ੴ ਵਾਹਿਗੁਰੂ ਜੀ ਕੀ ਫਤਹ॥

ੴ ੴ

# ਗੁਰਮਤਿ ਸੰਗੀਤ ਦਰਪਣ

ਭਾਗ-ਪਹਿਲਾ

# GURMAT SANGEET DARPAN




ਪ੍ਰੋ. ਕਰਤਾਰ ਸਿੰਘ

ਧਰਮ ਪ੍ਰਚਾਰ ਕਮੇਟੀ
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ
ਸ੍ਰੀ ਅੰਮ੍ਰਿਤਸਰ ।

ੴ ਵਾਹਿਗੁਰੂ ਜੀ ਕੀ ਫਤਹਿ।।

# ਗੁਰਮਤਿ ਸੰਗੀਤ ਦਰਪਣ

## ਭਾਗ ਪਹਿਲਾ

# GURMAT SANGEET DARPAN




ਪ੍ਰੋ. ਕਰਤਾਰ ਸਿੰਘ




ਧਰਮ ਪ੍ਰਚਾਰ ਕਮੇਟੀ
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ
ਸ੍ਰੀ ਅੰਮ੍ਰਿਤਸਰ।

'ਗੁਰਬਾਣੀ ਇਸੁ ਜਗ ਮਹਿ ਚਾਨਣੁ'
ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ
400 ਸਾਲਾ

**ਪਹਿਲਾ ਪ੍ਰਕਾਸ਼ ਉਤਸਵ**

(ਸੰਨ ੨੦੦੪)

ਨੂੰ

**ਸਮਰਪਿਤ**





ੴ ਵਾਹਿਗੁਰੂ ਜੀ ਕੀ ਫ਼ਤਹ॥




ਗਿਆਨੀ ਜੋਗਿੰਦਰ ਸਿੰਘ

ਜਥੇਦਾਰ

ਸ੍ਰੀ ਅਕਾਲ ਤਖ਼ਤ ਸਾਹਿਬ

ਸ੍ਰੀ ਅੰਮ੍ਰਿਤਸਰ


ਨੰਬਰ ਅ:੩/੦੩/੩੨੪੬

੨੪ ਜੇਠ, ਸੰਮਤ ੫੩੫ ਨਾਨਕਸ਼ਾਹੀ

ਮਿਤੀ ੭-੬-੨੦੦੩

ਪ੍ਰੋਫੈਸਰ ਕਰਤਾਰ ਸਿੰਘ ਦੀ ਸੰਗੀਤ ਯਾਤਰਾ ਅਨੇਕ ਪੜਾਵਾਂ ਵਿਚੋਂ ਗੁਜਰੀ ਹੈ। ਕੀਰਤਨ ਸੁਣਨ ਦੀ ਚੇਟਕ ਉਨ੍ਹਾਂ ਨੂੰ ਸਕੂਲੀ ਵਿਦਿਆ ਪ੍ਰਾਪਤ ਕਰਦਿਆਂ ਲੱਗੀ। ਵੱਖ-ਵੱਖ ਟਕਸਾਲਾਂ ਅਤੇ ਸੰਗੀਤ ਅਧਿਆਪਕਾਂ ਤੋਂ ਸੰਗੀਤ ਵਿਦਿਆ ਦੀ ਅਗਵਾਈ ਲੈ ਕੇ ਉਤਰੀ ਭਾਰਤ ਦੇ ਮਸ਼ਹੂਰ ਹਰਬੱਲਭ ਸੰਗੀਤ ਸੰਮੇਲਨ ਜਲੰਧਰ ਵਿਚ ਦੇਸ਼ ਦੇ ਮਹਾਨ ਸੰਗੀਤਕਾਰਾਂ ਦੀਆਂ ਸੰਗੀਤ ਧੁਨੀਆਂ ਮਾਨਣ ਅਤੇ ਸੰਗੀਤ ਦੀਆਂ ਗੁੜੀਆਂ ਰਮਜ਼ਾਂ ਦਾ ਗਿਆਨ ਹਾਸਲ ਕਰਦਿਆਂ ਗੁਰਮਤਿ ਸੰਗੀਤ ਅਕੈਡਮੀ ਸ੍ਰੀ ਅਨੰਦਪੁਰ ਸਾਹਿਬ ਵਿਚ ਸੰਗੀਤ ਦੀ ਵਿਦਿਆ ਪ੍ਰਾਪਤ ਕਰਨ ਵਾਲੇ ਸਿਖਿਆਰਥੀਆਂ ਦੇ ਉਸਤਾਦ ਅਤੇ ਸੰਸਥਾ ਦੇ ਡਾਇਰੈਕਟਰ ਦੀ ਜ਼ਿੰਮੇਵਾਰੀ ਸੰਭਾਲਣ ਤੱਕ ਦਾ ਸਫਰ ਤਹਿ ਕਰਨਾ ਪਿਆ ਹੈ। ਜਦ ਰਾਗਾਂ ਦੀਆਂ ਧੁਨੀਆਂ ਤੇ ਕੀਰਤਨ ਕੀਤਾ ਜਾਵੇ ਤਾਂ ਸਰੋਤੇ ਅਤੇ ਗਾਇਕ ਇਕ ਅਨੋਖੇ ਵਿਸਮਾਦ ਵਿਚ ਸਮਾਉਣ ਦੇ ਨਾਲ-ਨਾਲ ਸੰਗੀਤ, ਕੁਦਰਤ ਅਤੇ ਕਾਦਰ ਨਾਲ ਇਕਮਿਕ ਹੋ ਜਾਂਦੇ ਹਨ। ਕੀਰਤਨ ਕਰਨ ਤੇ ਸੁਣਨ ਵਾਲੇ ਤਾਂ ਅੱਜ ਅਨੇਕਾਂ ਹਨ ਪਰ ਰਾਗਾਂ ਤੇ ਨਿਰਧਾਰਤ ਤੰਤੀ ਸਾਜਾਂ ਤੇ ਕੀਰਤਨ ਤੇ ਸੁਣਨ ਵਾਲੇ ਬਹੁਤ ਵਿਰਲੇ ਵਿਰਲੇ।

ਸਮੇਂ ਸਮੇਂ ਪ੍ਰੋ. ਕਰਤਾਰ ਸਿੰਘ ਆਪਣੇ ਵਿਦਿਆਰਥੀਆਂ ਸਹਿਤ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਤੰਤੀ ਸਾਜ਼ਾਂ ਨਾਲ ਰਾਗ ਅਧਾਰਿਤ ਪਰੰਪਰਾਗਤ ਸ਼ੈਲੀ ਦੁਆਰਾ ਕੀਰਤਨ ਹਾਜ਼ਰੀਆਂ ਭਰਦੇ ਹਨ ਤਾਂ ਸਵਰਾਂ ਵਿਚ ਲੀਨ ਹੋ ਆਪ ਵੀ ਕੀਰਤਨ ਰਸ ਮਾਣਦੇ ਹਨ ਤੇ ਸੰਗਤਾਂ ਵੀ ਸ਼ਬਦ ਸੁਰਤ ਦਾ ਮੇਲ ਕਰ 'ਅਨਦੋ ਅਨਦੁ ਘਣਾ' ਦੀ ਅਵਸਥਾ ਦਾ ਆਨੰਦ ਲੈਂਦੀਆਂ ਹਨ।

---


ਫੋਨ/ਫੈਕਸ ਦਫਤਰ : ੦੧੮੩-੨੫੪੦੮੨੦, ਘਰ : ੦੧੮੩-੨੨੯੩੯੩੭, ਪੀ.ਬੀ.ਐਕਸ: ੨੫੫੩੯੫੭,੫੮,੫੯ ਐਕਸਟੈਨਸ਼ਨ : ਦਫ਼ਤਰ ੪੩੪, ਘਰ ੪੩੦

ਇਨ੍ਹਾਂ ਦੀ ਪਹਿਲੀ ਪੁਸਤਕ 'ਗੁਰਬਾਣੀ ਸੰਗੀਤ ਦਰਪਣ' ਨੂੰ ਸੰਗੀਤ ਸਿਖਿਆਰਥੀਆਂ ਤੇ ਕੀਰਤਨ ਪ੍ਰੇਮੀਆਂ ਨੇ ਵਿਸ਼ਾਲਤਾ ਨਾਲ ਪ੍ਰਵਾਨਿਆ ਹੈ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਇਸ ਦੀਆਂ ਚਾਰ ਐਡੀਸ਼ਨਾਂ ਵੀ ਛਾਪੀਆਂ ਹਨ। ਇਹ ਨਵੀਂ ਪੁਸਤਕ 'ਗੁਰਮਤਿ ਸੰਗੀਤ ਦਰਪਣ' ਵਿਚ ਜਿਸ ਢੰਗ ਨਾਲ ਤਾਲਾਂ, ਤਿਹਾਈਆਂ, ਲੈਆਂ, ਕੀਰਤਨ-ਬੰਦਸ਼ਾਂ ਵਿਚ ਕੀਰਤਨ ਕਰਨ ਦਾ ਗਿਆਨ ਦਿੱਤਾ ਹੈ, ਇਹ ਵਿਦਿਆਰਥੀਆਂ ਅਤੇ ਉਸਤਾਦਾਂ ਲਈ ਇਕ ਅਮੁੱਲਾ ਤੋਹਫ਼ਾ ਸਾਬਤ ਹੋਵੇਗਾ।

ਮੈਂ ਇਸ ਪੁਸਤਕ ਦੀ ਰਚਨਾ ਕਰਨ ਲਈ ਪ੍ਰੋ. ਕਰਤਾਰ ਸਿੰਘ ਦੀ ਪ੍ਰਸੰਸਾ ਕਰਦਾ ਹਾਂ ਅਤੇ ਇਨ੍ਹਾਂ ਵੱਲੋਂ ਇਸ ਕਾਰਜ ਨੂੰ ਨੇਪਰੇ ਚਾੜ੍ਹਨ ਲਈ ਵਧਾਈ ਦਿੰਦਾ ਹਾਂ। ਮੀਰੀ ਪੀਰੀ ਦੇ ਮਾਲਕ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਪਾਸ ਜੋਦੜੀ ਕਰਦਾ ਹਾਂ ਕਿ ਪ੍ਰੋ. ਕਰਤਾਰ ਸਿੰਘ ਨੂੰ ਦੀਰਘ ਆਯੂ ਅਤੇ ਬਲ-ਬੁੱਧੀ ਪ੍ਰਦਾਨ ਕਰਨ ਤਾਂ ਜੋ ਆਉਣ ਵਾਲੇ ਸਮੇਂ ਵਿਚ ਇਹ ਸੰਗੀਤ ਦੀਆਂ ਅਥਾਹ ਬੁਲੰਦੀਆਂ ਤੱਕ ਆਪ ਵੀ ਪੁੱਜਣ ਅਤੇ ਇਨ੍ਹਾਂ ਦੇ ਵਿਦਿਆਰਥੀ ਇਨ੍ਹਾਂ ਪਾਸੋਂ ਗਿਆਨ ਲੈ ਕੇ ਸੰਸਾਰ ਵਿਚ ਨਾਮਣਾ ਖੱਟਣ।

ਜੋਗਿੰਦਰ ਸਿੰਘ

(ਜੋਗਿੰਦਰ ਸਿੰਘ)

ਜਥੇਦਾਰ, ਸ੍ਰੀ ਅਕਾਲ ਤਖ਼ਤ ਸਾਹਿਬ।



# ਨਵੀਨ ਅਦੁੱਤੀ ਗੁਰਮਤਿ ਸੰਗੀਤ ਗ੍ਰੰਥ

ਭਾਰਤੀ ਸੰਗੀਤ ਦੇ ਗਿਆਨੀ ਅਤੇ ਗੁਰਮਤਿ ਸੰਗੀਤ ਦੇ ਉੱਘੇ ਵਿਦਵਾਨ, ਪ੍ਰੋਫੈਸਰ ਕਰਤਾਰ ਸਿੰਘ ਜੀ ਦੀ ਹਰ ਕ੍ਰਿਤੀ ਦਾ ਗੁਰਬਾਣੀ ਸੰਗੀਤ ਜਗਤ ਹਮੇਸ਼ਾ ਹੀ ਬੜੇ ਚਾਅ ਅਤੇ ਉਤਸ਼ਾਹ ਨਾਲ ਇੰਤਜ਼ਾਰ ਕਰਦਾ ਹੈ।

ਆਪਣੇ ਨਵੇਂ ਗ੍ਰੰਥ 'ਗੁਰਮਤਿ ਸੰਗੀਤ ਦਰਪਣ' ਵਿੱਚ ਪ੍ਰੋ. ਕਰਤਾਰ ਸਿੰਘ ਜੀ ਨੇ ਨਾ ਕੇਵਲ ਗੁਰੂ ਸ਼ਬਦ ਨੂੰ ਨਿਰਧਾਰਿਤ ਰਾਗਾਂ ਵਿੱਚ ਸੁਰ-ਲਿਪੀ-ਬੱਧ ਕੀਤਾ ਹੈ, ਸਗੋਂ ਅਲੋਪ ਹੋਈਆਂ ਕਈ ਤਾਲਾਂ ਅਤੇ ਪੜਤਾਲ ਜਿਹੀ ਅਤਿ ਕਠਿਨ ਪ੍ਰੰਪਰਾ ਨੂੰ ਮੁੜ ਸੁਰਜੀਤ ਕੀਤਾ ਹੈ।

ਸਾਨੂੰ ਵਿਸ਼ਵਾਸ਼ ਹੈ ਕਿ ਇਹ ਪੁਸਤਕ ਗੁਰਮਤਿ ਸੰਗੀਤ ਪ੍ਰੇਮੀਆਂ ਦਾ ਮਾਰਗ ਦਰਸ਼ਨ ਕਰੇਗੀ ਅਤੇ ਦੂਜੇ ਵਿਦਵਾਨ ਸੱਜਣਾਂ ਲਈ ਇੱਕ ਚਾਨਣ ਮੁਨਾਰੇ ਦਾ ਕੰਮ ਕਰੇਗੀ।

ਸਤਿਗੁਰ ਮਿਹਰ ਕਰਨ ਪ੍ਰੋਫੈਸਰ ਕਰਤਾਰ ਸਿੰਘ ਦੀ ਸੋਹਣੀ ਸਿਹਤ ਅਤੇ ਲੰਬੀ ਆਯੂ ਹੋਵੇ ਤਾਂ ਜੋ ਉਹ ਇਸੇ ਉਤਸ਼ਾਹ ਅਤੇ ਵਿਦਵਤਾ ਨਾਲ ਗੁਰਮਤਿ ਸੰਗੀਤ ਦੀ ਸੇਵਾ ਕਰਦੇ ਰਹਿਣ।

**SINGH BANDHU**

**TEJPAL SINGH**
8/11, East Patel Nagar,
New Delhi-110 008
Phone: 5772611, 5850612

**SURINDER SINGH**
B-242, Chitranjan Park,
New Delhi - 110 019
Ph: 6483158, 6218786
Fax: 91-11-6229800

# ਸਪੱਸ਼ਟ ਅਤੇ ਲਾਭਦਾਇਕ ਸੰਗੀਤ ਰਚਨਾ

'ਗੁਰਮਤਿ ਸੰਗੀਤ ਦਰਪਣ' ਦੇ ਲੇਖਕ ਪ੍ਰੋ. ਕਰਤਾਰ ਸਿੰਘ ਵਧਾਈ ਦੇ ਪਾਤਰ ਹਨ ਜਿਨ੍ਹਾਂ ਨੇ 15 ਸਾਲਾਂ ਦੀ ਕਠਿਨ ਤਪੱਸਿਆ ਉਪਰੰਤ ਗੁਰੂ ਗ੍ਰੰਥ ਸਾਹਿਬ ਦੇ 31 ਰਾਗਾਂ ਵਿੱਚੋਂ 15 ਰਾਗਾਂ ਯਾਨੀ ਸ੍ਰੀ ਰਾਗ ਤੋਂ ਲੈ ਕੇ ਸੂਹੀ ਰਾਗ ਤੱਕ ਦੇ ਰਾਗਾਂ ਦਾ ਵਰਣਨ ਕਰਦੇ ਹੋਏ ਓਨ੍ਹਾਂ ਵਿੱਚ ਵੱਖ-ਵੱਖ ਮਾਤਰਾਵਾਂ ਦੀਆਂ ਤਾਲਾਂ ਵਿੱਚ ਸ਼ਬਦਾਂ ਨੂੰ ਸਵਰਬੱਧ ਕੀਤਾ ਹੈ ਅਤੇ ਜਿਨ੍ਹਾਂ ਦੇ ਦੁਆਰਾ ਅੱਜ ਦਾ ਸ਼ਬਦ ਕੀਰਤਨ ਸਿੱਖਣ ਵਾਲਾ ਵਿਦਿਆਰਥੀ ਅਤੇ ਕੀਰਤਨ ਪ੍ਰੇਮੀ ਵਧੇਰੇ ਲਾਭ ਉਠਾ ਸਕਦੇ ਹਨ।

ਹਾਲਾਂਕਿ ਪਿਛਲੇ 50-60 ਸਾਲਾਂ ਵਿੱਚ ਗੁਰਬਾਣੀ ਸੰਗੀਤ ਤੇ ਅਨੇਕ ਪੁਸਤਕਾਂ ਛਪ ਚੁੱਕੀਆਂ ਹਨ ਪਰ ਓਨ੍ਹਾਂ ਵਿੱਚ ਸ਼ਬਦਾਂ ਨੂੰ ਗਾਇਨ ਯੋਗ ਸਵਰਲਿਪੀ ਅਧਿਕ ਸਪਸ਼ਟ ਨ ਹੋਣ ਕਾਰਨ ਅੱਜ ਦੇ ਸੰਗੀਤ ਸਿੱਖਣ ਵਾਲੇ ਵਿਦਿਆਰਥੀਆਂ ਨੂੰ ਕਠਿਨਾਈ ਮਹਿਸੂਸ ਹੁੰਦੀ ਹੈ। ਇਹ ਗੱਲ ਸੱਚ ਹੈ ਕਿ ਉਸਤਾਦ ਜਾਂ ਗੁਰੂ ਮੁਖ ਤੋਂ ਸਿੱਖੇ ਬਿਨ੍ਹਾਂ ਪੁਸਤਕਾਂ ਤੋਂ ਸ਼ਬਦ ਦੀ ਬੰਦਸ਼ ਸਹੀ ਤਰ੍ਹਾਂ ਨਹੀਂ ਸਿੱਖੀ ਜਾ ਸਕਦੀ ਲੇਕਿਨ ਇਸ ਪੁਸਤਕ ਵਿੱਚ ਸਵਰਲਿਪੀ ਸਪਸ਼ਟ ਹੋਣ ਕਾਰਨ ਉਮੀਦ ਹੈ ਕਿ ਵਿਦਿਆਰਥੀ ਇਸ ਦਾ ਪੂਰਾ ਲਾਭ ਉਠਾ ਸਕਣਗੇ। ਨਾਲ ਹੀ ਅੱਜ ਦਾ ਸੰਗੀਤ ਖਿਆਲ ਪ੍ਰਧਾਨ ਹੋਣ ਕਾਰਨ ਇਸ ਪੁਸਤਕ ਵਿੱਚ ਰਾਗਾਂ ਦੇ ਨਾਲ ਅਲਾਪ ਅਤੇ ਤਾਨਾਂ ਦੇ ਕੇ ਲੇਖਕ ਨੇ ਸ਼ਬਦ ਗਾਇਨ ਦਾ ਪੂਰਾ ਸਰੂਪ ਸਪਸ਼ਟ ਕੀਤਾ ਹੈ।

ਮੈਨੂੰ ਆਸ ਹੈ ਕਿ ਆਮ ਕੀਰਤਨ ਪ੍ਰੇਮੀਆਂ ਅਤੇ ਸੰਗੀਤ ਦੇ ਵਿਦਿਆਰਥੀਆਂ ਨੂੰ ਇਹ ਪੁਸਤਕ ਵਧੇਰੇ ਲਾਭ ਦੇ ਸਕੇਗੀ ਅਤੇ ਇਸ ਪੁਸਤਕ ਦਾ ਦੂਜਾ ਭਾਗ ਬਿਲਾਵਲ ਰਾਗ ਤੋਂ ਲੈ ਕੇ ਜੈਜੈਵੰਤੀ ਰਾਗ ਤੱਕ ਅਤੇ ਸ਼ਬਦ ਰੀਤਾਂ ਸਮੇਤ ਛੇਤੀ ਹੀ ਛਪ ਕੇ ਕੀਰਤਨ ਪ੍ਰੇਮੀਆਂ ਦੇ ਸਾਮ੍ਹਣੇ ਆਏਗਾ।


*Dr. Ajit Singh Paintal*
M.A., M.Mus. Ph.D
Professor of Music (Retd.)
Faculty of Music and Fine Arts
University of Delhi

**DIRECTOR**
Gurbani Sangeet Academy (Under-DSGMC)
Gurdwara Mata Sundri, New Delhi 110 002
Tel.: +91-11-3218292

Residence
111, Siddhartha Enclave
New Delhi 110 014
Phone: +91-11-6341920
6344920
6348187
Fax: +91-11-374 3928
E-mail: aspaintal@rediffmail.com


11 Dec, 2002

# ਸੰਗੀਤ ਵਿਦਵਾਨ ਤੇ ਕੀਰਤਨ ਦੇ ਮਰਿਯਾਦਾ ਸਰੂਪ: ਪ੍ਰੋ. ਕਰਤਾਰ ਸਿੰਘ

ਪ੍ਰੋਫ਼ੈਸਰ ਕਰਤਾਰ ਸਿੰਘ ਜੀ ਨਾਲ ਤਕਰੀਬਨ ੪੭ ਸਾਲਾਂ ਤੋਂ ਵਾਕਫ਼ੀਅਤ ਹੈ। ਇਹ ਬਹੁਤ ਗੁਰਮੁਖ ਗੁਰਸਿਖੀ ਦੀ ਭਾਵਨਾ ਵਾਲੇ, ਜਿੱਥੇ ਸੰਗੀਤ ਦੇ ਮਹਾਨ ਵਿਦਵਾਨ ਹਨ, ਉਥੇ ਗੁਰੂ ਦੀ ਕਿਰਪਾ ਨਾਲ ਨਿਮਰਤਾ ਵੀ ਹੈ। ਇਹ ਮਰਿਯਾਦਾ ਮੁਤਾਬਕ ਨਿਰਧਾਰਤ ਰਾਗਾਂ ਵਿੱਚ ਹੀ ਕੀਰਤਨ ਕਰਦੇ ਹਨ। ਇਹ ਸ਼ਬਦ ਰੀਤ ਤਾਨਪੂਰੇ ਨਾਲ ਹੀ ਗਾਉਂਦੇ ਹਨ। ੧੯੬੮ ਤੋਂ ੧੯੭੦ ਤੱਕ ਮਾਲਵਾ ਸੈਂਟਰਲ ਕਾਲਜ ਆਫ਼ ਐਜੂਕੇਸ਼ਨ ਲੁਧਿਆਣਾ, ਫਿਰ ੧੯੭੧ ਤੋਂ ੧੯੯੭ ਤਕ ਗੁਰੂ ਨਾਨਕ ਗਰਲਜ਼ ਕਾਲਜ, ਲੁਧਿਆਣਾ ਵਿੱਚ ਮੁਖੀ ਸੰਗੀਤ ਵਿਭਾਗ ਵਜੋਂ ਸੇਵਾ ਕਰਦੇ ਰਹੇ। ਹੁਣ ਇਹਨਾਂ ਦਿਨਾਂ ਵਿੱਚ ਗੁਰਮਤਿ ਸੰਗੀਤ ਅਕੈਡਮੀ, ਸ੍ਰੀ ਅਨੰਦਪੁਰ ਸਾਹਿਬ ਵਿਖੇ ਡਾਇਰੈਕਟਰ ਹਨ ਤੇ ਸੇਵਾ ਨਿਭਾ ਰਹੇ ਹਨ।

ਮੇਰੇ ਕਈ ਮਿੱਤਰ ਹਨ ਜੋ ਸਿਖਾ ਸਕਦੇ ਹਨ ਪਰ ਆਪ ਗਾ ਨਹੀਂ ਸਕਦੇ, ਪਰ ਪ੍ਰੋਫ਼ੈਸਰ ਕਰਤਾਰ ਸਿੰਘ ਜਿੱਥੇ ਚੰਗੇ ਉਸਤਾਦ ਹਨ ਉਥੇ ਵਧੀਆ ਕੀਰਤਨੀਏ ਵੀ ਹਨ। ਰਾਗ ਦੀਆਂ ਸੁਰਾਂ ਵਿੱਚ ਗੁੱਝ ਕੇ ਅਲਾਪ ਲੈਂਦੇ ਹਨ ਜਿਸ ਵਿੱਚ ਸ਼ਬਦ-ਗੁਰਬਾਣੀ ਦਾ ਪ੍ਰਭਾਵ ਪੂਰਾ ਹੁੰਦਾ ਹੈ ਤੇ ਸਰੋਤੇ ਕੀਰਤਨ ਦਾ ਅਨੰਦ ਮਾਣਦੇ ਹਨ। ਜਵੱਦੀ ਕਲਾਂ ਲੁਧਿਆਣਾ ਪਰਮ ਪੂਜਨੀਕ ਸੰਤ ਬਾਬਾ ਸੁੱਚਾ ਸਿੰਘ ਜੀ ਦੀ ਪ੍ਰੇਰਨਾ ਤੇ ਉੱਦਮ ਸਦਕਾ ਜਿੰਨੇ ਵੀ ਕੀਰਤਨ ਦਰਬਾਰ ਹੋਏ ਪ੍ਰੋ. ਕਰਤਾਰ ਸਿੰਘ ਜੀ ਨੇ ਰਾਤ ਦਿਨ ਇੱਕ ਕਰਕੇ ਬਹੁਤ ਵੱਡ-ਮੁੱਲਾ ਹਿੱਸਾ ਪਾਇਆ ਹੈ।

ਇਹਨਾਂ ਦੀ ਪਹਿਲੀ ਪੁਸਤਕ 'ਗੁਰਬਾਣੀ ਸੰਗੀਤ ਦਰਪਣ' ਲਿਖੀ ਗਈ ਜਿਸ ਨੂੰ ਧਰਮ ਪ੍ਰਚਾਰ ਕਮੇਟੀ ਸ਼੍ਰੋ. ਗੁ. ਪ੍ਰ. ਕਮੇਟੀ ਸ੍ਰੀ ਅੰਮ੍ਰਿਤਸਰ ਨੇ ੧੯੯੬,੯੭,੨੦੦੦ ਤੇ ਫਿਰ ੨੦੦੨ ਵਿੱਚ ਛਾਪਿਆ, ਜਿਸ ਦੀਆਂ ਚਾਰ ਐਡੀਸ਼ਨਾਂ ਛਪ ਚੁੱਕੀਆਂ ਹਨ। ਹੁਣ 'ਗੁਰਮਤਿ ਸੰਗੀਤ ਦਰਪਣ' ਪੁਸਤਕ ਲਿਖੀ ਹੈ। ਇਸ ਵਿੱਚ ਪੜਤਾਲਾਂ, ਧਰੁਪਦ, ਛੋਟੇ ਵਡੇ ਤਾਲਾਂ ਵਿੱਚ ਮੁਸ਼ਕਲ ਤੇ ਸੌਖੀਆਂ ਰੀਤਾਂ, ਅਲਾਹਣੀਆਂ ਤੇ ਘੋੜੀਆਂ ਵੀ ਦਿੱਤੀਆਂ ਹਨ। ਇਹਨਾਂ ਨੇ ਸ਼ਬਦ ਰੀਤਾਂ ਵਿੱਚ ਰਹਾਉ ਦੀ ਤੁਕ ਨੂੰ ਹੀ ਅਸਥਾਈ ਬਣਾਇਆ ਹੈ, ਜੋ ਬਹੁਤ ਚੰਗੀ ਪਿਰਤ ਹੈ। ਪ੍ਰੋਫ਼ੈਸਰ ਸਾਹਿਬ ਨੇ ਜ਼ਿਆਦਾ ਖੋਜ ਕਰਕੇ ਰਾਗਾਂ ਦੇ ਸਰੂਪ ਲਏ ਹਨ।

ਸੰਗੀਤ ਦੇ ਮਹਾਨ ਵਿਦਵਾਨ ਭਾਈ ਸਾਹਿਬ ਗਿਆਨ ਸਿੰਘ ਜੀ ਅਲਮਸਤ ਸਵਾ-ਡੇਢ-ਪੌਣ ਮਾਤਰ ਦੇ ਹਿਸਾਬ ਨਾਲ ਗਾਉਂਦੇ ਸਨ। ਨਾਮਧਾਰੀ ਸੰਪ੍ਰਦਾ ਦੇ ਬਾਬਾ ਜਗਜੀਤ ਸਿੰਘ ਜੀ ਤੇ ਉਹਨਾਂ ਤੋਂ ਵਰੋਸਾਏ ਵੀ ਗਾਉਂਦੇ ਹਨ। ਪ੍ਰੋ. ਕਰਤਾਰ ਸਿੰਘ ਜੀ ਨੇ ਵੀ ਆਪਣੀ ਨਵੀਂ ਪੁਸਤਕ ਵਿੱਚ ਸਵਾ, ਡੇਢ, ਪੌਣ ਮਾਤਰ ਦੇ ਹਿਸਾਬ ਨਾਲ ਕਾਫੀ ਸ਼ਬਦ ਰੀਤਾਂ ਦਿੱਤੀਆਂ ਹਨ। ਗੁਰੂ ਕਿਰਪਾ ਨਾਲ ਬਹੁਤ ਵੱਡਾ ਕਾਰਜ ਹੋਇਆ ਹੈ। ਮੈਂ ਪ੍ਰੋ. ਕਰਤਾਰ ਸਿੰਘ ਜੀ ਨੂੰ ਮੁਬਾਰਕਬਾਦ ਦਿੰਦਾ ਹਾਂ ਅਤੇ ਅਰਦਾਸ ਕਰਦਾ ਹਾਂ ਕਿ ਸਤਿਗੁਰੂ ਜੀ ਇਹਨਾਂ ਨੂੰ ਬਲ ਬਖਸ਼ਣ ਤੇ ਇਸੇ ਤਰ੍ਹਾਂ ਹੀ ਸੇਵਾ ਲੈਂਦੇ ਰਹਿਣ।

ਪ੍ਰੋ. ਕਰਤਾਰ ਸਿੰਘ ਜੀ ਬਹੁਤ ਮਿਹਨਤ ਕਰਕੇ ਬੱਚਿਆਂ ਨੂੰ ਸੰਗੀਤ ਦੀ ਵਿਦਿਆ ਦੇ ਰਹੇ ਹਨ। ਮੈਨੂੰ ਬੱਚਿਆਂ ਦਾ ਕੀਰਤਨ ਸੁਣਨ ਦਾ ਸਮਾਂ ਮਿਲਿਆ ਹੈ ਅਤੇ ਬਹੁਤ ਖੁਸ਼ੀ ਹੋਈ ਹੈ। ਜਿੱਥੇ ਸੰਗੀਤ ਲਿਖਣ ਦੀਆਂ ਮੁਬਾਰਕਾਂ ਹਨ ਉਥੇ ਬੱਚਿਆਂ ਨੂੰ ਠੀਕ ਤਰੀਕੇ ਨਾਲ ਵਿੱਦਿਆ ਦੇਣ ਦੀਆਂ ਵੀ ਮੁਬਾਰਕਾਂ ਹਨ। ਸਤਿਗੁਰੂ ਜੀ ਮਿਹਰ ਕਰਨ, ਬਲ ਬਖਸ਼ਣ ਅਤੇ ਸੰਗੀਤ ਦੇ ਖੇਤਰ ਵਿੱਚ ਇਸੇ ਤਰ੍ਹਾਂ ਚੜ੍ਹਦੀਆਂ ਕਲਾਂ ਬਖਸ਼ਣ।

ਅਵਤਾਰ ਸਿੰਘ ਰਾਗੀ
B-24, N.D.S.E. - II, New Delhi-110049
Tel: 6252828, 6256523

# ਨਵੀਨ ਸੰਗੀਤ ਪੀੜ੍ਹੀ ਲਈ ਵਿਲੱਖਣ ਦਾਤ

ਸੰਗੀਤ ਮਨ ਨੂੰ ਆਪਣੇ ਰੰਜਕ ਤੇ ਸੰਮੋਹਕ ਰੂਪ ਦੁਆਰਾ ਮਾਨਵੀ ਮਨਾਂ ਦਾ ਭਾਵ ਵਿਰੇਚਨ ਕਰਵਾ ਅਨੰਦ ਦੀ ਪ੍ਰਾਪਤੀ ਕਰਵਾਉਂਦਾ ਹੈ ਅਤੇ ਗੁਰਮਤਿ ਦਾ ਅਨੁਸਾਰੀ ਗੁਰਮਤਿ ਸੰਗੀਤ ਮਾਨਵੀ ਮਨ ਵਿੱਚ ਗੁਰ ਸ਼ਬਦ ਰੂਪ ਬਾਣੀ ਦੇ ਵਾਸ ਦੁਆਰਾ 'ਪਰਮ ਸਤਿ' ਦਾ ਬੋਧ ਕਰਵਾਉਂਦਾ ਹੈ। ਇਸੇ ਕਰਕੇ ਗੁਰਮਤਿ ਸੰਗੀਤ ਦਾ ਵਿਆਖਿਆਕਾਰ, ਵਿਸ਼ਲੇਸ਼ਕ ਅਤੇ ਕੀਰਤਨਕਾਰ 'ਗੁਰਮਤਿ' ਅਤੇ ਸੰਗੀਤ ਦੋਵੇਂ ਪ੍ਰੰਪਰਾਵਾਂ ਦਾ ਸਿੱਧਾਂਤਕ ਤੇ ਵਿਵਹਾਰਿਕ ਗਿਆਤਾ ਚਾਹੀਦਾ ਹੈ। ਸੰਗੀਤ ਰਚਨਾ ਕਿਸੇ ਕਲਾਕਾਰ ਮਨ ਦੇ ਉੱਤਮ ਮੌਲਿਕ ਸੰਗੀਤਕ ਅਨੁਭਵ ਦੀ ਕਿਰਤ ਵਜੋਂ ਸੰਗੀਤਕ ਰੂਪ ਵਿੱਚ ਸਰੂਪਤ ਹੁੰਦੀ ਹੈ। ਸੰਗੀਤ ਰਚਨਾ ਸਧਾਰਣ ਅਨੁਭਵ ਤੋਂ ਪਰ੍ਹੇ ਦੀ ਅਵਸਥਾ ਤੇ ਅਕਹਿ ਪਲਾਂ ਦੀ ਦਾਸਤਾਂ ਹੈ। ਇਸੇ ਕਰਕੇ ਸੰਗੀਤ ਦੇ ਖੇਤਰ ਦਾ ਹਰ ਗਾਇਕ ਜਾਂ ਅਧਿਆਪਕ ਸੰਗੀਤ ਰਚਨਾਕਾਰ ਨਹੀਂ ਹੋ ਸਕਦਾ। ਗੁਰਮਤਿ ਸੰਗੀਤ ਵਿੱਚ ਸ਼ਬਦ ਰਚਨਾ ਸੰਗੀਤ ਦੀਆਂ ਦੂਸਰੀਆਂ ਪ੍ਰੰਪਰਾਵਾਂ ਨਾਲੋਂ ਹੋਰ ਵੀ ਕਠਿਨ ਕਾਰਜ ਹੈ। ਸ਼ਬਦ ਤੇ ਸੰਗੀਤ ਨੂੰ 'ਕੀਰਤਨ' ਹਿੱਤ 'ਰਚਨਾ' ਵਜੋਂ ਪ੍ਰਸਤੁਤ ਕਰਨ ਲਈ ਜ਼ਰੂਰੀ ਹੈ ਮਨ, ਬਚ, ਕਰਮ ਕਰਕੇ 'ਸ਼ਬਦ' ਨਾਲ ਅਨੁਭਵ ਦੇ ਪੱਧਰ ਤੇ ਜੁੜਨਾ, ਕੀਰਤਨ ਰੂਪ ਵਿੱਚ ਸ਼ਬਦ ਨੂੰ ਸੰਗੀਤਕ ਕੈਨਵਸ ਉਤੇ ਸਮੂਰਤ ਕਰਨਾ, 'ਦੁਧਾਰੀ' ਤਲਵਾਰ ਤੇ ਚਲਣ ਸਮਾਨ ਹੈ। ਗੁਰਮਤਿ ਸੰਗੀਤ ਵਿੱਚ ਗੁਰ ਸ਼ਬਦ ਦੀ ਅਧਿਆਤਮਕ ਉਚਤਾ ਨੂੰ ਪ੍ਰਸਤੁਤੀ ਦੇ ਪੱਧਰ ਤੇ ਕਾਇਮ ਰੱਖਣਾ ਉੱਤਮ ਕਿਸਮ ਦੇ ਅਨੁਭਵ ਅਤੇ ਪ੍ਰਤਿਬੱਧਤਾ ਵਾਲਾ ਕਾਰਜ ਹੈ। ਇਸ ਵਿਸ਼ੇਸ਼ਤਾ ਨੂੰ ਕੋਈ ਅਨੁਭਵੀ ਰਾਗੀ ਜਾਂ ਸੰਗੀਤਕਾਰ ਹੀ ਨਿਭਾਅ ਸਕਦਾ ਹੈ। ਗੁਰਮਤਿ ਸੰਗੀਤ ਦੇ ਅਜਿਹੇ ਹੀ ਅਨੁਭਵੀ ਉਸਤਾਦ ਸੰਗੀਤਕਾਰ ਪ੍ਰੋਫ਼ੈਸਰ ਕਰਤਾਰ ਸਿੰਘ ਹਨ, ਜੋ ਗੁਰਮਤਿ ਪ੍ਰੇਮ ਅਤੇ ਸੰਗੀਤ ਦੀ ਉਮਰ ਭਰ ਦੀ ਸਾਧਨਾ ਦਾ ਅਨੂਠਾ ਸੁਮੇਲ ਹਨ। ਮੈਨੂੰ ਗੁਰੂ ਕਿਰਪਾ ਦੁਆਰਾ ਆਪਣੇ ਸੰਗੀਤ ਗੁਰੂ ਗੁਰਮਤਿ ਸੰਗੀਤਚਾਰੀਆ ਪ੍ਰੋ. ਤਾਰਾ ਸਿੰਘ ਜੀ ਦੇ ਵਰ੍ਹਿਆਂ ਬੱਧੀ ਚਰਨ ਪਰਸਣ ਦਾ ਸੁਭਾਗ ਪ੍ਰਾਪਤ ਹੋਇਆ। ਉਨ੍ਹਾਂ ਦੇ ਅਕਾਲ ਚਲਾਣੇ ਉਪਰੰਤ ਜੇਕਰ ਗੁਰਮਤਿ ਅਤੇ ਸੰਗੀਤ ਦੇ ਮੁਜੱਸਮੇ ਵਜੋਂ ਕੋਈ ਸਖਸ਼ੀਅਤ ਮੇਰੇ ਲਈ ਪ੍ਰੇਰਣਾ ਸ੍ਰੋਤ ਬਣੀ ਤਾਂ ਉਨ੍ਹਾਂ ਵਿੱਚੋਂ ਪ੍ਰੋ. ਕਰਤਾਰ ਸਿੰਘ ਜੀ ਪ੍ਰਮੁੱਖ ਹਨ ਜਿਨ੍ਹਾਂ ਗੁਰ ਸ਼ਬਦ ਕੀਰਤਨ ਨੂੰ ਸੰਗੀਤ ਬੱਧ ਕਰਕੇ ਆਉਣ ਵਾਲੀਆਂ ਪੀੜ੍ਹੀਆਂ ਲਈ ਸੁਰਲਿਪੀ ਰਚਨਾਵਾਂ ਦੇ ਰੂਪ ਵਿੱਚ ਸੁਰਖਿਅਤ ਕੀਤਾ ਹੈ, ਇਹ ਕਾਰਜ ਉਨ੍ਹਾਂ ਦੇ ਉੱਤਮ ਕਿਸਮ ਦੇ ਅਨੁਭਵੀ ਤੇ ਚਿੰਤਕ ਹੋਣ ਦਾ ਪ੍ਰਤੱਖ ਪ੍ਰਮਾਣ ਹੈ।

ਪ੍ਰੋ. ਕਰਤਾਰ ਸਿੰਘ ਜੀ ਦੁਆਰਾ ਲਿਖਤ ਇਹ ਪੁਸਤਕ ਇੱਕ ਇਤਿਹਾਸਕ ਕਿਰਤ ਹੈ। ਆਪਣੇ ਗੁਰਮਤਿ ਸੰਗੀਤ ਤੇ ਸੰਗੀਤ ਵਿਦਿਆ ਦੇ ਖ਼ਜ਼ਾਨੇ ਦਾ ਮੰਥਨ ਕਰ ਇਨ੍ਹਾਂ ਅਨਮੋਲ ਸੰਗੀਤ

ਰਚਨਾਵਾਂ ਦਾ ਸੁਰਾਤਮਕ ਅੰਮ੍ਰਿਤ ਪ੍ਰਸਤੁਤ ਕੀਤਾ ਹੈ। ਇਹ ਰਚਨਾਵਾਂ ਸਧਾਰਣ ਨਾ ਹੋ ਕੇ ਗਹਿਰ ਗੰਭੀਰ ਸ਼ਾਸਤਰੀ ਅਧਾਰ ਰੱਖਦੀਆਂ ਹਨ। ਇਨ੍ਹਾਂ ਦੀ ਵਡੇਰੀ ਸਿਫ਼ਤ ਹੈ ਕਿ ਵਿਦਿਆਰਥੀ, ਖੋਜਾਰਥੀ, ਕੀਰਤਨੀਏ ਤੇ ਸੰਗੀਤਕਾਰ ਇਨ੍ਹਾਂ ਦਾ ਪੂਰਨ ਲਾਭ ਉਠਾ ਸਕਦੇ ਹਨ। ਰਾਗਾਤਮਕ ਤੇ ਤਾਲ ਪੱਖੋਂ ਜੋ ਵਿਵਿਧਤਾ ਪ੍ਰੋ. ਕਰਤਾਰ ਸਿੰਘ ਨੇ ਆਪਣੇ ਕਾਰਜ ਨੂੰ ਦਿੱਤੀ ਉਹ ਕਿਸੇ ਵੀ ਚੇਤੰਨ ਸੰਗੀਤ ਸਾਧਕ ਦੇ ਸੰਗੀਤ ਖ਼ਜ਼ਾਨੇ ਦਾ ਸ਼ਿੰਗਾਰ ਬਣ ਸਕਦੀ ਹੈ। ਪ੍ਰੋ. ਸਾਹਿਬ ਨੇ ਆਪਣੀ ਸੰਗੀਤ ਸਾਧਨਾ ਨੂੰ ਇਸ ਪੁਸਤਕ ਰੂਪ ਵਿੱਚ ਸਮੂਰਤ ਕਰਨ ਦਾ ਸੁਚੇਤ ਯਤਨ ਕੀਤਾ ਹੈ ਜਿਸ ਲਈ ਮੇਰੀ ਪੀੜ੍ਹੀ ਦੇ ਸੰਗੀਤਕਾਰ ਸਦਾ ਆਪ ਦੇ ਰਿਣੀ ਰਹਿਣਗੇ। ਆਉਣ ਵਾਲੀਆਂ ਪੀੜ੍ਹੀਆਂ ਲਈ ਅਭਾਰ ਵਿਅਕਤ ਕਰਨ ਦਾ ਇਕੋ ਇੱਕ ਮਾਰਗ ਇਨ੍ਹਾਂ ਰਚਨਾਵਾਂ ਦਾ ਭਰਪੂਰ ਗਾਇਨ ਅਤੇ ਸਿੱਖਿਆ ਹੀ ਹੋ ਸਕਦੀ ਹੈ। ਪ੍ਰੋ. ਸਾਹਿਬ ਕੋਲ ਅਜਿਹੇ ਗਹਿਰੇ ਸੰਗੀਤ ਅਨੁਭਵ ਤੇ ਚਿੰਤਨ ਵਾਲੀਆਂ ਹੋਰ ਰਚਨਾਵਾਂ ਦੀ ਸਾਨੂੰ ਵਡੇਰੀ ਆਸ ਹੈ।

ਸਤਿਗੁਰ ਅੱਗੇ ਜੋਦੜੀ ਹੈ ਕਿ ਗੁਰਮਤਿ ਸੰਗੀਤ ਦੇ ਮਹਾਨ ਅਨੁਭਵੀ ਸੰਗੀਤ ਸੇਵੀ ਸੰਗੀਤਾਚਾਰੀਆ ਨੂੰ ਹੋਰ ਸ਼ਕਤੀ ਪ੍ਰਦਾਨ ਕਰਨ ਤਾਂ ਜੋ ਆਉਣ ਵਾਲੀਆਂ ਪੀੜ੍ਹੀਆਂ ਲਈ ਹੋਰ ਉੱਤਮ ਰਚਨਾਵਾਂ ਦਾਤ ਰੂਪ ਵਿੱਚ ਪੇਸ਼ ਕਰ ਸਕਣ।

ਡਾ: ਗੁਰਨਾਮ ਸਿੰਘ
ਸਾਬਕਾ ਮੁਖੀ, ਸੰਗੀਤ ਵਿਭਾਗ
ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ
ਅਤੇ ਪੰਜਾਬੀ ਯੂਨੀਵਰਸਿਟੀ ਪਟਿਆਲਾ

# ਸ਼ੁਭ ਕਾਮਨਾ

ਆਮ ਤੌਰ ਤੇ ਪੁਸਤਕਾਂ ਦੇ ਲੇਖਕ ਆਪਣੇ ਨਾਲੋਂ ਉੱਚੀ ਪ੍ਰਤਿਭਾ ਵਾਲੇ ਵਿਅਕਤੀਆਂ ਪਾਸੋਂ ਹੀ ਕੁਝ ਲਿਖਵਾਉਣ ਵਿੱਚ ਫ਼ਖ਼ਰ ਮਹਿਸੂਸ ਕਰਦੇ ਹਨ। ਪ੍ਰੋਫੈਸਰ ਸਾਹਿਬ ਨੂੰ ਮੈਂ ਆਪਣਾ ਅਧਿਆਪਕ ਸਮਝਦਾ ਹਾਂ ਤੇ ਇਹ ਉਹਨਾਂ ਦੀ ਵਡਿਆਈ ਹੈ ਕਿ ਉਹ ਇਹ ਵਿਸ਼ੇਸ਼ ਮਾਣ ਮੈਨੂੰ ਦੇ ਰਹੇ ਹਨ।

ਉਹਨਾਂ ਦੀ ਪਹਿਲੀ ਪੁਸਤਕ 'ਗੁਰਬਾਣੀ ਸੰਗੀਤ ਦਰਪਣ' ਜੋ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵਲੋਂ ਪ੍ਰਕਾਸ਼ਿਤ ਹੋਈ ਤਾਂ ਇਸ ਬਾਰੇ ਖੁਸ਼ੀ ਵੀ ਪ੍ਰਗਟ ਕੀਤੀ ਸੀ ਤੇ ਆਪਣੇ ਮੈਗਜ਼ੀਨ ਵਿੱਚ ਪੁਸਤਕ ਦਾ ਰੀਵਿਊ ਵੀ ਪ੍ਰਕਾਸ਼ਿਤ ਕੀਤਾ ਸੀ।

ਪ੍ਰੋ. ਕਰਤਾਰ ਸਿੰਘ ਜੀ ਨਾਲ ਮੇਰੀ ਪਹਿਲੀ ਜਾਣ ਪਛਾਣ ਉਹਨਾਂ ਦੇ ਕਾਲਜ ਵਿੱਚ ਪੜ੍ਹਾਉਣ ਦੇ ਦਿਨਾਂ ਦੌਰਾਨ ਹੋਈ। ਮੈਂ ਵੀ ਉਹਨੀਂ ਦਿਨੀਂ ਗੁਰੂ ਗੋਬਿੰਦ ਸਿੰਘ ਕਾਲਜ ਚੰਡੀਗੜ੍ਹ ਵਿੱਚ ਪੜ੍ਹਾ ਰਿਹਾ ਸਾਂ। ਪ੍ਰੋ. ਸਾਹਿਬ ਦੇ ਕਾਲਜ ਦੀ ਟੀਮ ਅਕਸਰ ਅਵਲ ਰਹਿੰਦੀ ਸੀ। ਪ੍ਰੋ. ਸਾਹਿਬ ਦੇ ਸੰਗੀਤ ਜਾਂ ਕੀਰਤਨ ਸਿਖਾਉਣ ਦਾ ਢੰਗ ਬੜਾ ਵਧੀਆ ਸੀ। ਮੇਰੇ ਮਨ ਦੀ ਇੱਛਾ ਹੁੰਦੀ ਕਾਸ਼! ਮੈਂ ਵੀ ਪ੍ਰੋਫ਼ੈਸਰ ਸਾਹਿਬ ਪਾਸੋਂ ਸੰਗੀਤ ਸਿਖ ਸਕਦਾ। ਇਹਨਾਂ ਦੀ ਪ੍ਰੋ. ਪ੍ਰੀਤਮ ਸਿੰਘ ਜੀ ਪਟਿਆਲੇ ਵਾਲਿਆਂ ਅਤੇ ਪ੍ਰੋ. ਰਾਮ ਸਿੰਘ ਜੀ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਵਾਲਿਆਂ ਨਾਲ ਨੇੜਤਾ ਜਾਣ ਕੇ ਇਹਨਾਂ ਪ੍ਰਤੀ ਸਤਿਕਾਰ ਹੋਰ ਵੱਧ ਗਿਆ। ਮਨ ਹੀ ਮਨ ਐਕਲਵਿਆ ਵਾਂਗ ਇਹਨਾਂ ਦੀ ਮੂਰਤ ਸਾਹਮਣੇ ਰੱਖ ਕੇ ਰਿਆਜ਼ ਕਰਨ ਲੱਗ ਪਿਆ।

ਪ੍ਰਤੱਖ ਰੂਪ ਵਿੱਚ ਇਹਨਾਂ ਪਾਸੋਂ ਕੁਝ ਸਿੱਖਣ ਦਾ ਸਬੱਬ ਸੰਤ ਬਾਬਾ ਸੁੱਚਾ ਸਿੰਘ ਜੀ ਦੁਆਰਾ ਆਯੋਜਿਤ ਗੁਰਮਤਿ ਸੰਗੀਤ ਸੰਮੇਲਨਾਂ ਸਮੇਂ ਰਾਗ ਨਿਰਣਾਇਕ ਕਮੇਟੀ ਵਿੱਚ ਅਤੇ ਸੰਮੇਲਨ ਵਿੱਚ ਕੀਰਤਨ ਕਰਨ ਸਮੇਂ ਰਾਗਾਂ ਦੇ ਸਰੂਪ ਇਹਨਾਂ ਤੋਂ ਪਾਸ ਕਰਵਾਉਂਦੇ ਸਾਂ। ਉਸ ਸਮੇਂ ਪ੍ਰੋ. ਸਾਹਿਬ ਜੋ ਟਿੱਪਣੀਆਂ ਦਿੰਦੇ ਸਨ ਉਹਨਾਂ ਨੂੰ ਮੈਂ ਗੁਰੂ ਸਿੱਖਿਆ ਹੀ ਸਮਝਦਾ ਸਾਂ।

ਪ੍ਰੋਫੈਸਰ ਸਾਹਿਬ ਦੀ ਪਹਿਲੀ ਪੁਸਤਕ 'ਗੁਰਬਾਣੀ ਸੰਗੀਤ ਦਰਪਣ' ਕੀਰਤਨ ਅਤੇ ਸੰਗੀਤ ਦੇ ਵਿਦਿਆਰਥੀਆਂ ਲਈ ਇਤਨੀ ਲਾਹੇਵੰਦ ਸਾਬਤ ਹੋਈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਉਸ ਦੀਆਂ ਚਾਰ ਐਡੀਸ਼ਨਾਂ ਛਾਪਣੀਆਂ ਪਈਆਂ। ਉਹ ਪੁਸਤਕ ਸੰਗੀਤ ਦੇ ਮੁਢਲੇ ਵਿਦਿਆਰਥੀਆਂ ਲਈ ਹੈ ਅਤੇ ਇਹ ਨਵੀਂ ਪੁਸਤਕ 'ਗੁਰਮਤਿ ਸੰਗੀਤ ਦਰਪਣ' ਡੂੰਘੇਰਾ ਅਧਿਐਨ ਕਰਨ ਵਾਲੇ ਵਿਦਿਆਰਥੀਆਂ ਲਈ ਹੈ।

ਪ੍ਰੋਫੈਸਰ ਕਰਤਾਰ ਸਿੰਘ ਜੀ ਦੀਆਂ ਪੁਸਤਕਾਂ ਇਸ ਪਖੋਂ ਮਹੱਤਵਪੂਰਨ ਹਨ ਕਿ ਆਪ ਜੀ ਸੰਗੀਤ ਦੇ ਖੇਤਰ ਵਿੱਚ ਕਿਰਿਆਤਮਕ ਪੱਖੋਂ ਉੱਚ ਕੋਟੀ ਦੇ ਗਾਇਕ ਹਨ, ਇਸ ਲਈ ਕੀਰਤਨੀਆਂ ਲਈ ਇਹ ਪੁਸਤਕਾਂ ਬੜੀਆਂ ਸਾਰਥਕ ਸਿੱਧ ਹੋਣਗੀਆਂ, ਐਸਾ ਮੇਰਾ ਵਿਸ਼ਵਾਸ਼ ਹੈ।

ਅੰਤ ਵਿੱਚ ਮੈਂ ਪ੍ਰੋਫ਼ੈਸਰ ਕਰਤਾਰ ਸਿੰਘ ਜੀ ਦੀ ਲੰਮੀ ਉਮਰ ਅਤੇ ਚੰਗੇਰੀ ਸਿਹਤ ਲਈ ਕਾਮਨਾ ਕਰਦਾ ਹਾਂ ਤਾਂ ਜੋ ਉਹ ਗੁਰਮਤਿ ਸੰਗੀਤ ਦੇ ਖੇਤਰ ਵਿੱਚ ਹੋਰ ਨਰੋਆ ਯੋਗਦਾਨ ਪਾ ਸਕਣ।

ਡਾ: ਜਗੀਰ ਸਿੰਘ
ਸੰਪਾਦਕ
ਅੰਮ੍ਰਿਤ ਕੀਰਤਨ, ਚੰਡੀਗੜ੍ਹ

# ਮੇਰੀ ਸੰਗੀਤ ਯਾਤਰਾ

ਗੁਰਮਤਿ ਸੰਗੀਤ ਦਾ ਅਨਮੋਲ ਖ਼ਜ਼ਾਨਾ ਸਾਨੂੰ ਵਿਰਸੇ ਵਿੱਚ ਮਿਲਿਆ ਹੈ ਪਰ ਅਸੀਂ ਇਸ ਦੀ ਸੰਭਾਲ ਨਹੀਂ ਕਰ ਸਕੇ। ਕੀਰਤਨ ਕਲਾ ਪੱਖੋਂ ਅਸੀਂ ਅਤਿ ਗਰੀਬ ਹੋ ਗਏ ਹਾਂ। ਸਾਡੇ ਮਹਾਨ ਕੀਰਤਨ ਦਰਬਾਰਾਂ ਵਿੱਚ ਵਿਲੰਬਿਤ ਲੈਅ ਵਿੱਚ ਮੰਗਲਾਚਰਣ ਤੇ ਵਿਲੰਬਿਤ ਬੰਦਸ਼ਾਂ ਦਾ ਗਾਇਣ ਅਲੋਪ ਹੋ ਗਿਆ ਹੈ। ਕਿਤੇ ਤੀਨ ਤਾਲ ਵਿੱਚ ਇੱਕ ਸ਼ਬਦ ੪-੫ ਮਿੰਟ ਦਾ ਗਾਇਣ ਫਿਰ ਕਹਿਰਵਾ, ਦਾਦਰਾ ਤਾਲਾਂ ਵਿੱਚ ਭੈਰਵੀ, ਪਹਾੜੀ, ਸ਼ਿਵਰੰਜਨੀ, ਕਲਾਵਤੀ ਰਾਗਾਂ ਵਿੱਚ ਸ਼ਬਦ ਗਾਇਣ ਹੀ ਅਜ ਗੁਰਮਤਿ ਸੰਗੀਤ ਦਾ ਸਰੂਪ ਬਣ ਗਿਆ ਹੈ ਜਾਂ ਰਾਗਦਾਰੀ ਨੂੰ ਮੁੱਖ ਰੱਖ ਕੇ ਤਾਨਾਂ ਤੇ ਸਰਗਮਾਂ ਦੇ ਅਧਿਕ ਪ੍ਰਯੋਗ ਦੁਆਰਾ ਸਰੋਤਿਆਂ ਨੂੰ ਬਾਣੀ ਦੇ ਰਸ ਤੋਂ ਵੰਚਿਤ ਕੀਤਾ ਜਾ ਰਿਹਾ ਹੈ। ਮਹਾਨ ਅਸਥਾਨਾਂ ਤੇ ਵੀ ਕੀਰਤਨ ਫ਼ਿਲਮੀ ਤਰਜ਼ਾਂ, ਲੋਕ ਧੁਨਾਂ, ਮਸ਼ਹੂਰ ਗਾਇਕਾਂ ਦੇ ਗਾਏ ਲੋਕ ਗੀਤਾਂ ਤੇ ਗ਼ਜ਼ਲਾਂ ਦੀਆਂ ਤਰਜ਼ਾਂ ਅਨੁਸਾਰ ਸ਼ਬਦਾਂ ਦਾ ਗਾਇਣ ਹੀ ਕੀਰਤਨ ਦਾ ਰੂਪ ਧਾਰ ਗਿਆ ਹੈ। ਜਦੋਂ ਕੋਈ ਵਸਤੂ ਨਿਯਮਤ ਰੂਪ ਵਿੱਚ ਚਲ ਰਹੀ ਹੈ ਤਾਂ ਉਸਦਾ ਅਸਲ ਰੂਪ ਤੇ ਮਾਨ ਮਰਿਯਾਦਾ ਕਾਇਮ ਰਹਿੰਦੀ ਹੈ, ਪਰ ਅਨਿਯਮਤ ਤੇ ਮਰਿਯਾਦਾ-ਰਹਿਤ ਹੋਣ ਨਾਲ ਉਸ ਦਾ ਵਿਗੜਿਆ ਹੋਇਆ ਰੂਪ ਅਸਲ ਰੂਪ ਨੂੰ ਧੁੰਦਲਾ ਹੀ ਨਹੀਂ ਸਗੋਂ ਅਣਹੋਂਦ ਵਿੱਚ ਬਦਲ ਦਿੰਦਾ ਹੈ। ਸਮੇਂ ਦੇ ਪਰਿਵਤਰਨ ਨਾਲ ਭਾਵੇਂ ਕੁਝ ਕੁ ਤਬਦੀਲੀਆਂ ਆਉਂਦੀਆਂ ਹੀ ਹਨ ਪਰ ਮੁਢਲੇ ਸਿੱਧਾਂਤ ਤਾਂ ਕਾਇਮ ਹੀ ਰਹਿੰਦੇ ਹਨ।

ਸਿੱਧਾਂਤਿਕ ਤੌਰ ਤੇ ਰਾਗ ਆਧਾਰਿਤ ਬਾਣੀ ਦਾ ਗਾਇਣ ਹੀ ਕੀਰਤਨ ਦਾ ਅਸਲ ਰੂਪ ਹੈ ਤੇ ਅਕਾਲ ਪੁਰਖ ਨਾਲ ਜੁੜਨ ਅਤੇ ਉਸ ਦੀਆਂ ਬਖਸ਼ਿਸ਼ਾਂ ਪ੍ਰਾਪਤ ਕਰਨ ਲਈ 'ਸਿਰਿ ਕਰਮਨ ਕੈ ਕਰਮਾ' ਹੈ। ਗੁਰੂ ਜੀ ਨੇ ਗੁਰਮਤਿ ਸੰਗੀਤ ਦੀ ਜੋਤ ਨੂੰ ਸਦਾ ਜਗਾਈ ਰੱਖਣ ਦੀ ਬਾਤ ਮੈਨੂੰ ਦ੍ਰਿੜ ਕਰਾ ਦਿੱਤੀ ਅਤੇ ਮੈਂ ਅਜਾਨ 'ਹਉ ਮੂਰਖੁ ਕਾਰੈ ਲਾਈਆ' ਨੂੰ ਸ਼ਬਦ ਦੇ ਨਿਰਧਾਰਤ ਸਰੂਪ, ਕ੍ਰਿਆਤਮਕ ਤੇ ਲਿਖ਼ਤੀ ਰੂਪ ਵਿੱਚ ਸੰਗੀਤ ਪ੍ਰੇਮੀਆਂ ਤੇ ਕੀਰਤਨ ਅਭਿਲਾਸ਼ੀਆਂ ਵਿੱਚ ਵੰਡ ਵੰਡਈਆ ਦੀ ਕਾਰ ਸੌਂਪ ਦਿੱਤੀ। ਜਿਸ ਨੂੰ ਮੈਂ 'ਫੁਰਮਾਨੁ ਤੇਰਾ ਸਿਰੇ ਊਪਰਿ' ਜਾਣ ਕੇ ਉਸ ਦੀ ਬਖ਼ਸ਼ੀ ਬਲ-ਬੁੱਧ ਨੂੰ ਰਹਿਮਤ ਜਾਣਿਆ ਤੇ ਮੇਰੇ ਤੋਂ ਇਹ ਨਿਮਾਣਾ ਜਿਹਾ ਯਤਨ ਉਸ ਨੇ ਆਪ ਕਰਵਾਇਆ। ਮੇਰੀ ਪਹਿਲੀ ਪੁਸਤਕ 'ਗੁਰਬਾਣੀ ਸੰਗੀਤ ਦਰਪਣ' ੨੪ ਰਾਗਾਂ ਦੀਆਂ ੧੬੨ ਸ਼ਬਦ-ਬੰਦਸ਼ਾਂ ਦਾ ਸੰਗ੍ਰਹਿ ਹੈ ਤੇ ਧਰਮ ਪ੍ਰਚਾਰ ਕਮੇਟੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਨੇ ੧੯੯੬, ੧੯੯੭, ੨੦੦੦ ਤੇ ਫਰਵਰੀ ੨੦੦੨ ਵਿੱਚ ਇਸ ਦੀ ਚੌਥੀ ਛਾਪ ਛਾਪੀ ਹੈ। ਮੇਰੀ ਇਸ ਛੋਟੀ ਜਿਹੀ ਕਿਰਤ ਨੂੰ ਸੰਗੀਤ ਤੇ ਕੀਰਤਨ ਪ੍ਰੇਮੀਆਂ ਨੇ ਵਿਸ਼ਾਲਤਾ ਨਾਲ ਸਵੀਕਾਰਿਆ ਹੈ। ਸੋ ਇਸ ਲੜੀ ਨੂੰ ਅੱਗੇ ਤੋਰਨ ਲਈ ਮੈਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ੩੧ ਮੁੱਖ ਰਾਗਾਂ ਦੀ ਜਾਣਕਾਰੀ ਤੇ ਉਹਨਾਂ ਦੀਆਂ ਬੰਦਸ਼ਾਂ ਨੂੰ ਲਿਪੀ-ਬੱਧ ਕਰਨ ਦੀ ਕਾਫੀ ਸਮੇਂ ਤੋਂ ਲੋੜ ਮਹਿਸੂਸ ਕਰਦਾ ਸਾਂ। ਪਿਛਲੇ ਤਕਰੀਬਨ 15 ਸਾਲਾਂ ਦੇ ਨਿਰੰਤਰ ਯਤਨ ਦੇ ਫਲਸਰੂਪ ਬੰਦਸ਼ਾਂ ਦਾ ਇਹ ਸੰਗ੍ਰਹਿ ਜੋ ਮੇਰੀ ਸੰਗੀਤ ਯਾਤਰਾ ਦਾ ਇੱਕ ਦ੍ਰਿੜ ਸੰਕਲਪ ਸੀ, 'ਗੁਰਮਤਿ ਸੰਗੀਤ ਦਰਪਣ' ਦੇ ਰੂਪ ਵਿੱਚ ਗੁਰੂ ਕਿਰਪਾ ਦੁਆਰਾ ਸਿਰੇ ਚੜ੍ਹ ਸਕਿਆ ਹੈ।

ਮੇਰੀ ਸੰਗੀਤ ਯਾਤਰਾ ੧੯੪੧ ਤੋਂ ਆਰੰਭ ਹੋਈ ਜਦੋਂ ਮੈਨੂੰ ਜ਼ਿਲ੍ਹਾ ਲਾਹੌਰ ਦੇ ਇੱਕ ਕਸਬੇ ਭਾਈ ਫੇਰੂ (ਪਾਕਿਸਤਾਨ) ਵਿੱਚ ਸਕੂਲ ਵਿੱਚ ਪੜ੍ਹਦਿਆਂ ਕੀਰਤਨ ਸੁਣਨ ਦੀ ਚੇਟਕ ਲੱਗ ਗਈ

ਤੇ ਉਥੇ ਹੀ ਪੰਡਿਤ ਨੱਥੂ ਰਾਮ ਜੀ (ਤਰਨਤਾਰਨ ਟਕਸਾਲ) ਤੇ ਸੰਤ ਹੀਰਾ ਸਿੰਘ ਜੀ ਲੁਲਿਆਨੀ ਵਾਲਿਆਂ ਦੇ ਸ਼ਾਗਿਰਦ ਗਿਆਨੀ ਗੁਰਚਰਨ ਸਿੰਘ ਜੀ ਜੋ ਅੱਜਕਲ੍ਹ ਕੈਨੇਡਾ ਹਨ ਉਨ੍ਹਾਂ ਤੋਂ ਕੀਰਤਨ ਸਿੱਖਿਆ ਆਰੰਭ ਹੋ ਗਈ ਜੋ ਤਕਰੀਬਨ ਤਿੰਨ ਸਾਲ ਚਲਦੀ ਰਹੀ। ਫਿਰ ਭਾਈ ਸੁੰਦਰ ਸਿੰਘ ਕਸੂਰ ਵਾਲੇ ਜੋ ਉਸਤਾਦ ਜੀ ਦੇ ਗੁਰਭਾਈ ਸਨ ਤੇ ਫਿਰ ਭਾਈ ਦਲੀਪ ਸਿੰਘ ਜੀ ਗਾਇਣ ਅਚਾਰੀਆ (ਅਲਮਸਤ ਜੀ ਦੇ ਸ਼ਾਗਿਰਦ) ਪਾਸੋਂ ਇੱਕ ਸਾਲ ਸਿੱਖਿਆ ਪ੍ਰਾਪਤ ਕੀਤੀ। ਫਿਰ ਭਾਈ ਪੂਰਨ ਸਿੰਘ ਜੀ (ਤਰਨਤਾਰਨ), ਭਾਈ ਅਮੋਲਕ ਸਿੰਘ ਜੀ (ਲਾਹੌਰ) ਤੇ ਤਕਰੀਬਨ ਇੱਕ ਸਾਲ ਭਾਈ ਚਾਂਦ ਦੇ ਸ਼ਾਗਿਰਦ ਭਾਈ ਕਰਮਾ ਜੋ ਬਾਬਾ ਸਰਬਜੋਤ ਸਿੰਘ ਜੀ ਬੇਦੀ ਦੇ ਦਾਦਾ ਜੀ ਟਿੱਕਾ ਬਾਬਾ ਦੇਵਿੰਦਰ ਸਿੰਘ ਜੀ ਦੇ ਹਜ਼ੂਰੀ ਰਾਗੀ ਸਨ, ਉਹਨਾਂ ਨਾਲ ਸੰਗਤ ਕੀਤੀ। ਸੰਗਤ ਵਿੱਚ ਕੀਰਤਨ ਦੀ ਸੇਵਾ ਦੀ ਸ਼ੁਰੂਆਤ ੧੯੪੫ ਵਿੱਚ ਗੁ. ਸਿੰਘ ਸਭਾ ਮੰਡੀ ਰੀਨਾਲਾ ਖੁਰਦ (ਜ਼ਿਲ੍ਹਾ ਮਿੰਟਗੁਮਰੀ) ਤੋਂ ਹੋਈ ਜੋ ਤਕਰੀਬਨ ਇੱਕ ਸਾਲ ਚਲਦੀ ਰਹੀ ਤੇ ਫਿਰ ੧੯੪੬ ਵਿੱਚ ਕਰੀਬਨ ਇੱਕ ਸਾਲ ਗੁ. ਸਿੰਘ ਸਭਾ ਗੁਜਰਾਂਵਾਲਾ ਵਿਖੇ ਕੀਰਤਨ ਸੇਵਾ ਨਿਭਾਈ। ਦੇਸ਼ ਦੀ ਵੰਡ ਤੋਂ ਬਾਅਦ ਤਿੰਨ ਕੁ ਸਾਲ ਗੁ. ਮੰਜੀ ਸਾਹਿਬ ਕਰਨਾਲ, ਡੇਢ ਕੁ ਸਾਲ ਦੁਆਬਾ ਸਿੰਘ ਸਭਾ ਜਲੰਧਰ, ਸਾਢੇ ਤਿੰਨ ਸਾਲ ਗੁ. ਕਲਗੀਧਰ ਸਿੰਘ ਸਭਾ ਤੇ ਢਾਈ ਸਾਲ ਗੁ. ਮਾਡਲ ਟਾਊਨ ਲੁਧਿਆਣਾ ਕੀਰਤਨ ਸੇਵਾ ਚਲਦੀ ਰਹੀ ਜਿੱਥੇ ਕੀਰਤਨ ਰਸ ਵਿੱਚ ਸਦੈਵ ਗੜੂੰਦ ਰਹਿਣ ਵਾਲੇ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਕੀਰਤਨ ਸੁਣਦੇ ਤੇ ਅਸੀਸਾਂ ਬਖਸ਼ਦੇ ਰਹਿੰਦੇ।

ਸੰਗੀਤ ਸਿੱਖਿਆ ਤੇ ਗੁਰ ਅਸਥਾਨਾਂ ਤੇ ਕੀਰਤਨ ਸੇਵਾ ਦੀ ਇਹ ਸੰਗੀਤ ਯਾਤਰਾ 20 ਕੁ ਸਾਲ ਚਲਦੀ ਰਹੀ। ਗੁਰਪੁਰਬਾਂ ਤੇ ਹੋਰ ਕੀਰਤਨ ਸਮਾਗਮਾਂ ਸਮੇਂ ਨਾਮੀ ਤੇ ਸੂਝਵਾਨ ਰਬਾਬੀ ਤੇ ਰਾਗੀ ਸਿੰਘਾਂ ਨੂੰ ਸੁਣਨ ਦੇ ਅਵਸਰ ਪ੍ਰਾਪਤ ਹੁੰਦੇ ਰਹਿੰਦੇ। ਰਬਾਬੀਆਂ ਵਿੱਚੋਂ ਅੰਮ੍ਰਿਤਸਰ ਦੇ ਭਾਈ ਸੁੰਦਰ, ਭਾਈ ਚਾਂਦ, ਭਾਈ ਦੇਸਾ, ਭਾਈ ਸਾਂਈਂ, ਭਾਈ ਕਰਮਾ, ਭਾਈ ਮੁਖਤਿਆਰ (ਪੰਜਾ ਸਾਹਿਬ), ਭਾਈ ਮੰਗਲ (ਭਾਈ ਫੇਰੂ), ਰਬਾਬੀਆਂ ਤੋਂ ਸਿੰਘ ਸਜੇ ਰਾਗੀਆਂ ਦੀ ਸ਼੍ਰੇਣੀ ਵਿੱਚੋਂ ਨਨਕਾਣਾ ਸਾਹਿਬ ਦੇ ਭਾਈ ਗੁਰਮੁਖ ਸਿੰਘ ਫੱਕਰ, ਭਾਈ ਸਰਮੁਖ ਸਿੰਘ, ਭਾਈ ਪਿਆਰਾ ਸਿੰਘ, ਭਾਈ ਜਗਤ ਸਿੰਘ, ਭਾਈ ਪਾਲ ਸਿੰਘ ਭਾਈ ਜਸਵੰਤ ਸਿੰਘ, ਭਾਈ ਮੇਹਰ ਸਿੰਘ ਤਾਨ (ਗੁਜਰਾਂਵਾਲਾ) ਭਾਈ ਧਰਮ ਸਿੰਘ ਜ਼ਖ਼ਮੀ ਭਾਈ ਸ਼ਮਸ਼ੇਰ ਸਿੰਘ ਭਾਈ ਜੁੰਮਣ ਸਿੰਘ (ਆਦਮਪੁਰ), ਤੇ ਰਾਗੀ ਸਿੰਘਾਂ ਵਿੱਚੋਂ ਭਾਈ ਸਮੁੰਦ ਸਿੰਘ, ਭਾਈ ਸੰਤਾ ਸਿੰਘ, ਭਾਈ ਸੰਤਾ ਸਿੰਘ ਕੰਵਲ, ਗਿਆਨੀ ਗਿਆਨ ਸਿੰਘ ਅਲਸਮਤ, ਸੰਤ ਸੁਜਾਨ ਸਿੰਘ, ਸੰਤ ਬਹਾਦਰ ਸਿੰਘ, ਭਾਈ ਪਿਆਰਾ ਸਿੰਘ (ਡੇਹਰਾ ਸਾਹਿਬ), ਪ੍ਰੋ. ਚਤਰ ਸਿੰਘ ਭਾਈ ਮੁਨਸ਼ਾ ਸਿੰਘ (ਲਾਹੌਰ), ਮਾ. ਵਰਿਆਮ ਸਿੰਘ (ਗੁਜਰਾਂਵਾਲਾ), ਭਾਈ ਨਰਿੰਦਰ ਸਿੰਘ ਗੱਟੂ, ਭਾਈ ਗੁਰਮੁਖ ਸਿੰਘ (ਸੂਰਮਾ), ਭਾਈ ਮਹਿਤਾਬ ਸਿੰਘ (ਪੰਜਾ ਸਾਹਿਬ) ਭਾਈ ਦਵਿੰਦਰ ਸਿੰਘ (ਗੁਰਦਾਸਪੁਰ), ਭਾਈ ਅਵਤਾਰ ਸਿੰਘ ਗੁਰਚਰਨ ਸਿੰਘ, ਪ੍ਰੋ. ਹਰਚੰਦ ਸਿੰਘ, ਭਾਈ ਪ੍ਰਤਾਪ ਸਿੰਘ ਦਿਲੀ, ਸ. ਗਿਆਨ ਸਿੰਘ ਐਬਟਾਬਾਦ, ਭਾਈ ਬਲਬੀਰ ਸਿੰਘ ਤੇ ਹੋਰ ਵੀ ਐਸੇ ਗੁਣੀ ਪੁਰਸ਼ਾਂ ਦੇ ਕੀਰਤਨ ਸੁਣਨ ਦੇ ਮੌਕੇ ਬਣਦੇ ਰਹੇ, ਜਿਨ੍ਹਾਂ ਗੁਰਮਤਿ ਸੰਗੀਤ ਦੇ ਰਾਗ-ਆਧਾਰਿਤ ਕੀਰਤਨ ਸਰੂਪ ਨੂੰ ਆਪਣੇ ਆਪਣੇ ਢੰਗ ਨਾਲ ਜੀਵਤ ਰੱਖਿਆ। ਹਰ ਫੁੱਲ ਦੀ ਆਪਣੀ-ਆਪਣੀ ਖ਼ੁਸ਼ਬੂ ਹੁੰਦੀ ਹੈ ਤੇ ਇਹਨਾਂ ਸਭ ਦੀ ਕੀਰਤਨ ਕਲਾ ਦੀ ਮਹਿਕ ਦੇ ਕੁਝ ਕੁਝ ਅੰਸ਼ ਮੈਂ ਆਪਣੇ ਵਿੱਚ ਸਦੈਵ ਹੀ ਸਮੋਂਦਾ ਰਿਹਾਂ ਤੇ ਉਸ ਤੋਂ ਜੋ ਬਲ ਪ੍ਰਾਪਤ ਹੋਇਆ ਉਹ ਮੇਰੀ ਸੰਗੀਤ ਯਾਤਰਾ ਦਾ ਅਤੁੱਟ ਅੰਗ ਹੈ।

ਲਗਾਤਾਰ ਕਈ ਸਾਲ ਹਰਬੱਲਭ ਸੰਗੀਤ ਸੰਮੇਲਨ ਜਲੰਧਰ ਵਿੱਚ ਭਾਗ ਲੈਣ ਵਾਲੇ ਮਹਾਨ

ਕਲਾਕਾਰਾਂ ਦੇ ਕਲਾ ਪ੍ਰਦਰਸ਼ਨ ਨੂੰ ਸੁਣਨ ਤੇ ਵੇਖਣ ਦਾ ਸੁਭਾਗ ਪ੍ਰਾਪਤ ਹੁੰਦਾ ਰਿਹਾ। ਇਨ੍ਹਾਂ ਸੰਸਾਰ ਪ੍ਰਸਿੱਧ ਸੰਗੀਤਕਾਰਾਂ ਦੇ ਜਾਦੂ ਭਰੇ ਕਲਾਤਮਿਕ ਢੰਗ ਦੇ ਪ੍ਰਦਰਸ਼ਨ, ਧੁਰ ਅੰਦਰ ਦੀਆਂ ਗਹਿਰਾਈਆਂ ਨੂੰ ਟੁੰਬ ਦਿੰਦੇ। ਕੁਝ ਕੁ ਸੰਗੀਤਕਾਰਾਂ ਦੇ ਨਾਦਾਤਮਿਕ ਸਰੂਪ, ਸਵਰਾਂ ਦੇ ਲਗਾਉ ਅਭੁੱਲ ਹਨ ਤੇ ਅੱਜ ਵੀ ਜੀਵਤ ਹੋ ਜਾਂਦੇ ਹਨ। ਇਹ ਸੰਗੀਤ ਤਪੱਸਵੀ ਆਪਣੇ ਗਾਇਣ ਵਿੱਚ ਆਪਣੇ ਆਪਣੇ ਢੰਗ ਨਾਲ ਰਿਆਜ਼ ਦੁਆਰਾ ਸਾਧੇ ਹੋਏ ਸੱਚੇ-ਸੁੱਚੇ ਸਵਰਾਂ ਦੇ ਪ੍ਰਯੋਗ ਨਾਲ ਖਿਆਲ ਗਾਇਣ ਨੂੰ ਜੀਵਤ ਕਰ ਦਿੰਦੇ। ਹਰ ਸਾਲ ਵੱਖ-ਵੱਖ ਗੁਣੀਆਂ ਦੇ ਗਾਇਣ ਦੇ ਵਿਲੱਖਣ ਢੰਗ ਦੀ ਮੇਰੇ ਅੰਦਰ ਇੱਕ ਅਚਰਜ ਲਹਿਰ ਉਮਡ ਪੈਂਦੀ ਜੋ ਮੈਨੂੰ ਸੰਗੀਤ ਦੀ ਸਿੱਧੀ ਦਾ ਅਨੁਭਵ ਕਰਾਉਂਦੀ ਤੇ ਹਰ ਸਮੇਂ ਰਿਆਜ਼ ਦੀ ਕਮਾਈ ਕਰਨ ਲਈ ਪ੍ਰੇਰਿਤ ਕਰਦੀ। ਸੰਗੀਤ ਮਹਿਫਲਾਂ ਦੇ ਇਹ ਸੁਨਹਿਰੇ ਪਲ ਮੇਰੀ ਸੰਗੀਤ ਯਾਤਰਾ ਦਾ ਇੱਕ ਵਿਰਸਾ ਬਣ ਗਏ ਹਨ। ਇਸ ਪ੍ਰੇਰਨਾ ਸਦਕਾ ਸਵਰ ਸਾਧਨਾ, ਰਾਗ ਦੀ ਬੜ੍ਹਤ, ਤਾਨਾਂ, ਬੰਦਸ਼ ਦੀ ਤਿਆਰੀ, ਇਹ ਸਭ ਕੁਝ ਵੇਖਣ ਲਈ ਢਾਈ ਤਿੰਨ ਘੰਟੇ ਸਵੇਰੇ ਤੇ ਏਨਾ ਹੀ ਸਮਾਂ ਸ਼ਾਮ ਨੂੰ ਰਿਆਜ਼ ਦਾ ਨਸ਼ਾ ਲੈਣ ਦਾ ਮੇਰਾ ਇਹ ਨਿੱਤ ਕਰਮ ਬਣ ਗਿਆ ਜੋ ਕੁਝ ਹੱਦ ਤੱਕ ਅੱਜ ਵੀ ਨਿਭਦਾ ਜਾ ਰਿਹਾ ਹੈ। ਤੰਤੀ ਸਾਜ਼ਾਂ ਦੁਆਰਾ ਕੀਰਤਨ ਕਰਨ ਦੀ ਪਰੰਪਰਾਗਤ ਸ਼ੈਲੀ ਨੂੰ ਸੁਰਜੀਤ ਕਰਨ ਲਈ ਮੇਰੀ ਸੰਗੀਤ ਯਾਤਰਾ ਦਾ ਨਵਾਂ ਮੋੜ ਆਇਆ ਜਦੋਂ ੧੯੬੦ ਵਿੱਚ ਤਾਨਪੁਰੇ ਨਾਲ ਹੀ ਕੀਰਤਨ ਸੇਵਾ ਆਰੰਭ ਹੋਈ ਜੋ ਅੱਜ ਤੱਕ ਨਿਰੰਤਰ ਚਲ ਰਹੀ ਹੈ।

ਕੀਰਤਨ ਵਿੱਚ ਭਾਵੇਂ ਸ਼ਬਦ ਦੀ ਪ੍ਰਧਾਨਤਾ ਹੈ ਪਰ ਸੰਗੀਤ ਦਾ ਸ਼ਾਸਤਰ ਆਧਾਰਿਤ ਕ੍ਰਿਆਤਮਕ ਪੱਖ ਹੀ ਇਸ ਦਾ ਮੂਲ ਆਧਾਰ ਹੈ। ਸੋ ਇਸ ਉਦੇਸ਼ ਦੀ ਪੂਰਤੀ ਲਈ ਪੰਜਾਬ ਯੂਨੀਵਰਸਿਟੀ ਤੋਂ ਡਿਗਰੀ ਦੀ ਪ੍ਰਾਪਤੀ ਦੇ ਨਾਲ ਸੰਗੀਤ ਯੋਗਤਾ ਲਈ ਵੀ ਯਤਨ ਚਲਦੇ ਰਹੇ। ਸ੍ਰੀ ਜੇ.ਐਸ. ਭੰਵਰਾ ਦੀ ਸੰਗਤ ਵਿੱਚ ਸੰਗੀਤ ਪ੍ਰਭਾਕਰ ਗਾਇਣ ਤੇ ਫਿਰ ਵਾਦਨ ਵਿੱਚ ਡਿਗਰੀ ਪ੍ਰਾਪਤ ਕੀਤੀ ਪਰ ਤ੍ਰਿਪਤੀ ਨ ਹੋਈ। ਸੰਗੀਤ ਦੇ ਵਿਸ਼ਾਲ ਸਮੁੰਦਰ ਤੋਂ ਸੰਗੀਤ ਪ੍ਰਤੀ ਪਿਆਸ ਦੀ ਤ੍ਰਿਪਤੀ ਲਈ ਸ੍ਰੀ ਵਿਨਾਇਕ ਰਾਉ ਨਾਰਾਇਣ ਪਟਵਰਧਨ ਦੇ ਪ੍ਰਿਯਾ ਸ਼ਿਸ਼ ਸ੍ਰੀ ਬਲਵੰਤ ਰਾਏ ਜਸਵਾਲ, ਮੁਖੀ ਸੰਗੀਤ ਵਿਭਾਗ, ਹੰਸਰਾਜ ਮਹਿਲਾ ਵਿਦਿਆਲਯ ਜਲੰਧਰ ਦੀ ਅਗਵਾਈ ਪ੍ਰਾਪਤ ਕਰਕੇ ੧੯੬੭ ਵਿੱਚ M.Mus. ਦੀਆਂ ਡਿਗਰੀਆਂ, ਸੰਗੀਤ ਪ੍ਰਵੀਨ (ਪ੍ਰਯਾਗ ਸੰਗੀਤ ਸੰਮਤੀ, ਇਲਾਹਾਬਾਦ) ਤੇ ਸੰਗੀਤ ਭਾਸਕਰ (ਪ੍ਰਾਚੀਨ ਕਲਾ ਕੇਂਦਰ, ਚੰਡੀਗੜ੍ਹ) ਗਾਇਣ ਵਿੱਚ ਪ੍ਰਾਪਤ ਕੀਤੀਆਂ। ਫਿਰ ੧੯੭੧ ਵਿੱਚ ਸੰਗੀਤ ਭਾਸਕਰ ਦੀ ਡਿਗਰੀ ਵਾਦਨ ਵਿੱਚ ਵੀ ਪ੍ਰਾਪਤ ਕੀਤੀ।

'ਸੰਗੀਤ ਭਾਰਤੀ' ਸੰਸਥਾ ਦੀ ਸਥਾਪਨਾ ਨਾਲ ਭਾਵੇਂ 7/8 ਸਾਲ ਤੋਂ ਸੰਗੀਤ ਤੇ ਗੁਰਮਤਿ ਸੰਗੀਤ ਦੀ ਪਰੰਪਰਾਗਤ ਸ਼ੈਲੀ ਨੂੰ ਪ੍ਰਚਾਰਨ ਦਾ ਕਾਰਜ ਚਲ ਰਿਹਾ ਸੀ ਪਰ ਮੈਂ ਸਰਬੋਤਮ ਸਾਹਿਤਕਾਰ ਪ੍ਰੋ. ਪ੍ਰੀਤਮ ਸਿੰਘ ਜੀ ਪਟਿਆਲਾ ਜੋ 1942 ਤੋਂ 1947 ਤੱਕ ਸਿੱਖ ਨੈਸ਼ਨਲ ਕਾਲਜ ਲਾਹੌਰ, ਫ਼ਾਰਸੀ ਤੇ ਪੰਜਾਬੀ ਵਿਸ਼ੇ ਤੇ ਮੁਖੀ ਸਨ, ਉਦੋਂ ਤੋਂ ਹੀ ਮੈਂ ਉਹਨਾਂ ਦੀ ਉੱਚ-ਸ਼ਖਸੀਅਤ ਤੋਂ ਬਹੁਤ ਹੀ ਪ੍ਰਭਾਵਿਤ ਹਾਂ ਤੇ ਉਹਨਾਂ ਵਾਂਗ ਕਾਲਜ ਅਧਿਆਪਕ ਦੇ ਰੂਪ ਵਿੱਚ ਕੰਮ ਕਰਨ ਲਈ ਮੇਰੇ ਅੰਦਰ ਇੱਕ ਚਿਰੋਕਨੀ ਦਬੀ ਖਾਹਿਸ਼ ਸੀ। ਉਹ ਸੁਪਨਾ ਸਾਕਾਰ ਹੋਇਆ ਤੇ ਮੇਰੀ ਸੰਗੀਤ ਯਾਤਰਾ ਦਾ ਨਵਾਂ ਦੌਰ ਆਰੰਭ ਹੋਇਆ, ਜਦੋਂ ੧੯੬੮ ਵਿੱਚ ਮਾਲਵਾ ਸੈਂਟਰਲ ਕਾਲਜ ਆਫ਼ ਐਜੂਕੇਸ਼ਨ, ਲੁਧਿਆਣਾ ਵਿੱਚ ਗਾਇਣ ਤੇ ਵਾਦਨ ਦਾ ਵਿਸ਼ਾ ਪੜ੍ਹਾਉਣ ਲਈ ਮੇਰੀ ਨਿਯੁਕਤੀ ਹੋਈ, ਜਿੱਥੇ ਗੁਰਮਤਿ ਸੰਗੀਤ ਨੂੰ ਪ੍ਰਚਾਰਨ ਦਾ ਕਾਰਜ ਵੀ ਆਰੰਭ ਹੋ ਗਿਆ। ਮੈਂ ਇੱਥੇ ਤਿੰਨ ਸੈਸ਼ਨ ਕੰਮ ਕੀਤਾ ਤੇ ਫਿਰ ਗੁਰੂ ਨਾਨਕ ਗਰਲਜ਼ ਕਾਲਜ, ਮਾਡਲ ਟਾਊਨ, ਲੁਧਿਆਣਾ, ੧੯੭੧ ਤੋਂ ਸੰਗੀਤ ਵਿਭਾਗ ਦੇ ਮੁਖੀ ਦੇ ਰੂਪ ਵਿੱਚ ਸੇਵਾ ਆਰੰਭੀ ਜੋ ੧੯੯੭ ਤੱਕ ਚਲਦੀ ਰਹੀ । ਸੰਗੀਤ

ਵਿਸ਼ਾ ਪੜ੍ਹਾਉਣ ਦੇ ਨਾਲ-ਨਾਲ, ਇੱਥੇ ਗੁਰਮਤਿ ਸੰਗੀਤ ਦੇ ਨਿਰਧਾਰਿਤ ਸਰੂਪ ਨੂੰ ਕਾਲਜ ਤੇ ਵਿਦਿਅਕ ਸੰਸਥਾਵਾਂ ਰਾਹੀਂ ਪ੍ਰਚਾਰਨ ਵਿੱਚ, ਤਕਰੀਬਨ ਤਿੰਨ ਦਹਾਕੇ ਗੁਰੂ ਨੇ ਸੇਵਾ ਲਈ ਹੈ। ਇਸ ਕਾਰਜ ਦੀ ਸਫ਼ਲ ਕਾਰਗੁਜ਼ਾਰੀ ਲਈ ਪ੍ਰਿੰਸੀਪਲ ਹਰਜਿੰਦਰ ਕੌਰ ਸਿੱਧੂ ਦਾ ਸਦੈਵ ਸਹਿਯੋਗ ਪ੍ਰਾਪਤ ਹੁੰਦਾ ਰਿਹਾ। ਸ. ਅਵਤਾਰ ਸਿੰਘ ਗਰੇਵਾਲ ਪ੍ਰਧਾਨ ਜੀ ਵੱਲੋਂ ਮੈਨੂੰ ਸਦਾ ਹੀ ਉਤਸ਼ਾਹਿਤ ਕੀਤਾ ਜਾਂਦਾ ਰਿਹਾ। ਵਿਦਿਆਰਥੀਆਂ ਨੂੰ ਕਠਿਨ ਤਾਲਾਂ ਤੇ ਸਾਢ ਮਾਤਰਾਂ ਦੀਆਂ ਤਾਲਾਂ ਦੀਆਂ ਬੰਦਸ਼ਾਂ ਦੀ ਤਿਆਰੀ ਲਈ ਤਬਲਾ ਵਾਦਕ ਉਸਤਾਦ ਭਾਈ ਦਲੀਪ ਸਿੰਘ ਪੂਰਾ ਸਾਥ ਦਿੰਦੇ ਰਹੇ। ਇਸ ਸੇਵਾ-ਕਾਲ ਦੌਰਾਨ ਸਿਰੀਰਾਗੁ, ਗੂਜਰੀ, ਬਿਹਾਗੜਾ, ਧਨਾਸਰੀ, ਜੈਤਸਰੀ, ਰਾਮਕਲੀ, ਮਾਲੀ ਗਉੜਾ, ਤੁਖਾਰੀ, ਕਲਿਆਨੁ ਤੇ ਹੋਰ ਰਾਗਾਂ ਵਿੱਚ ਵੀ ਕਈ ਕਠਿਨ ਸ਼ਬਦ ਬੰਦਸ਼ਾਂ ਤੇ ਪੜਤਾਲਾਂ ਦਾ ਯੂਥ ਫੈਸਟੀਵਲਾਂ ਤੇ ਹੋਰ ਸਮਾਗਮਾਂ ਸਮੇਂ ਵਿਦਿਆਰਥੀਆਂ ਤੋਂ ਗਾਇਣ ਕਰਵਾਇਆ ਗਿਆ। ਉਹਨਾਂ ਬੰਦਸ਼ਾਂ ਨੂੰ ਵੀ ਗੁਰਮਤਿ ਸੰਗੀਤ ਦਰਪਣ ਦੇ ਇਸ ਕਿਤਾਬੀ ਰੂਪ ਵਿੱਚ ਸ਼ਾਮਿਲ ਕੀਤਾ ਗਿਆ ਹੈ।

ਇਸ ਸੰਗੀਤ ਯਾਤਰਾ ਵਿੱਚ ਇੱਕ ਹੋਰ ਮਹੱਤਵਪੂਰਨ ਕਾਰਜ ਲਈ ਗੁਰੂ ਨੇ ਮੇਰੀ ਸੇਵਾ ਲਈ ਹੈ। ਗੁਰਮਤਿ ਸੰਗੀਤ ਦੀ ਸੇਵਾ ਸੰਭਾਲ ਲਈ ਬਾਬਾ ਸੁੱਚਾ ਸਿੰਘ ਜੀ, ਜਵੱਦੀ ਕਲਾਂ, ਲੁਧਿਆਣਾ ਵੱਲੋਂ ਅਦੁੱਤੀ ਗੁਰਮਤਿ ਸੰਗੀਤ ਸੰਮੇਲਨਾਂ ਦੀ ਲੜੀ ਦਾ ਆਰੰਭ ਕੀਤਾ ਗਿਆ ਤੇ ਪਹਿਲਾ ਸਮਾਗਮ ੧੯੯੧ ਵਿੱਚ ਜਵੱਦੀ ਕਲਾਂ, ਲੁਧਿਆਣਾ ਵਿਖੇ ਕਰਵਾਇਆ ਗਿਆ। ਰਾਗ ਨਿਰਣਾਇਕ ਕਮੇਟੀ ਦੇ ਮੈਂਬਰ ਵਜੋਂ ਤੇ ਸਮਾਗਮਾਂ ਦੇ ਕੁਆਰਡੀਨੇਟਰ ਤੇ ਹੋਰ ਸੇਵਾਵਾਂ ਲਈ ਮੈਨੂੰ ਨਾਲ ਜੋੜਿਆ ਗਿਆ। ਉਸ ਸਮੇਂ ਤੋਂ ਹੁਣ ਤੱਕ ਹਰ ਸਮਾਗਮ ਵਿੱਚ ਕੀਰਤਨ ਸੇਵਾ ਤੇ ਹੋਰ ਸੇਵਾ ਵੀ ਨਿਭਾਈ ਜਾ ਰਹੀ ਹੈ। ਇਹ ਸਮਾਗਮ ਵੱਖ-ਵੱਖ ਗੁਰ ਅਸਥਾਨਾਂ, ਗੁਰਦੁਆਰਾ ਬੰਗਲਾ ਸਾਹਿਬ ਦਿੱਲੀ (੧੯੯੪), ਵਿਸ਼ਵ ਸਿੱਖ ਸੰਮੇਲਨ ਸਮੇਂ ਗੁਰਦੁਆਰਾ ਮੰਜੀ ਸਾਹਿਬ ਸ੍ਰੀ ਅੰਮ੍ਰਿਤਸਰ (੧੯੯੫), ਤਖ਼ਤ ਸ੍ਰੀ ਹਜ਼ੂਰ ਸਾਹਿਬ ਨਾਂਦੇੜ (੧੯੯੬) ਤੇ ਇਸ ਲੜੀ ਦਾ ਦਸਵਾਂ ਸਮਾਗਮ ਦਸੰਬਰ ੨੦੦੧ ਨੂੰ ਜਵੱਦੀ ਕਲਾਂ ਵਿਖੇ ਕਰਵਾਇਆ ਗਿਆ। ਇਹਨਾਂ ਸਮਾਗਮਾਂ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ੩੧ ਮੁਖ ਰਾਗਾਂ, ਮਿਸ਼ਰਤ ਰਾਗਾਂ, ਰਾਗ ਪ੍ਰਕਾਰ, ਗਉੜੀ ਪ੍ਰਕਾਰ ਤੇ ਸ਼ਬਦ ਪਾਤਸ਼ਾਹੀ ੧੦ ਦੇ ਗਾਇਣ ਕਰਵਾਏ ਗਏ ਹਨ। ਇਹਨਾਂ ਸੰਮੇਲਨਾਂ ਵਿੱਚ ਪੰਥ ਪ੍ਰਸਿੱਧ ਉੱਚ ਕੋਟੀ ਦੇ ਰਾਗੀ ਸਿੰਘਾਂ ਤੋਂ ਬਿਨਾਂ ਗਾਇਕਾਂ ਤੇ ਅਧਿਆਪਕ ਸ਼੍ਰੇਣੀ ਨੂੰ ਵੀ ਜੋੜਿਆ ਗਿਆ। ਉਨ੍ਹਾਂ ਵਿਚੋਂ ਸ. ਤੇਜਪਾਲ ਸਿੰਘ, ਸੁਰਿੰਦਰ ਸਿੰਘ (ਸਿੰਘ ਬੰਧੂ), ਡਾਕਟਰ ਅਜੀਤ ਸਿੰਘ ਪੇਂਤਲ, ਪ੍ਰਿੰਸੀਪਲ ਸ਼ਮਸ਼ੇਰ ਸਿੰਘ ਕਰੀਰ, ਡਾਕਟਰ ਗੁਰਨਾਮ ਸਿੰਘ, ਡਾਕਟਰ ਦਰਸ਼ਨ ਸਿੰਘ ਨਰੂਲਾ, ਡਾਕਟਰ ਜਾਗੀਰ ਸਿੰਘ, ਡਾਕਟਰ ਗੀਤਾ ਪੇਂਤਲ, ਬੀਬੀ ਗੁਰਿੰਦਰ ਕੌਰ, ਬੀਬੀ ਜਸਵਿੰਦਰ ਕੌਰ, ਡਾਕਟਰ ਜਸਬੀਰ ਕੌਰ, ਸ. ਪਰਮਜੋਤ ਸਿੰਘ ਤੇ ਪ੍ਰੋਫੈਸਰ ਕਰਤਾਰ ਸਿੰਘ (ਦਾਸ) ਕੀਰਤਨ ਸੇਵਾ ਨਿਭਾਉਂਦੇ ਆ ਰਹੇ ਹਨ। ਗੁਰਮਤਿ ਸੰਗੀਤ ਦੀ ਸੰਭਾਲ ਦਾ ਹੋਰ ਵੀ ਜੋ ਨਿੱਗਰ ਅਤੇ ਸ਼ਲਾਘਾਯੋਗ ਕਾਰਜ ਹੋਇਆ, ਉਹ ੩੧ ਮੁੱਖ ਰਾਗਾਂ ਵਿੱਚ 61 ਸ਼ਬਦਾਂ ਦੇ ਗਾਇਣ ਦੀਆਂ ੧੬ ਆਡੀਓ ਕੈਸਟਾਂ, 'ਗਉੜੀ ਰਾਗਿ ਸੁਲਖਣੀ' ਵਿੱਚ ਗਉੜੀ ਦੇ ਬਾਰਾਂ ਪ੍ਰਕਾਰਾਂ ਦੀਆਂ ਤਿੰਨ ਕੈਸਟਾਂ ਤੇ 'ਸ਼ਬਦ ਪਾਤਸ਼ਾਹੀ ੧੦' ਦੀਆਂ ਦੋ ਕੈਸਟਾਂ ਹਨ। ਇਹਨਾਂ ਕੈਸਟਾਂ ਵਿੱਚ ਰਾਗੁ ਬਿਹਾਗੜਾ, ਰਾਗੁ ਤੁਖਾਰੀ, ਰਾਗੁ ਮਾਰੂ, ਰਾਗੁ ਬਸੰਤੁ, ਰਾਗੁ ਕਲਿਆਨੁ ਦੇ ਪੰਜ ਸ਼ਬਦ ਮੁੱਖ ਰਾਗਾਂ ਵਿੱਚ, ਗਉੜੀ ਚੇਤੀ, ਗਉੜੀ ਬੈਰਾਗਣਿ, ਗਉੜੀ ਮਾਲਾ ਦੇ ਤਿੰਨ ਸ਼ਬਦ 'ਗਉੜੀ ਰਾਗਿ ਸੁਲਖਣੀ' ਵਿੱਚ ਤੇ ਰਾਗੁ ਦੇਵਗੰਧਾਰੀ ਤੇ ਰਾਗੁ ਕਲਿਆਣ ਦੇ ਦੋ ਸ਼ਬਦ, ਸ਼ਬਦ ਪਾਤਸ਼ਾਹੀ ੧੦ ਵਿੱਚ, ਇਹਨਾਂ ੧੦ ਸ਼ਬਦਾਂ ਦਾ ਗਾਇਣ ਵੀ ਮੇਰੀ ਸੰਗੀਤ ਯਾਤਰਾ ਵਿੱਚ ਸ਼ਾਮਿਲ ਹੈ ਤੇ ਮੁਖ ਰਾਗਾਂ ਦੀਆਂ ਸੱਤ ਸ਼ਬਦ ਬੰਦਸ਼ਾਂ ਵੀ ਇਸ ਪੁਸਤਕ ਵਿੱਚ ਸ਼ਾਮਿਲ ਹਨ।

ਖਾਲਸੇ ਦੀ ਤੀਜੀ ਜਨਮ ਸ਼ਤਾਬਦੀ ਦੇ ਸਬੰਧ ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਵੱਲੋਂ ਖਾਲਸੇ ਦੀ ਜਨਮ ਭੂਮੀ ਸ੍ਰੀ ਅਨੰਦਪੁਰ ਸਾਹਿਬ ਵਿਖੇ ਗੁਰਮਤਿ ਸੰਗੀਤ ਅਕੈਡਮੀ ਦੀ ਸਥਾਪਨਾ ਦੀ ਯੋਜਨਾ ਬਣਾਈ ਗਈ, ਜਿੱਥੇ ਤੰਤੀ ਸਾਜਾਂ ਦੁਆਰਾ ਕੀਰਤਨ ਸਿੱਖਿਆ ਦਿੱਤੀ ਜਾਏ ਤਾਂ ਜੋ ਗੁਰਮਤਿ ਸੰਗੀਤ ਦੀ ਅਲੋਪ ਹੋ ਰਹੀ ਪਰੰਪਰਾਗਤ ਕੀਰਤਨ ਸ਼ੈਲੀ ਨੂੰ ਮੁੜ ਸੁਰਜੀਤ ਕੀਤਾ ਜਾ ਸਕੇ। ਸਿੰਘ ਸਾਹਿਬ ਪ੍ਰੋ. ਮਨਜੀਤ ਸਿੰਘ ਜੀ, ਜਥੇਦਾਰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਨੇ ਮੈਨੂੰ ਆਵਾਜ਼ ਦਿੱਤੀ ਕਿ ਕੌਮ ਦੇ ਬੱਚਿਆਂ ਨੂੰ ਕੀਰਤਨ ਦੀ ਦਾਤ ਵੰਡਣ ਲਈ ਗੁਰੂ ਨੇ ਸੇਵਾ ਲਾਈ ਹੈ, ਉਹ ਨਿਭਾਉਣੀ ਹੈ ਤੇ ਅਨੰਦਪੁਰ ਦੀ ਧਰਤੀ ਦਾ ਹਰ ਸਿੱਖ ਕਰਜ਼ਦਾਰ ਹੈ, ਉਹ ਰਿਣ ਵੀ ਚੁਕਾਉਂਣਾ ਹੈ। ਮੇਰੀ ਸੰਗੀਤ ਯਾਤਰਾ ਦਾ ਫਿਰ ਨਵਾਂ ਮੋੜ ਆਰੰਭ ਹੋਇਆ ਜਦੋਂ 17 ਦਸੰਬਰ, 1999 ਨੂੰ ਸਿੰਘ ਸਾਹਿਬ ਨੇ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਇਸ ਕਾਰਜ ਦੀ ਆਰੰਭਤਾ ਦੀ ਅਰਦਾਸ ਕੀਤੀ ਅਤੇ ਮੈਨੂੰ ਇਸ ਅਕੈਡਮੀ ਦੇ ਡਾਇਰੈਕਟਰ ਦੀ ਸੇਵਾ ਸੌਂਪੀ ਗਈ ਜੋ ਅੱਜ ਤੱਕ ਨਿਭਾਈ ਜਾ ਰਹੀ ਹੈ। ਵਿਦਿਆਰਥੀਆਂ ਵਿੱਚ ਨਿਯਮਤ ਰੂਪ ਵਿੱਚ ਸਵਰ ਸਾਧਨਾ, ਰਿਆਜ਼, ਬਾਣੀ ਕੰਠ, ਬੰਦਸ਼ਾਂ ਦੀ ਤਿਆਰੀ ਤੇ ਸਟੇਜ ਤੇ ਗਾਇਣ ਕਰਨਾ ਇਹਨਾਂ ਦੇ ਨਿੱਤ ਕਰਮ ਵਿੱਚ ਸ਼ਾਮਿਲ ਹੈ। ਇਥੋਂ ਦੇ ਵਿਦਿਆਰਥੀ ਵੱਖ-ਵੱਖ ਜਥਿਆਂ ਦੇ ਰੂਪ ਵਿੱਚ ਵੀ ਤੇ ਹਰ ਬੁੱਧਵਾਰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਕਲਿਆਨੁ ਦੀ ਚਉਂਕੀ ਵਿੱਚ ਮੇਰੇ ਨਾਲ ਕੀਰਤਨ ਸੰਗਤ ਕਰ ਰਹੇ ਹਨ। ਸਮੇਂ-ਸਮੇਂ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਵਿੱਚ ਵੀ ਤਾਨਪੁਰੇ, ਦਿਲਰੁਬਾ, ਤੰਤੀ ਸਾਜ਼ਾਂ ਦੁਆਰਾ ਮੇਰੇ ਨਾਲ ਕੀਰਤਨ ਸੰਗਤ ਕਰਦੇ ਹਨ। ਅਕਤੂਬਰ 2001 ਤੋਂ ਪ੍ਰੋਫ਼ੈਸਰ ਪਿਆਰਾ ਸਿੰਘ 'ਪਦਮ' (ਗੁਹਾਟੀ) ਦਿਲਰੁਬਾ ਦੀ ਸਿੱਖਿਆ ਵੀ ਦੇ ਰਹੇ ਹਨ। ਪਹਿਲੇ ੧੯੯੯-੨੦੦੨ ਸੈਸ਼ਨ ਦੇ ਵਿਦਿਆਰਥੀ ਲਗਭਗ 31 ਮੁੱਖ ਰਾਗਾਂ ਵਿੱਚ ਕਠਿਨ ਤਾਲਾਂ ਵਿੱਚ ਜੋ ਬੰਦਸ਼ਾਂ ਅਤੇ ਪੜਤਾਲਾਂ ਕਰ ਚੁਕੇ ਹਨ ਉਹ ਵੀ ਗੁਰਮਤਿ ਸੰਗੀਤ ਦਰਪਣ ਪੁਸਤਕ ਦਾ ਹਿੱਸਾ ਬਣ ਗਈਆਂ ਹਨ।

ਮਾਤਾ ਪਿਤਾ ਦੇ ਸੰਸਕਾਰ ਸਹਾਈ ਹੋਏ। ਮੈਨੂੰ ਸੰਗੀਤ-ਭਿਖਾਰੀ ਦੇ ਰੂਪ ਵਿੱਚ ਉਸਤਾਦਾਂ ਪਾਸੋਂ, ਮਹਾਨ ਸੰਗੀਤਕਾਰਾਂ ਦੇ ਪ੍ਰਦਰਸ਼ਨ ਤੋਂ, ਗੁਣਵਾਨ ਕੀਰਤਨਕਾਰਾਂ ਦੇ ਗਾਇਣ ਤੋਂ, ਵਿਦਿਆਰਥੀ ਵਰਗ ਦੀ ਸੰਗੀਤ ਸਾਂਝ ਤੇ ਕੀਰਤਨ ਸੇਵਾ ਵਿੱਚ ਸੰਗਤਾਂ ਦੀਆਂ ਅਸੀਸਾਂ ਤੋਂ ਜੋ ਕੁਝ ਬੁੱਧੀ ਰੂਪੀ ਕਾਸੇ ਵਿੱਚ ਖ਼ੈਰਾਤ ਵਜੋਂ ਮਿਲਿਆ, ਮੈਂ ਉਸ ਭੰਡਾਰ ਨੂੰ ਸਵਰ-ਰਚਨਾ ਦੇ ਕੇ ਆਪਣੀ ਸੰਗੀਤ ਯਾਤਰਾ ਨੂੰ ਸਫਲਾਉਣ ਦਾ ਯਤਨ ਕਰ ਸਕਿਆ ਹਾਂ। 'ਕਰਉ ਜਤਨ ਜੇ ਹੋਇ ਮਿਹਰਵਾਨਾ' ਗੁਰੂ ਦੀ ਮਿਹਰੰਮਤ ਦੀ ਪ੍ਰਾਪਤੀ ਲਈ ਗੁਰਮਤਿ ਸੰਗੀਤ ਦੀ ਪਰੰਪਰਾਗਤ ਸ਼ੈਲੀ ਨੂੰ ਸੁਰਜੀਤ ਕਰਨ ਲਈ ਇਹ ਇੱਕ ਨਿਮਾਣਾ ਜਿਹਾ ਯਤਨ ਕੀਤਾ ਗਿਆ ਹੈ। ਮੇਰੇ ਇਸ ਯਤਨ ਨੂੰ ਸਿਰੇ ਚਾੜ੍ਹਨ ਲਈ ਮੇਰੀ ਵਿਦਿਆਰਥਣ ਜੋਤੀ ਕੌਰ ਤੋਂ ਬਹੁਤ ਸਹਿਯੋਗ ਪ੍ਰਾਪਤ ਹੋਇਆ ਹੈ। ਜੇ ਕੀਰਤਨੀਏ, ਕੀਰਤਨ ਵਿਦਿਆਰਥੀ, ਅਧਿਆਪਕ ਤੇ ਸੰਗੀਤ ਸਾਧਕ ਮੇਰੀ ਇਸ ਕਿਰਤ ਤੋਂ ਲਾਭ ਉਠਾ ਸਕਣ ਤਾਂ ਮੇਰੀ ਘਾਲ ਥਾਂਇ ਪਵੇਗੀ।

ਮਨ ਚਿ ਜ਼ੱਰਹ ਮੁਸ਼ੇ੍ ਅਜ਼ ਖ਼ਾਕੇ ਗਰੀਬ।।
ਈਂ ਹਮਹ ਦੌਲਤ ਜ਼ਿ ਮੁਰਸ਼ਿਦ ਸ਼ੁਦ ਨਸੀਬ।।੪੨੬।।(ਜ਼ਿ.ਨਾ. ਭਾਈ ਨੰਦ ਲਾਲ)
(ਮੈਂ ਤਾਂ ਵਿਚਾਰੀ ਮਿੱਟੀ ਦੀ ਮੁੱਠ ਦਾ ਇੱਕ ਕਿਣਕਾ ਹਾਂ। ਇਹ ਸਾਰੀ ਦੌਲਤ ਤਾਂ ਗੁਰੂ ਨੇ ਬਖਸ਼ੀ ਹੈ।)

ਕਰਤਾਰ ਸਿੰਘ (ਪ੍ਰੋ.)
ਡਾਇਰੈਕਟਰ ਗੁਰਮਤਿ ਸੰਗੀਤ ਅਕੈਡਮੀ,
ਸ੍ਰੀ ਅਨੰਦਪੁਰ ਸਾਹਿਬ, ਜ਼ਿਲ੍ਹਾ ਰੋਪੜ।
ਫ਼ੋਨ 01887-232623

ਸੰਗੀਤ ਭਾਰਤੀ,
99-ਬੀ, ਸ਼ਾਸਤਰੀ ਨਗਰ,
ਲੁਧਿਆਣਾ-141002 ਫ਼ੋਨ 0161-2458140

# ਪੁਸਤਕ ਬਾਰੇ

'ਗੁਰਮਤਿ ਸੰਗੀਤ ਦਰਪਣ' ਗੁਰਮਤਿ ਸੰਗੀਤ ਦੇ ਸ਼ਾਸਤਰ ਤੇ ਕ੍ਰਿਆਤਮਕ ਪੱਖ ਦੀ ਜ਼ਰੂਰੀ ਜਾਣਕਾਰੀ ਦਾ ਇੱਕ ਸੰਗ੍ਰਹਿ ਹੈ। ਮੁੱਖ ਰੂਪ ਵਿੱਚ ਇਸ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ੩੧ ਮੁੱਖ ਰਾਗਾਂ ਬਾਰੇ ਭਾਰਤੀ ਸੰਗੀਤ ਦੇ ਪ੍ਰਾਚੀਨ, ਮੱਧ ਤੇ ਆਧੁਨਿਕ ਕਾਲ ਦੇ ਸ਼ਾਸਤਰਕਾਰਾਂ ਵੱਲੋਂ ਉਪਲਬਧ ਜਾਣਕਾਰੀ, ਗੁਰਮਤਿ ਸੰਗੀਤ ਦੇ ਖੋਜੀਆਂ ਤੇ ਗੁਰਮਤਿ ਸੰਗੀਤ ਦੇ ਗਾਇਕ ਗ੍ਰੰਥਕਾਰਾਂ ਵੱਲੋਂ ਰਾਗਾਂ ਦੇ ਵਰਨਣ ਬਾਰੇ ਹੈ। ਫਿਰ ਰਾਗਾਂ ਦੇ ਸਰੂਪਾਂ ਨੂੰ ਸਪੱਸ਼ਟ ਕਰਨ ਲਈ ਕੁਝ ਸਵਰ-ਸੰਗਤੀਆਂ, ਰਾਗਾਂ ਦਾ ਪਰੀਚੈ ਤੇ ਆਲਾਪ ਹਨ। ਜਿੱਥੇ ਅੱਜ ਦੇ ਸੰਗੀਤ ਵਿਦਿਆਰਥੀਆਂ ਤੇ ਕੀਰਤਨ ਸਿੱਖਿਆਰਥੀਆਂ ਦੀ ਰੁਚੀ ਨੂੰ ਧਿਆਨ ਵਿੱਚ ਰੱਖਦਿਆਂ ਹੋਇਆਂ ਸੁਖੈਨ ਤੇ ਛੋਟੇ ਅਕਾਰ ਦੀਆਂ ਮੱਧ ਲੈਅ ਦੀਆਂ ਬੰਦਸ਼ਾਂ ਜੋੜੀਆਂ ਗਈਆਂ ਹਨ, ਓਥੇ ਕੀਰਤਨ ਚਉਂਕੀ ਦੇ ਮੁੱਖ ਅੰਗ, ਮੰਗਲਾਚਰਣ ਤੇ ਵਿਲੰਭਿਤ ਲੈਅ ਦੀਆਂ ਬੰਦਸ਼ਾਂ ਵੀ ਦਿੱਤੀਆਂ ਹਨ। ਫਿਰ ਸਾਢ, ਪੌਣ, ਸਵਾਈ ਮਾਤਰਾਂ ਦੇ ਤਾਲਾਂ ਦੀਆਂ ਬੰਦਸ਼ਾਂ ਤੇ ਪੜਤਾਲਾਂ ਹਨ ਤੇ ਹਰ ਬੰਦਸ਼ ਤੋਂ ਬਾਅਦ 3/4 ਤਾਨਾਂ ਤੇ 3/4 ਤਿਹਾਈਆਂ ਵੀ ਦਿੱਤੀਆਂ ਗਈਆਂ ਹਨ। ਫਿਰ ਸੁਖੈਨ ਤਾਲਾਂ ਵਿੱਚ ਬੰਦਸ਼ਾਂ ਦਿੱਤੀਆਂ ਹਨ। ਇਸ ਤੋਂ ਬਿਨਾਂ ਆਸਾ ਕੀ ਵਾਰ ਦੇ ਕੁਝ ਛੰਤ, ਪਉੜੀਆਂ, ਸੋਦਰੁ ਪਉੜੀ ਤੇ ਕੁਝ ਰਾਗਾਂ ਵਿੱਚ ਪੁਰਾਤਨ ਧੁਨਾਂ ਤੇ ਆਧਾਰਿਤ ਪਉੜੀਆਂ ਨੂੰ ਲਿਪੀ-ਬੱਧ ਕੀਤਾ ਹੈ। ਇਹਨਾਂ ਰਚਨਾਵਾਂ ਦੇ ਹਰ ਸ਼ਬਦ ਦਾ ਪੰਨਾ, ਪਦ-ਅਰਥ ਫਿਰ ਬੰਦਸ਼ ਦੇ ਤਾਲ, ਮਾਤਰਾਂ ਤੇ ਲੈਅ ਬਾਰੇ ਵੀ ਦੱਸਿਆ ਗਿਆ ਹੈ।

**ਮੰਗਲਾਚਰਣ:-**

ਮੰਗਲਾਚਰਣ ਕੀਰਤਨ ਚਉਂਕੀ ਦਾ ਇੱਕ ਜ਼ਰੂਰੀ ਅੰਗ ਹੈ ਤੇ ਇਸ ਦੇ ਗਾਇਣ ਨਾਲ ਹੀ ਕੀਰਤਨ ਚਉਂਕੀ ਦੀ ਆਰੰਭਤਾ ਹੁੰਦੀ ਹੈ। ਇਸ ਵਿੱਚ ਰਾਗ ਦੇ ਸਰੂਪ ਦੀ ਬੜ੍ਹਤ ਕਰਦਿਆਂ ਹੋਇਆਂ ਗਾਇਣ ਦੁਆਰਾ ਬਾਣੀ ਦੇ ਭਾਵ ਨੂੰ ਨਿੰਮ੍ਰਿਤ ਹੋ ਉਜਾਗਰ ਕਰਨਾ, ਗੁਰੂ ਕੋਲੋਂ ਕੀਰਤਨ ਦੀ ਆਗਿਆ ਤੇ ਨਿਰਵਿਘਨਤਾ ਲਈ ਅਰਜ਼ੋਈ ਹੁੰਦੀ ਹੈ। ਹਰ ਰਾਗ ਵਿੱਚ ਪਹਿਲਾਂ ਮੰਗਲਾਚਰਣ ਦੀ ਰਚਨਾ ਦਿੱਤੀ ਹੈ ਜੋ ਵਿਲੰਭਿਤ ਲੈਅ ਵਿੱਚ ਏਕ ਤਾਲ, ਝੂਮਰਾ ਜਾਂ ਤਿਲਵਾੜਾ ਤਾਲ ਵਿੱਚ ਹੈ। ਇਹਨਾਂ ਬੰਦਸ਼ਾਂ ਲਈ ਸ਼ਬਦਾਂ ਦੀ ਚੋਣ ਸੰਬੰਧਤ ਰਾਗ ਦੀ ਵਾਰ, ਸਲੋਕ ਸਹਸਕ੍ਰਿਤੀ ਜਾਂ ਭੱਟਾਂ ਦੇ ਸਵਈਏ ਵਿੱਚੋਂ ਨਿੰਮ੍ਰਤਾ, ਪ੍ਰਭੂ ਉਸਤਤੀ, ਕੀਰਤਨ ਮਹਿਮਾ ਜੈਸੇ ਪ੍ਰਕਰਣ ਮੁੱਖ ਰੱਖ ਕੇ ਕੀਤੀ ਗਈ ਹੈ।

**ਮੱਧ ਲੈਅ ਦੀਆਂ ਬੰਦਸ਼ਾਂ:-**

ਹਰ ਰਾਗ ਵਿੱਚ ਮੱਧ ਲੈਅ ਵਿੱਚ ਪਹਿਲਾਂ ਤਿੰਨ ਤੋਂ ਛੇ ਤੱਕ ਤੀਨ ਤਾਲ ਦੀਆਂ ਬੰਦਸ਼ਾਂ ਹਨ ਤੇ ਹਰ ਪਹਿਲੀ ਬੰਦਸ਼ ਨਾਲ ਦੁਗੁਨ ਲੈਅ ਵਿੱਚ 7/8 ਤਾਨਾਂ ਤੇ 4/5 ਤਿਹਾਈਆਂ ਹਨ। ਫਿਰ ਮੱਧ ਲੈਅ ਵਿੱਚ ਹੀ ਸੂਲ ਤਾਲ, ਏਕ ਤਾਲ, ਆਡਾ ਚਾਰ ਤਾਲ, ਫਰੋਦਸਤ ਆਦਿ ਤਾਲਾਂ ਵਿੱਚ ਸ਼ਬਦ ਬੰਦਸ਼ਾਂ ਹਨ ਤਾਂ ਜੋ ਇਹਨਾਂ ਤਾਲਾਂ ਵਿੱਚ ਵੀ ਸ਼ਬਦ ਗਾਇਣ ਦੀ ਪ੍ਰਥਾ ਜੀਵਤ ਰਹੇ। ਹਰ ਬੰਦਸ਼ ਦੇ ਅੰਤ ਵਿੱਚ ਦੁਗੁਨ ਲੈਅ ਦੀਆਂ ਤਾਨਾਂ ਤੇ 3/4 ਤਿਹਾਈਆਂ ਵੀ ਦਿੱਤੀਆਂ ਹਨ। ਸੰਗੀਤ ਵਿਦਿਆਰਥੀ ਇਹਨਾਂ ਸਾਰੀਆਂ ਬੰਦਸ਼ਾਂ ਨੂੰ ਛੋਟੇ ਖਿਆਲ ਦੇ ਰੂਪ ਵਿੱਚ ਵੀ ਗਾ ਸਕਦੇ ਹਨ।

**ਵਿਲੰਭਿਤ ਲੈਅ ਦੀਆਂ ਬੰਦਸ਼ਾਂ:-**

ਕੀਰਤਨ ਚਉਂਕੀ ਦੀ ਪਰੰਪਰਾਗਤ ਸ਼ੈਲੀ ਅਨੁਸਾਰ ਮੰਗਲਾਚਰਣ ਤੋਂ ਬਾਅਦ ਵਿਲੰਭਿਤ ਲੈਅ ਦੀਆਂ ਬੰਦਸ਼ਾਂ 9,10,11,12,13 ਮਾਤਰਾਂ ਦੇ ਕਿਸੇ ਤਾਲ ਵਿੱਚ, 14 ਮਾਤਰਾਂ ਧਮਾਰ (ਪੰਜਾਬ

ਬਾਜ), 15 ਮਾਤਰਾਂ ਪੰਚਮ ਸਵਾਰੀ ਜਾਂ ਕਿਸੇ ਹੋਰ ਤਾਲ ਵਿੱਚ ਗਿਆਨਵਾਨ ਰਬਾਬੀ ਤੇ ਟਕਸਾਲੀ ਰਾਗੀ ਵਿਲੰਭਿਤ ਲੈਅ ਵਿੱਚ ਗਾਇਣ ਕਰਦੇ ਹਨ। ਮੰਗਲਾਚਰਣ ਤੋਂ ਬਾਅਦ ਧਰੁਪਦ ਅੰਗ ਵਿੱਚ ਚਾਰ ਤਾਲ ਦੀਆਂ ਸ਼ਬਦ ਬੰਦਸ਼ਾਂ ਵੀ ਗਾਏ ਜਾਣ ਦੀ ਪਰੰਪਰਾ ਹੈ। ਇਸ ਵਿੱਚ ਤਾਲ ਦਾ ਠੇਕਾ ਏਕ ਤਾਲ ਦਾ ਹੀ ਰਖਿਆ ਜਾਂਦਾ ਹੈ, ਪਰ ਅੰਤਰੇ ਵਿੱਚ ਖੁਲ੍ਹੇ ਬੋਲਾਂ (ਸਾਥ) ਦਾ ਪ੍ਰਯੋਗ ਕੀਤਾ ਜਾਂਦਾ ਹੈ ਤੇ ਜੋੜੀ (ਤਬਲੇ) ਵਾਲਾ ਤਿਹਾਈਆਂ ਦੇ ਕੇ ਵਾਪਸ ਅਸਥਾਈ ਤੇ ਆਉਂਦਾ ਹੈ। ਇਹਨਾਂ ਵਿਲੰਭਿਤ ਬੰਦਸ਼ਾਂ ਵਿੱਚ ਖਿਆਲ ਗਾਇਣ ਅੰਗ ਦੀਆਂ ਖ਼ੂਬਸੂਰਤ ਕ੍ਰਿਆਵਾਂ ਬੜ੍ਹਤ, ਬੋਲ ਅਲਾਪ, ਬੋਲ ਬਾਂਟ, ਤਾਨਾਂ, ਬੋਲ ਤਾਨਾਂ ਆਦਿ ਦਾ ਪ੍ਰਯੋਗ ਤੇ ਧਰੁਪਦ ਅੰਗ ਦੀਆਂ ਲੈਅਕਾਰੀਆਂ ਨਾਲ ਤਿਹਾਈਆਂ ਦੇ ਮੁਕਾਅ ਦਾ ਵਿਲੱਖਣ ਢੰਗ, ਖਿਆਲ ਅੰਗ ਤੇ ਧਰੁਪਦ ਗਾਇਣ ਦਾ ਇੱਕ ਸੁੰਦਰ ਮਿਸ਼ਰਨ ਹੁੰਦਾ ਹੈ। ਅੱਜ ਦਾ ਪ੍ਰਚਲਿਤ ਕੀਰਤਨ, ਕੀਰਤਨ ਪਰੰਪਰਾ ਦੇ ਇਸ ਅਮੋਲ ਖ਼ਜ਼ਾਨੇ ਤੋਂ ਮਹਿਰੂਮ ਹੋ ਰਿਹਾ ਹੈ ਅਤੇ ਅਸੀਂ ਗੁਰਮਤਿ ਸੰਗੀਤ ਦੇ ਮੂਲ ਤੋਂ ਟੁੱਟ ਕੇ ਸੱਖਣੇ ਹੋ ਰਹੇ ਹਾਂ। ਸੋ ਇਸ ਪ੍ਰਥਾ ਨੂੰ ਜੀਵਤ ਰੱਖਣ ਲਈ ਉੱਤੇ ਦਿੱਤੇ ਤਕਰੀਬਨ ਹਰ ਤਾਲ ਦੀ ਬੰਦਸ਼ ਹਰ ਰਾਗ ਵਿੱਚ ਦਿੱਤੀ ਹੈ। ਹਰ ਬੰਦਸ਼ ਦੀਆਂ 3/4 ਤਾਨਾਂ ਚੌਗੁਨ ਵਿੱਚ ਤੇ 3/4 ਤਿਹਾਈਆਂ ਵੀ ਦਿੱਤੀਆਂ ਹਨ। ਹਰ ਰਾਗ ਦੀਆਂ ਚਾਰ ਤਾਲ ਦੀਆਂ ਬੰਦਸ਼ਾਂ ਵਿੱਚ ਦੁਗੁਨ, ਚੌਗੁਨ, ਤਿਗੁਨ ਤੇ ਛੇਗੁਨ ਦੀਆਂ ਲੈਅਕਾਰੀਆਂ ਤੇ ਤਿਹਾਈਆਂ ਵੀ ਦਿੱਤੀਆਂ ਹਨ। ਹਰ ਰਾਗ ਵਿੱਚ ਏਕਤਾਲ/ਝੂਮਰਾ/ਤਿਲਵਾੜਾ ਤਾਲ ਵਿੱਚ ਵਿਲੰਭਿਤ ਲੈਅ ਦੀਆਂ ਬੰਦਸ਼ਾਂ, ਆਲਾਪ ਤੇ 8-ਗੁਨ ਦੀਆਂ ਤਾਨਾਂ ਤਿਹਾਈਆਂ ਸਹਿਤ ਹਨ। ਏਕ ਤਾਲ, ਝੂਮਰਾ ਤੇ ਤਿਲਵਾੜਾ ਤਾਲ ਦੀਆਂ ਬੰਦਸ਼ਾਂ ਨੂੰ ਸੰਗੀਤ ਵਿਦਿਆਰਥੀ ਬੜਾ ਖਿਆਲ ਦੇ ਰੂਪ ਵਿੱਚ ਗਾ ਸਕਦੇ ਹਨ।

## ਸਾਢ, ਪੌਣ ਤੇ ਸਵਾਈ ਮਾਤਰਾਂ ਦੀਆਂ ਬੰਦਸ਼ਾਂ:-

ਮਾਤਰ ਦੀ ਵੰਡ ਕਰ ਕੇ ਬੰਦਸ਼ ਦਾ ਗਾਇਣ ਕਰਨਾ ਕਠਿਨ ਹੈ। ਗਿਆਨੀ ਗਿਆਨ ਸਿੰਘ ਅਲਮਸਤ, ਐਸੀਆਂ ਬਿਖੜੀਆਂ ਬੰਦਸ਼ਾਂ ਗਾਉਂਦੇ ਸਨ। ਨਾਮਧਾਰੀ ਸੰਪ੍ਰਦਾ ਦੇ ਮੁਖੀ ਬਾਬਾ ਜਗਜੀਤ ਸਿੰਘ ਜੀ ਆਪ ਦਿਲਰੁਬਾ ਬਜਾ ਕੇ ਇਸ ਪ੍ਰਕਾਰ ਦੀਆਂ ਬਿਕਟ ਬੰਦਸ਼ਾਂ ਗਾਉਂਦੇ ਹਨ। ਇਸ ਪ੍ਰਕਾਰ ਦੀ ਇੱਕ ਬੰਦਸ਼ ਮੈਂ ਸਵਰਗਵਾਸੀ ਭਾਈ ਦਲੀਪ ਸਿੰਘ ਜੀ ਗਾਇਣ ਆਚਾਰੀਆ ਤੋਂ ਪਹਿਲਾਂ ੧੯੪੩ ਵਿੱਚ ਸੁਣੀ ਸੀ ਜਿਸ ਵੱਲ ਕਾਫ਼ੀ ਅਰਸਾ ਮੇਰਾ ਧਿਆਨ ਟਿਕਿਆ ਰਿਹਾ ਤੇ ਆਖ਼ਿਰ ਰਾਗੁ ਸਾਰਗ ਵਿੱਚ ''ਤੈ ਨਰ ਕਿਆ ਪੁਰਾਨੁ ਸੁਨਿ ਕੀਨਾ'' $10^1/_2$ ਮਾਤਰਾਂ ਦੀ ਬੰਦਸ਼ ਦਾ ਰੂਪ ਬਣ ਹੀ ਗਿਆ ਜਿਸ ਨੂੰ ਮੈਂ ਫਿਰ ਪੜਤਾਲ ਦੇ ਰੂਪ ਵਿੱਚ ੧੯੯੩ ਦੇ ਅਦੁੱਤੀ ਗੁਰਮਤਿ ਸੰਗੀਤ ਸੰਮੇਲਨ ਜਵੱਦੀ ਕਲਾਂ ਵਿਖੇ ਗਾਇਆ। ਭਾਵੇਂ ਮੈਂ ਅੱਜ ਤੱਕ ਕਿਸੇ ਸੰਗੀਤ ਸਭਾ ਜਾਂ ਕੀਰਤਨ ਸਮਾਗਮ ਵਿੱਚ ਇਸ ਪ੍ਰਕਾਰ ਦੀਆਂ ਬੰਦਸ਼ਾਂ ਦਾ ਗਾਇਣ ਨਹੀਂ ਸੁਣਿਆ, ਫਿਰ ਵੀ ਸਾਢ, ਪੌਣ ਤੇ ਸਵਾਈ ਮਾਤਰਾਂ ਵਾਲੇ ਤਾਲਾਂ ਦੀਆਂ ਬੰਦਸ਼ਾਂ ਨੂੰ ਸ਼ਬਦ ਕੀਰਤਨ ਦਾ ਅੰਗ ਬਣਾਉਣ ਲਈ ਇੱਥੇ ਐਸੀਆਂ ੩੧ ਬੰਦਸ਼ਾਂ ਦਿੱਤੀਆਂ ਹਨ ਤੇ ਉਹਨਾਂ ਦੀਆਂ ਤਾਲਾਂ ਤੇ ਠੇਕੇ ਵੀ ਤਾਲ ਪਰੀਚੈ ਵਿੱਚ ਦਿੱਤੇ ਹਨ ਤਾਂ ਜੋ ਇਹ ਬੰਦਸ਼ਾਂ ਧਿਆਨ ਵਿੱਚ ਛੇਤੀ ਆ ਸਕਣ।

## ਪੜਤਾਲਾਂ:-

ਭਾਰਤੀ ਸੰਗੀਤ ਵਿੱਚ ਭਾਵੇਂ ਪੜਤਾਲ ਗਾਇਣ ਪ੍ਰਚਾਰ ਵਿੱਚ ਨਹੀਂ ਹੈ ਪਰ ਗੁਰਮਤਿ ਸੰਗੀਤ ਵਿੱਚ ਇਹ ਇੱਕ ਪਰੰਪਰਾਗਤ ਸ਼ੈਲੀ ਹੈ ਤੇ ਇਸ ਦਾ ਮਹੱਤਵਪੂਰਨ ਅਸਥਾਨ ਹੈ। ਪੜਤਾਲ ਬੰਦਸ਼ਾਂ ਦੀ ਇਹ ਵਿਲੱਖਣਤਾ ਹੈ ਕਿ ਇਸ ਵਿੱਚ ਹਰ ਅੰਤਰੇ ਵਿੱਚ ਤਾਲ ਬਦਲ ਜਾਂਦਾ ਹੈ ਤੇ ਕਿਤੇ ਤਾਲ ਤੇ

ਲੈਅ ਵੀ ਬਦਲ ਜਾਂਦੇ ਹਨ ਪਰ ਅਸਥਾਈ ਵਿੱਚ ਪਹਿਲੀ ਲੈਅ ਅਨੁਸਾਰ ਉਸੇ ਹੀ ਤਾਲ ਵਿੱਚ ਵਾਪਸ ਆਉਣਾ ਹੁੰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਮ:੪ ਦੇ ਰਾਗੁ ਬਿਲਾਵਲੁ-੧, ਨਟ ਨਾਰਾਇਨ-੩, ਸਾਰਗ-੬, ਮਲਾਰ-੨, ਕਾਨੜਾ-੬, ਪ੍ਰਭਾਤੀ ਬਿਭਾਸ-੧, ਕੁਲ ੧੯ ਸ਼ਬਦ ਪੜਤਾਲਾਂ ਦੀ ਰਚਨਾ ਦੇ ਹਨ। ਮ:੫ ਦੇ ਰਾਗੁ ਆਸਾ-੫, ਧਨਾਸਰੀ-੨, ਸੂਹੀ-੩, ਬਿਲਾਵਲੁ-੨, ਰਾਮਕਲੀ-੨, ਨਟ-੧, ਭੈਰਉ-੧, ਸਾਰਗ-੧੦, ਮਲਾਰ-੮, ਪ੍ਰਭਾਤੀ ਬਿਭਾਸ-੨ ਕੁਲ ੩੬ ਸ਼ਬਦ ਪੜਤਾਲਾਂ ਦੀ ਰਚਨਾ ਦੇ ਹਨ। ਪੜਤਾਲ ਗਾਇਣ ਅੱਜ ਗੁਰ ਅਸਥਾਨਾਂ ਵਿੱਚ ਸੁਨਣ ਗੋਚਰਾ ਬਹੁਤ ਹੀ ਘੱਟ ਹੈ। ਇਸ ਸ਼ੈਲੀ ਦੀ ਸੰਭਾਲ ਲਈ ਇੱਥੇ ਹਰ ਰਾਗ ਵਿੱਚ ਪੜਤਾਲ ਬੰਦਸ਼ਾਂ ਦਿੱਤੀਆਂ ਹਨ। ਰਾਗੁ ਮਲਾਰ ਵਿੱਚ ੫ ਤੇ ਰਾਗੁ ਸਾਰਗ ਵਿੱਚ ੮ ਬੰਦਸ਼ਾਂ ਵੀ ਹਨ ਤੇ ਕੁਲ ੬੩ ਪੜਤਾਲਾਂ ਇੱਥੇ ਦਿੱਤੀਆਂ ਗਈਆਂ ਹਨ।

## ਧੁਨਾਂ, ਲਾਵ, ਘੋੜੀਆ, ਅਲਾਹੁਣੀਆ, ਛੰਤ, ਪਉੜੀਆਂ, ਸੋਦਰੁ ਚਉਂਕੀ ਤੇ ਸੁਖੈਣ ਤਾਲਾਂ ਵਿੱਚ ਬੰਦਸ਼ਾਂ:-

ਹਰ ਰਾਗ ਵਿੱਚ ਸੁਖੈਣ ਤਾਲਾਂ ਜਿਵੇਂ ਪੰਜਾਬੀ ਠੇਕਾ, ਦੀਪਚੰਦੀ ਤੇ ਰੂਪਕ ਦੀਆਂ ਬੰਦਸ਼ਾਂ ਤਾਂ ਦਿੱਤੀਆਂ ਹੀ ਹਨ ਸਗੋਂ ਦਾਦਰਾ ਤੇ ਕਹਿਰਵਾ ਤਾਲਾਂ ਵਿੱਚ ਵੀ ਕੁਝ ਬੰਦਸ਼ਾਂ ਦਿੱਤੀਆਂ ਹਨ। ਇਸ ਤੋਂ ਬਿਨਾਂ ਆਸਾ ਕੀ ਵਾਰ ਵਿੱਚ ਪ੍ਰਯੋਗ ਹੋਣ ਵਾਲੇ ਸਵੇਰ ਦੇ ਰਾਗ ਆਸਾ ਤੇ ਭੈਰਉ ਵਿੱਚ ਦੋ ਛੰਤਾਂ, ਸਲੋਕਾਂ ਤੇ ਪਉੜੀਆਂ ਦੀ ਸਵਰ-ਲਿਪੀ ਦਿੱਤੀ ਹੈ। ਸੋਦਰੁ ਦੀ ਚਉਂਕੀ ਜਿਸ ਨੂੰ ਰਾਗੁ ਆਸਾ ਵਿੱਚ ਗਾਇਣ ਕਰਨ ਦੀ ਪੁਰਾਤਨ ਮਰਿਯਾਦਾ ਚੱਲੀ ਆ ਰਹੀ ਹੈ ਉਸ ਦੀ ਨੋਟੇਸ਼ਨ ਵੀ ਦਿੱਤੀ ਗਈ ਹੈ। ਰਾਗੁ ਵਡਹੰਸੁ ਵਿੱਚ ਘੋੜੀਆ ਤੇ ਅਲਾਹੁਣੀਆ ਦੇ ਸ਼ਬਦਾਂ ਦੀ ਸਵਰ ਰਚਨਾ ਦਿੱਤੀ ਹੈ। ਕੁਝ ਕੁ ਪੁਰਾਤਨ ਧੁਨਾਂ ਦੇ ਸਰੂਪਾਂ ਨੂੰ ਧਿਆਨ ਵਿੱਚ ਰਖਦਿਆਂ ਹੋਇਆਂ ਰਾਗੁ ਬਿਲਾਵਲੁ, ਰਾਗੁ ਸਾਰਗ, ਰਾਗੁ ਮਲਾਰ, ਰਾਗੁ ਕਾਨੜਾ ਆਦਿ ਵਿੱਚ ਉਨ੍ਹਾਂ ਪਉੜੀਆਂ ਦੀ ਨੋਟੇਸ਼ਨ ਵੀ ਦਿੱਤੀ ਗਈ ਹੈ। ਰਾਗੁ ਬਸੰਤੁ ਦੀਆਂ ਤਿੰਨਾਂ ਪਉੜੀਆਂ ਨੂੰ, ਬਿਲਾਵਲ, ਪੂਰਵੀ ਤੇ ਮਾਰਵਾ ਥਾਟਾਂ ਦੇ ਤਿੰਨ ਵੱਖ ਵੱਖ ਬਸੰਤ ਦੇ ਸਰੂਪਾਂ ਵਿੱਚ ਤੇ ਰਾਗੁ ਸੂਹੀ ਵਿੱਚ ਪਹਿਲੀ ਲਾਵ ਨੂੰ ਲਿਪੀ-ਬੱਧ ਕੀਤਾ ਹੈ।

### ਰਾਗਾਂ ਦੇ ਕੁਝ ਹੋਰ ਸਰੂਪਾਂ ਵਿੱਚ ਸ਼ਬਦ ਬੰਦਸ਼ਾਂ:-

ਗੁਰਮਤਿ ਸੰਗੀਤ ਦੇ ਰਾਗਾਂ ਦੇ ਇੱਥੇ ਦਿੱਤੇ ਸਰੂਪਾਂ ਤੋਂ ਬਿਨਾਂ ਵੀ ਰਾਗਾਂ ਦੇ ਕੁਝ ਹੋਰ ਸਰੂਪ ਵੀ ਪ੍ਰਚਾਰ ਵਿੱਚ ਹਨ ਜਿਵੇਂ ਰਾਗੁ ਬਸੰਤ ਪੂਰਵੀ ਅੰਗ ਤੇ ਮਾਰਵਾ ਅੰਗ, ਰਾਗੁ ਮਾਰੂ ਕਲਿਆਨ ਅੰਗ, ਰਾਗ ਪ੍ਰਭਾਤੀ ਭੈਰਵ ਅੰਗ, ਰਾਗ ਮੀਆਂ ਮਲਾਰ, ਇਹਨਾਂ ਸਰੂਪਾਂ ਵਿੱਚ ਵੀ ਰਾਗ ਵਿਵਰਣ, ਪਰੀਚੈ, ਸ਼ਬਦ ਬੰਦਸ਼ਾਂ ਦੀ ਨੋਟੇਸ਼ਨ ਤੇ ਤਾਨਾਂ, ਉਸੇ ਹੀ ਰਾਗ ਦੇ ਅੰਤ ਵਿੱਚ ਦਿੱਤੀਆਂ ਹਨ।

### ਸ਼ਬਦ ਚੋਣ:-

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ੩੧ ਰਾਗਾਂ ਦੀ ਰਚਿਤ ਬਾਣੀ ਜਿਸ ਰਾਗ ਵਿੱਚ ਹੈ ਉਸੇ ਹੀ ਰਾਗ ਵਿੱਚੋਂ ਤੇ ਘੱਟ ਬਾਣੀ ਦੀ ਰਚਨਾ ਵਾਲੇ ਰਾਗਾਂ ਵਿੱਚ ਰਾਗ-ਰਹਿਤ ਰਚਿਤ ਬਾਣੀ ਵਿੱਚੋਂ, ਸ਼ਬਦਾਂ ਨੂੰ ਲਿਪੀ-ਬੱਧ ਕੀਤਾ ਹੈ ਤੇ ਰਹਾਉ ਦੀ ਪੰਗਤੀ ਨੂੰ ਹੀ ਅਸਥਾਈ ਬਣਾਇਆ ਹੈ। ਸ਼ਬਦ ਚੋਣ ਵਿੱਚ ਛੇ ਗੁਰੂ ਵਿਅਕਤੀਆਂ, ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ, ਗੁਰੂ ਅਮਰ ਦਾਸ ਜੀ, ਗੁਰੂ ਰਾਮਦਾਸ ਜੀ, ਗੁਰੂ ਅਰਜਨ ਦੇਵ ਜੀ ਤੇ ਗੁਰੂ ਤੇਗ ਬਹਾਦਰ ਜੀ, 15 ਭਗਤਾਂ, ਭੱਟਾਂ ਤੇ ਤਿੰਨ ਸਿੱਖਾਂ ਦੀ ਰਚਿਤ ਬਾਣੀ ਤੋਂ ਸ਼ਬਦ ਲਏ ਗਏ ਹਨ। ਹਰ ਰਾਗ ਵਿੱਚ ਘੱਟੋ ਘੱਟ ਇੱਕ ਸ਼ਬਦ ਪ:੧੦ ਤੇ ਇੱਕ ਭਾਈ ਗੁਰਦਾਸ ਜੀ ਦੀ ਰਚਨਾ ਵਾਰਾਂ/ਕਬਿੱਤ ਸਵੱਯੇ ਤੋਂ ਲਿਆ ਗਿਆ ਹੈ ਤੇ ਭਾਈ ਨੰਦ ਲਾਲ ਜੀ ਦੀ ਰਚਨਾ ਨੂੰ ਵੀ ਜੋੜਿਆ ਗਿਆ ਹੈ।

ਇੱਥੇ ਗੁਰਮਤਿ ਸੰਗੀਤ ਦਰਪਣ ਭਾਗ ਪਹਿਲਾ ਵਿੱਚ ਸਿਰੀਰਾਗੁ ਤੋਂ ਰਾਗੁ ਸੂਹੀ ਤੱਕ ਪੰਦਰਾਂ ਰਾਗਾਂ ਵਿੱਚ ੩੭੨ ਸ਼ਬਦਾਂ ਦੀਆਂ ਲਿਪੀ-ਬੱਧ ਰਚਨਾਵਾਂ ਹਨ।

# ਧੰਨਵਾਦ

ਪੰਥ ਦੀ ਨੁਮਾਇੰਦਾ ਸੰਸਥਾ ਧਰਮ ਪ੍ਰਚਾਰ ਕਮੇਟੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਨੇ ਮਤਾ ਨੰ. 4252 ਤਰੀਕ 18-10-2002 ਦੁਆਰਾ 'ਗੁਰਮਤਿ ਸੰਗੀਤ ਦਰਪਣ' ਨੂੰ ਛਾਪਣ ਦੀ ਪ੍ਰਵਾਨਗੀ ਦੇ ਕੇ ਸਮੁੱਚੇ ਪੰਥ ਵੱਲੋਂ ਪ੍ਰਮਾਣਿਕਤਾ ਦੀ ਮੋਹਰ ਲਾ ਦਿੱਤੀ ਹੈ। ਮੈਂ ਧਰਮ ਪ੍ਰਚਾਰ ਕਮੇਟੀ ਦਾ ਹਾਰਦਿਕ ਧੰਨਵਾਦੀ ਹਾਂ ਕਿ ਉਹਨਾਂ ਮੇਰੀ ਮਿਹਨਤ ਨੂੰ ਕੀਰਤਨ ਸਿਖਿਆਰਥੀਆਂ, ਸੰਗੀਤ ਪ੍ਰੇਮੀਆਂ ਤੇ ਸਿੱਖ ਜਗਤ ਦੇ ਸਾਹਮਣੇ ਲਿਆਉਣ ਦੀ ਕਿਰਪਾਲਤਾ ਕੀਤੀ ਹੈ। ਮੈਨੂੰ ਯਕੀਨ ਹੈ ਕਿ ਇਸ ਪੁਸਤਕ ਦੇ ਛਪਣ ਨਾਲ ਦੁਨੀਆਂ ਭਰ ਵਿੱਚ ਸਥਾਪਿਤ ਗੁਰਦੁਆਰਿਆਂ ਵਿੱਚ, ਜਿੱਥੇ ਕੀਰਤਨ ਦੀ ਰੀਤ ਨਿਯਮਬੱਧ ਹੋਵੇਗੀ ਉੱਥੇ ਇਸ ਦਾ ਮਿਆਰ ਵੀ ਹੁਣ ਨਾਲੋਂ ਉਚੇਰਾ ਹੋਵੇਗਾ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਕ ਤੇ ਕੀਰਤਨ ਦੇ ਬੋਹਿਥ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਵੱਲੋਂ ਸਨਮਾਨੇ ਰਾਗਾਂ ਦੇ ਗਾਇਣ ਵਿੱਚ ਇਕਸਾਰਤਾ ਲਿਆਉਣ ਵਿੱਚ ਇਹ ਪੁਸਤਕ ਸਹਾਈ ਹੋਵੇਗੀ।

ਦਾਸ

ਕਰਤਾਰ ਸਿੰਘ (ਪ੍ਰੋ.)

ਲੇਖਕ

# ਤਤਕਰਾ

## 11- ਰਾਗੁ ਜੈਤਸਰੀ 270



## 12- ਰਾਗੁ ਟੋਡੀ 298

# ੧-ਸਿਰੀ ਰਾਗੁ

ਸਿਰੀ ਰਾਗੁ ਬਾਰੇ ਕੁਝ ਸੰਗੀਤ ਗ੍ਰੰਥਾਂ ਵਿੱਚ ਇਸ ਪ੍ਰਕਾਰ ਵਰਨਣ ਮਿਲਦਾ ਹੈ। ਸੰਗੀਤ ਵਿਦਵਾਨ ਪੰਡਿਤ ਅੱਪਾ ਤੁਲਸੀ ਦੁਆਰਾ ਰਚਿਤ ਸੰਸਕ੍ਰਿਤ ਗ੍ਰੰਥ 'ਰਾਗ ਕਲਪਦ੍ਰੁਮਾਂਕੁਰੇ' ਪੰਨਾ ੧੪ ਅਨੁਸਾਰ ਸ੍ਰੀ ਰਾਗ ਵਿੱਚ ਰੁ ਤੇ ਧੁ ਕੋਮਲ ਅਤੇ ਗ, ਮੰ ਤੇ ਨ ਤੀਵਰ ਸਵਰ ਹਨ। ਰੁ ਵਾਦੀ ਤੇ ਪ ਸੰਵਾਦੀ ਹੈ। ਜਿਸਦੇ ਆਰੋਹ ਵਿੱਚ ਧੁ ਤੇ ਗ ਵਰਜਿਤ ਹਨ, ਅਵਰੋਹ ਵਿੱਚ ਸੱਤੇ ਸੁਰ ਲਗਦੇ ਹਨ ਅਤੇ ਜੋ ਦਿਨ ਦੇ ਅੰਤ ਵਿੱਚ ਭਾਵ ਸੰਧਿਆ ਵੇਲੇ ਗਾਇਆ ਜਾਂਦਾ ਹੈ। ਇਨ੍ਹਾਂ ਦੇ ਹੀ ਰਚਿਤ 'ਰਾਗ ਚੰਦ੍ਰਿਕਾ' ਪੰਨਾ ੭ ਤੇ 'ਰਾਗ ਚੰਦ੍ਰਿਕਾ ਸਾਰ' ਪੰਨਾ ੧੦ ਅਨੁਸਾਰ ਰਾਗ ਦਾ ਇਹੀ ਸਰੂਪ ਹੈ। ਪੰਡਿਤ ਭਾਤਖੰਡੇ ਦੇ ਰਚਿਤ ਗ੍ਰੰਥ 'ਅਭਿਨਵ ਰਾਗ-ਮੰਜਰੀ' ਪੰਨਾ ੨੧ ਅਨੁਸਾਰ ਰੁ, ਸ, ਮੰ ਪ, ਧੁ ਪ, ਨ, ਸੰ, ਨ, ਧੁ ਪ, ਮੰ ਗ, ਰੁ ਸ, ਇਸ ਤਰ੍ਹਾਂ ਸ੍ਰੀ ਰਾਗ ਹੁੰਦਾ ਹੈ। ਇਸ ਦੇ ਆਰੋਹ ਵਿੱਚ ਧੁ ਤੇ ਗ ਵਰਜਿਤ ਹਨ ਤੇ ਇਸ ਵਿੱਚ ਰੁ ਵਾਦੀ ਸੁਰ ਹੈ। ਮੱਧ ਕਾਲ ਦੇ ਗ੍ਰੰਥਕਾਰਾਂ ਵਿੱਚੋਂ ਪੁੰਡਰੀਕ ਵਿਠੁਲ ਨੇ ਆਪਣੇ ਗ੍ਰੰਥਾਂ 'ਚੰਦ੍ਰੋਦਯ', ਅਤੇ 'ਰਾਗ-ਮੰਜਰੀ', ਸ੍ਰੀਕੰਠ ਨੇ ਰਸ-ਕੌਮੁਦੀ, ਰਾਮਾ-ਮਾਤਯ ਨੇ 'ਸਵਰਮੇਲਕਲਾਨਿਧੀ', ਪੰਡਿਤ ਸੋਮ ਨਾਥ ਨੇ 'ਰਾਗ ਵਿਬੋਧ', ਵਿਅੰਕਟਮੁਖੀ ਨੇ 'ਚਤੁਰਦੰਡਪ੍ਰਕਾਸ਼ਿਕਾ' ਵਿੱਚ ਸ੍ਰੀ ਰਾਗ ਮੇਲ ਤੋਂ ਸ੍ਰੀ ਨੂੰ ਜਨਯ ਰਾਗ, ਵਿਠੁਲ ਨੇ 'ਰਾਗ ਮਾਲਾ', ਤੁਲਾਜੀਰਾਵ ਭੌਸਲੇ ਨੇ 'ਸੰਗੀਤ ਸਾਰਾਮ੍ਰਿਤ' ਤੇ ਮੁਹੰਮਦ ਰਜ਼ਾ ਨੇ 'ਨਗ਼ਮਾਤੇ ਆਸਫੀ' ਵਿੱਚ ਸ੍ਰੀ ਨੂੰ ਮੇਲ, ਤੇ ਭਾਵਭੱਟ ਨੇ 'ਅਨੂਪ ਬਿਲਾਸ' ਵਿੱਚ ਇੱਕ ਰਾਗ ਮੰਨਿਆ ਹੈ।

ਸਿਰੀ ਰਾਗ ਇੱਕ ਪੁਰਾਤਨ ਰਾਗ ਹੈ। ਮੱਧਕਾਲ ਵਿੱਚ ਪ੍ਰਚਲਿਤ ਰਾਗ-ਰਾਗਨੀ ਵਰਗੀਕਰਣ ਅਨੁਸਾਰ ਚਾਰ ਮੁਖ ਮੱਤਾਂ, ਸ਼ਿਵ ਮੱਤ (ਸੋਮੇਸ਼ਵਰ ਮੱਤ), ਭਰਤ ਮੱਤ, ਕਾਲੀਨਾਥ ਮੱਤ ਤੇ ਹਨੁਮਾਨ ਮੱਤ ਇਹਨਾਂ ਸਾਰਿਆਂ ਨੇ ਹੀ ਸ੍ਰੀ ਰਾਗ ਨੂੰ ਪੁਰਸ਼ ਰਾਗ ਮੰਨਿਆ ਹੈ। ਮੱਧਕਾਲ ਵਿੱਚ ਸ਼ੁੱਧ ਸਵਰ ਸਪਤਕ ਵਿੱਚ ਗੰਧਾਰ ਤੇ ਨਿਸ਼ਾਦ ਕੋਮਲ ਦਾ ਪ੍ਰਯੋਗ ਹੁੰਦਾ ਸੀ ਜੋ ਅੱਜ ਦੇ ਕਾਫ਼ੀ ਥਾਟ ਦੇ ਸਮਾਨ ਹੈ ਤੇ ਸ੍ਰੀ ਰਾਗ ਵੀ ਕਾਫ਼ੀ ਥਾਟ ਦੇ ਸਵਰਾਂ ਤੇ ਹੀ ਗਾਇਆ ਜਾਂਦਾ ਸੀ। ਅੱਜ ਵੀ ਦੱਖਣੀ ਸੰਗੀਤ ਪ੍ਰਣਾਲੀ ਵਿੱਚ ਸ੍ਰੀ ਰਾਗ ਦਾ ਇਹੀ ਸਰੂਪ ਸਾਡੇ ਕਾਫ਼ੀ ਥਾਟ ਵਾਲਾ ਹੀ ਪ੍ਰਚਲਿਤ ਹੈ ਪਰ ਉਹ ਇਸ ਥਾਟ ਨੂੰ 'ਖਰਹਰ ਪ੍ਰਿਆ' ਦਾ ਨਾਮ ਦਿੰਦੇ ਹਨ। ਭਾਤਖੰਡੇ ਜੀ ਨੇ ਵਿਅੰਕਟਮੁਖੀ ਦੇ ਗ੍ਰੰਥ 'ਚਤੁਰਦੰਡਪ੍ਰਕਾਸ਼ਿਕਾ' ਦੇ ਕੁੱਲ ੭੨ ਥਾਟਾਂ ਵਿੱਚੋਂ ਜੋ ਦਸ ਥਾਟ ਉੱਤਰੀ ਸੰਗੀਤ ਲਈ ਚੁਣੇ, ਉਹਨਾਂ ਵਿੱਚੋਂ ਇੱਕ ਥਾਟ ਸ੍ਰੀ ਰਾਗ ਹੈ ਜੋ ਉੱਤਰੀ ਸੰਗੀਤ ਦਾ ਕਾਫ਼ੀ ਥਾਟ ਹੈ। ਭਾਤਖੰਡੇ "ਸੰਗੀਤ ਸ਼ਾਸਤਰ ਭਾਗ ਤੀਜਾ" ਪੰਨਾ ੪੪ ਤੇ ਕਰਤਾ ਨੇ ਦੱਖਣੀ ਪੱਧਤੀ ਵਿੱਚ ਸ੍ਰੀ ਰਾਗ ਦਾ ਆਰੋਹ-ਅਵਰੋਹ ਇਸ ਪ੍ਰਕਾਰ ਦਿੱਤਾ ਹੈ। ਸ ਰ ਮ ਪ ਨੁ ਸੰ, ਸੰ ਨੁ ਪ ਧ ਨੁ ਪ, ਮ ਰ ਗੁ ਰ ਸ। ਪਰ ਉੱਤਰੀ ਸੰਗੀਤ ਵਿੱਚ ਲਗਭਗ ਦੋ ਢਾਈ ਸਦੀਆਂ ਤੋਂ ਸ੍ਰੀ ਰਾਗ ਦਾ ਪ੍ਰਚਲਿਤ ਸਰੂਪ ਪੂਰਵੀ ਥਾਟ ਵਾਲਾ ਹੀ ਹੈ। 'ਰਾਗ ਵਿਯਾਕਰਨ' ਦੇ ਕਰਤਾ ਸ੍ਰੀ ਵਿਮਲਾਕਾਂਤ ਰਾਏ ਚੌਧਰੀ ਤੇ ਤਕਰੀਬਨ ਹੋਰ ਸਾਰੇ ਹੀ ਗ੍ਰੰਥਕਾਰ ਇਸ ਸਰੂਪ ਨਾਲ ਸਹਿਮਤ ਹਨ।

ਪ੍ਰਚਲਿਤ ਪੂਰਵੀ ਥਾਟ ਤੋਂ ਉਤਪੰਨ ਸ੍ਰੀ ਰਾਗ ਦੇ ਵਾਦੀ ਸੰਵਾਦੀ ਬਾਰੇ ਦੋ ਵੱਖ-ਵੱਖ ਮੱਤ ਹਨ। ਕੁਝ ਵਿਦਵਾਨ ਰਿਸ਼ਭ ਵਾਦੀ ਤੇ ਪੰਚਮ ਸੰਵਾਦੀ ਮੰਨਦੇ ਹਨ, ਜਦੋਂ ਕਿ ਦੂਸਰੇ ਪੰਚਮ ਵਾਦੀ ਤੇ ਰਿਸ਼ਭ ਸੰਵਾਦੀ ਮੰਨਦੇ ਹਨ। ਵੈਸੇ ਤਾਂ ਵਾਦੀ-ਸੰਵਾਦੀ ਸਵਰਾਂ ਦਾ ਅੰਤਰ ਸ਼ੜਜ-ਪੰਚਮ ਜਾਂ ਸ਼ੜਜ-ਮਧਿਅਮ ਭਾਵ ਦਾ ਨਿਯਮ ਸਵੀਕਾਰ ਕੀਤਾ ਗਿਆ ਹੈ ਜਿਸ ਤੇ ਇਹ ਦੋਵੇਂ ਮੱਤ ਹੀ ਪੂਰੇ ਨਹੀਂ ਉਤਰਦੇ, ਪਰ ਰਿਸ਼ਭ ਨੂੰ ਵਾਦੀ ਤੇ ਪੰਚਮ ਨੂੰ ਸੰਵਾਦੀ ਮੰਨਣਾ ਹੀ ਜ਼ਿਆਦਾ ਠੀਕ ਬਣ ਜਾਂਦਾ ਹੈ ਤੇ ਇਹੀ ਮੱਤ ਜ਼ਿਆਦਾ ਪ੍ਰਚਲਿਤ ਹੈ। ਇਹ ਰਾਗ ਵੈਸੇ ਵੀ ਸ਼ਾਮ ਦੇ ਸੰਧੀ ਪ੍ਰਕਾਸ਼ ਰਾਗਾਂ ਦੀ ਸ਼੍ਰੇਣੀ ਵਿੱਚ ਆਉਂਦਾ

ਹੈ ਤੇ ਸੂਰਜ ਛਿਪਣ ਸਮੇਂ ਗਾਇਆ ਜਾਂਦਾ ਹੈ ਸੋ ਐਸੇ ਰਾਗਾਂ ਦਾ ਵੀ ਸ਼ਾਸਤਰ ਅਨੁਸਾਰ ਵਾਦੀ ਸਵਰ ਸਪਤਕ ਦੇ ਪੂਰਵਾਂਗ ਵਿੱਚ ਹੀ ਹੋਣਾ ਠੀਕ ਹੈ। ਵੈਸੇ ਵੀ ਇਸ ਰਾਗ ਵਿੱਚ ਰਿਸ਼ਭ ਸਵਰ ਦਾ ਲਗਾਵ ਏਨਾ ਪ੍ਰਬਲ ਹੈ ਕਿ ਪੂਰਵਾਂਗ ਵਿੱਚ ਰਿਸ਼ਭ ਤੇ ਨਿਆਸ ਕਰਨਾ ਜ਼ਰੂਰੀ ਬਣ ਜਾਂਦਾ ਹੈ। ਸ੍ਰੀ ਰਾਗ ਪੂਰਵੀ ਥਾਟ ਦੇ ਹੋਰ ਕਈ ਰਾਗਾਂ ਜਿਵੇਂ ਪੂਰੀਆ ਧਨਾਸਰੀ, ਬਸੰਤ, ਪਰਜ, ਜੈਤਸਰੀ, ਟੰਕੀ, ਤ੍ਰਿਵੇਣੀ ਆਦਿ ਦੇ ਨੇੜੇ ਹੈ। ਰਾਗ ਬਸੰਤ ਤੇ ਪਰਜ ਵਿੱਚ ਆਰੋਹ ਵਿੱਚ ਰਿਸ਼ਭ ਤੇ ਪੰਚਮ ਵਰਜਿਤ ਹਨ ਇਸ ਲਈ ਉਹਨਾਂ ਦਾ ਚਲਨ ਵੱਖਰਾ ਹੋ ਜਾਂਦਾ ਹੈ। ਜੈਤਸਰੀ ਵਿੱਚ ਨ਼ ਸ ਗ ਮ̍ ਪ, ਪੂਰੀਆ ਧਨਾਸਰੀ ਵਿੱਚ ਨ਼ ਰੁ ਗ, ਮ̍ ਪ, ਰਾਗ ਟੰਕੀ ਵਿੱਚ ਗ ਰੁ ਸ ਗ ਪ ਤੇ ਪੂਰਵੀ ਵਿੱਚ ਸ, ਰੁ ਗ, ਮ̍ ਪ, ਤ੍ਰਿਵੇਣੀ ਰਾਗ ਵਿੱਚ ਰੁਸ, ਗਪਗਰੁ, ਸ ਦਾ ਪ੍ਰਯੋਗ ਹੈ। ਸੋ ਸ੍ਰੀ ਰਾਗ ਦਾ ਪੂਰਵਾਂਗ ਦੇ ਆਰੋਹ ਵਿੱਚ ਹੀ ਦੂਜੇ ਰਾਗਾਂ ਤੋਂ ਆਪਣਾ ਇੱਕ ਵੱਖਰਾ ਸਰੂਪ ਬਣ ਜਾਂਦਾ ਹੈ। ਇਸ ਰਾਗ ਦਾ ਆਪਣਾ ਇੱਕ ਨਿਵੇਕਲਾ ਹੀ ਚਲਣ ਹੈ, ਵਿਸ਼ੇਸ਼ ਕਰਕੇ ਸ੍ਰੀਰਾਗ ਦੇ ਪੂਰਵਾਂਗ ਵਿੱਚ, ਆਰੋਹ ਵਿੱਚ ਸ ਰੁ ਰੁ ਪ ਜਾਂ ਸ ਰੁ ਮ̍ ਪ ਦੇ ਚਲਨ ਨਾਲ ਇਹ ਦੂਜੇ ਰਾਗਾਂ ਤੋਂ ਵੱਖ ਹੋ ਜਾਂਦਾ ਹੈ। ਉਤਰਾਂਗ ਵਿੱਚ ਆਰੋਹ ਵਿੱਚ ਮ̍ ਪ ਨ ਸਂ ਸ੍ਰੀ ਤੇ ਜੈਤਸਰੀ ਦੋਹਾਂ ਰਾਗਾਂ ਵਿੱਚ ਲਿਆ ਜਾਂਦਾ ਹੈ ਪਰ ਸ੍ਰੀ ਰਾਗ ਵਿੱਚ ਮ̍ ਪ ਨ ਸਂ ਰੁਂ ਦਾ ਜ਼ਿਆਦਾ ਪ੍ਰਯੋਗ ਹੈ ਤੇ ਜੈਤਸਰੀ ਵਿੱਚ ਮ̍ ਪ ਨ ਸਂ ਜਾਂ ਪ ਧੁ ਪ ਸਂ ਦਾ ਪ੍ਰਯੋਗ ਹੈ। ਸੋ ਇਸ ਪ੍ਰਯੋਗ ਨਾਲ ਸ੍ਰੀ ਤੇ ਜੈਤਸਰੀ ਵੱਖ ਹੋ ਜਾਂਦੇ ਹਨ। ਪਰਜ ਵਿੱਚ ਮ̍ ਧੁ ਨ ਸਂ ਬਸੰਤ ਵਿੱਚ ਮ̍ ਧੁ ਰੁਂ ਸਂ ਪੂਰੀਆ ਧਨਾਸਰੀ ਵਿੱਚ ਧੁ ਪ, ਨ ਸਂ ਹੈ ਤੇ ਪੂਰਵੀ ਵਿੱਚ ਮ̍ਪ ਧੁ, ਨ ਸਂ ਦਾ ਪ੍ਰਯੋਗ ਹੁੰਦਾ ਹੈ। ਸੋ ਸਿਰੀਰਾਗ ਦਾ ਆਰੋਹ ਵਿੱਚ ਹੀ ਇਹਨਾਂ ਸਾਰੇ ਰਾਗਾਂ ਤੋਂ ਆਪਣਾ ਇੱਕ ਵੱਖਰਾ ਚਲਨ ਹੈ ਜੋ ਦੂਜੇ ਸਮ-ਪ੍ਰਕ੍ਰਿਤਕ ਰਾਗਾਂ ਤੋਂ ਇਸ ਨੂੰ ਅੱਡ ਕਰ ਦਿੰਦਾ ਹੈ। ਅਵਰੋਹ ਵਿੱਚ ਵਿਸ਼ੇਸ਼ ਕਰਕੇ ਰੁਂS ਸਂ ਨ ਧੁ ਪ, ਧੁ ਮ̍ ਗ ਰੁ, ਪ ਰੁ, ਸ ਸਵਰਾਂ ਦਾ ਪ੍ਰਯੋਗ ਤੇ ਧੁ ਧੁ ਪ, ਰੁ ਰੁ ਸ ਸਵਰ ਸੰਗਤੀਆਂ ਨਾਲ ਸਿਰੀਰਾਗ ਦੀ ਇੱਕ ਆਪਣੀ ਵੱਖਰੀ ਛਬੀ ਦਿਸ ਆਉਂਦੀ ਹੈ। ਪ ਮ̍ ਗ ਰੁ ਗ ਰੁ, ਸ ਤੇ ਪ ਰੁ ਮੀਂਡ ਦੁਆਰਾ ਲੈਣ ਨਾਲ ਰਾਗ ਦਾ ਆਪਣਾ ਸਰੂਪ ਜਾਗਦਾ ਹੈ। ਸਿਰੀਰਾਗ ਇੱਕ ਮੀਂਡ ਪ੍ਰਧਾਨ ਤੇ ਮਧੁਰ ਰਾਗ ਹੈ। ਸ਼ਾਂਤ ਤੇ ਗੰਭੀਰ ਪ੍ਰਕ੍ਰਿਤੀ ਦਾ ਰਾਗ ਹੈ ਤੇ ਭਗਤੀ ਭਾਵ ਦੀਆਂ ਬੰਦਸ਼ਾਂ ਲਈ ਬਹੁਤ ਅਨੁਕੂਲ ਹੈ। ਇਸ ਰਾਗ ਦਾ ਚਲਨ ਜ਼ਿਆਦਾ ਕਰਕੇ ਮੱਧ ਤੇ ਮੰਦਰ ਸਪਤਕ ਵਿੱਚ ਰਹਿੰਦਾ ਹੈ। ਸ਼ਾਸਤਰੀ ਸੰਗੀਤ ਦੀ ਤਕਰੀਬਨ ਹਰ ਪ੍ਰਚਲਿਤ ਸ਼ੈਲੀ ਦੀਆਂ ਬੰਦਸ਼ਾਂ ਇਸ ਰਾਗ ਵਿੱਚ ਗਾਈਆਂ ਵਜਾਈਆਂ ਜਾਂਦੀਆਂ ਹਨ। ਇਸ ਰਾਗ ਦਾ ਗਾਇਣ ਕਰਨਾ ਕਠਨ ਹੈ। ਬੜ੍ਹਤ ਸਮੇਂ ਤਾਂ ਰਾਗ ਦਾ ਸਰੂਪ ਬਣਿਆ ਰਹਿੰਦਾ ਹੈ ਪਰ ਤਾਨਾਂ ਵਿੱਚ ਰਾਗ ਦਾ ਸਹੀ ਸਰੂਪ ਬਣਾਈ ਰੱਖਣਾ ਬਹੁਤ ਮੁਸ਼ਕਲ ਪੈਂਦਾ ਹੈ। ਚੰਗੇ ਗਾਇਕ ਹੀ ਠੀਕ ਢੰਗ ਨਾਲ ਗਾਇਣ ਕਰ ਸਕਦੇ ਹਨ। ਆਰੋਹ ਵਿੱਚ ਰਿਸ਼ਭ ਤੋਂ ਮਧਿਅਮ ਜਾਂ ਰਿਸ਼ਭ ਤੋਂ ਪੰਚਮ ਦਾ ਲਗਾਵ ਕਾਫ਼ੀ ਕਠਨ ਹੋ ਜਾਂਦਾ ਹੈ। ਰੁ ਮ̍ ਪ ਨ ਸਂ ਰੁਂ ਨੂੰ ਸਪਾਟ ਤਾਨ ਵਿੱਚ ਲੈਣਾ ਵੀ ਬਹੁਤ ਰਿਆਜ਼ ਨਾਲ ਹੀ ਗਲੇ ਵਿੱਚ ਬੈਠ ਸਕਦਾ ਹੈ। ਅਵਰੋਹ ਵਿੱਚ ਭਾਵੇਂ ਪ ਮ̍ ਗ ਰੁ ਸਵਰ ਲਏ ਜਾਂਦੇ ਹਨ ਪਰ ਪ ਰੁ ਮੀਂਡ ਦੁਆਰਾ ਲੈਣ ਨਾਲ ਰਾਗ ਦਾ ਆਪਣਾ ਸਰੂਪ ਜਾਗਦਾ ਹੈ।

ਗੁਰਮਤਿ ਸੰਗੀਤ ਦੇ ਖੋਜੀਆਂ ਵਿੱਚੋਂ ਸ੍ਰੀਮਾਨ ਭਾਈ ਸਾਹਿਬ ਡਾਕਟਰ ਵੀਰ ਸਿੰਘ ਦੇ 'ਗੁਰਮਤ ਸੰਗੀਤ ਪਰ ਹੁਣ ਤੀਕ ਮਿਲੀ ਖੋਜ' ਪੰਨਾ ੨੩ ਅਨੁਸਾਰ ਸਿਰੀ ਰਾਗੁ ਗੁਰਮਤਿ ਸੰਗੀਤ ਵਿੱਚ ਖ਼ਾਲਸ 'ਸ਼ੁੱਧ' ਰਾਗ ਮੰਨਿਆ ਹੈ। ਭਾਵੇਂ ਇਹ ਰਾਗਮਾਲਾ ਦੇ ਕ੍ਰਮ ਨਾਲ ਪੰਜਵਾਂ ਰਾਗ ਲਿਖਿਆ ਹੈ ਪਰੰਤੂ ਇਸ ਰਾਗ ਦੀ ਆਦਿ ਕਾਲ ਵਿੱਚ ਆਦਿ ਉਤਪਤੀ ਸੰਗੀਤ ਮੰਨਦਾ ਹੈ। ਕਈ ਮਹਾਤਮਾ ਇਹ ਵੀ ਕਹਿੰਦੇ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ਼ਾਂਤਿ ਰਸ ਦਾ ਰਾਗ ਆਦਿ ਕਾਲ ਸੰਗੀਤ ਦੇ ਆਰੰਭ ਵੇਲੇ

ਵੇਈਂ ਨਦੀ ਦੇ ਕਿਨਾਰੇ ਉਦਿਆਨ ਵਿੱਚ ਬੈਠ ਕੇ (੧੫੬੦ ਬਿ: ਵਿੱਚ) ਇਸ ਰਾਗ ਤੋਂ 'ਮੋਤੀ ਤ ਮੰਦਰ' ਤੋਂ ਮਰਦਾਨੇ ਰਾਹੀਂ ਆਰੰਭਿਆ। ਇਸੇ ਲਈ ਪੰਚਮ ਪਾਤਸ਼ਾਹ ਜੀ ਨੇ ਵੀ ਇਸ ਰਾਗ ਨੂੰ ਜੇਠਾ, ਮੋਹਰੀ, ਮੁੱਖ ਜਾਣ ਕੇ ਆਦਿ ਵਿੱਚ ਹੀ ਜਗਹ ਬਖ਼ਸ਼ੀ। ਇਸ ਤੋਂ ਵੀ ਪਿੱਛੇ ਤੁਰੀਏ ਤਾਂ ਨਾਨਕ ਪ੍ਰਕਾਸ਼ ਤੇ ਬਾਲੇ ਵਾਲੀ ਸਾਖੀ ਵਿੱਚ ਗੁਰੂ ਜੀ ਨੇ ਪਾਂਧੇ ਪ੍ਰਤੀ ਜੋ ਆਦਿ ਉਪਦੇਸ਼ ਕੀਤਾ 'ਜਾਲਿ ਮੋਹੁ ਘਸਿ ਮਸੁ ਕਰਿ' ਸੋ ਭੀ ਸਿਰੀਰਾਗੁ ਵਿੱਚ ਕੀਤਾ। ਭਾਈ ਮਨੀ ਸਿੰਘ ਜੀ ਦੀ ਸਾਖੀ ਵਿੱਚ ਲਿਖਿਆ ਹੈ ਕਿ ਬ੍ਰਿਜ ਨਾਥ ਪੰਡਿਤ ਪ੍ਰਤੀ ਇਹ ਸ਼ਬਦ ਸਿਰੀਰਾਗੁ ਵਿੱਚ ਪਹਿਲਾ ਉਪਦੇਸ਼ ਹੋਇਆ। ਪੁਰਾਤਨ ਸਾਖੀ ਵਿੱਚ ਗੁਰੂ ਜੀ ਦੀ ਲਿਖੀ ਪੱਟੀ ਦੇ ਉਪਰੰਤ ਪਾਂਧੇ ਪ੍ਰਤੀ ਉਪਦੇਸ਼ ਰੂਪ ਬਾਣੀ ਇਹੋ ਸ਼ਬਦ ਸਿਰੀਰਾਗੁ ਵਿੱਚ ਹੋਇਆ। ਸੋ ਇੱਕ ਇਹ ਪਹਿਲਾ ਮੋਹਰੀ ਰਾਗ ਅਤੇ ਦੂਜਾ ਪਹਿਲਾ ਭੈਰਉ ਰਾਗ ਇਹ ਦੋਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਪਰਵਾਨ ਰੱਖੇ ਹਨ। ਹੋਰਨਾਂ ਮੱਤਾਂ ਵਿੱਚ ਸ਼ਿਵ ਅਤੇ ਕਾਲੀਨਾਥ ਮੱਤ ਵਿੱਚ ਸਿਰੀਰਾਗ ਪਹਿਲਾ ਹੈ ਅਤੇ ਭਰਤ ਤੇ ਹਨੂਮਾਨ ਮੱਤ ਵਿੱਚ ਭੈਰਉ ਪਹਿਲਾ ਹੈ। ਸ੍ਰੀ ਮਾਨ ਡਾਕਟਰ ਚਰਨ ਸਿੰਘ ਜੀ ਦੀ 'ਗੁਰਮਤ ਸੰਗੀਤ ਪਰ ਹੁਣ ਤੀਕ ਮਿਲੀ ਖੋਜ' ਪੰਨਾ ੧੮ ਅਨੁਸਾਰ ਸਿਰੀਰਾਗ ਨੂੰ ਜੇਠ, ਹਾੜ ਤੇ ਮਾਘ, ਫੱਗਣ ਦੇ ਮਹੀਨੇ ਤਪੱਸਵੀ ਲੋਕ ਬਨਾਂ ਵਿੱਚ ਗਾਉਂਦੇ ਹਨ। ਵਡਹੰਸ, ਟੰਕ, ਗਉੜੀ ਇਹ ਤਿੰਨੇ ਮਿਲਨ ਤਾਂ ਸਿਰੀਰਾਗ ਹੁੰਦਾ ਹੈ। 'ਸੁਰ ਤਾਲ ਸਮੂਹ' ਵਿੱਚ ਲਿਖਿਆ ਹੈ ਅੰਸ਼, ਗ੍ਰਿਹ, ਨਯਾਸ ਇਸ ਦਾ ਖਰਜ ਹੈ, ਸੰਧਿਆ ਵੇਲੇ ਘੜੀ ਕੁ ਦਿਨ ਰਹਿੰਦੇ ਇਸ ਨੂੰ ਗਾਵੀਂਦਾ ਹੈ। ਇਹ ਰਾਗ ਤਨਕ, ਗਉਰੀ ਤੇ ਵਡਹੰਸ ਮਿਲ ਕੇ ਸਿਰੀਰਾਗ ਹੁੰਦਾ ਹੈ ਅਤੇ ਕਈ ਮੱਤ ਵਾਲੇ ਸੰਕਰਾ ਵਰਨ, ਮਾਲਸਿਰੀ ਮਿਲ ਕੇ ਬਣਿਆ ਮੰਨਦੇ ਹਨ, ਪਰੰਤੂ ਗੁਰਮਤਿ ਸੰਗੀਤ ਵਿੱਚ ਹੋਰਨਾਂ ਰਾਗਾਂ ਵਿੱਚੋਂ ਸਿਰੀਰਾਗੁ ਸ਼ੁੱਧ ਰਾਗ ਹੈ। ਭਾਈ ਕਾਨ੍ਹ ਸਿੰਘ ਨਾਭਾ ਦੇ 'ਮਹਾਨ ਕੋਸ਼' ਅਨੁਸਾਰ ਸਿਰੀਰਾਗੁ ਪੂਰਬੀ ਥਾਟ ਦਾ ਆੜਵ-ਸੰਪੂਰਨ ਜਾਤੀ ਦਾ ਰਾਗ ਹੈ। ਆਰੋਹ ਵਿੱਚ ਗੰਧਾਰ ਤੇ ਧੈਵਤ ਵਰਜਿਤ ਹਨ। ਰਿਸ਼ਭ ਵਾਦੀ, ਪੰਚਮ ਸੰਵਾਦੀ ਹੈ। ਰਿਸ਼ਭ ਧੈਵਤ ਕੋਮਲ, ਮਧਿਅਮ ਤੀਵਰ ਹੋਰ ਸਵਰ ਸ਼ੁੱਧ ਹਨ। ਗਾਉਣ ਦਾ ਸਮਾਂ ਲੌਢਾ ਵੇਲਾ ਹੈ। ਡਾ.ਜੀ.ਐਸ. ਮਾਨਸੁਖਾਨੀ ਨੇ 'ਇੰਡੀਅਨ ਕਲਾਸੀਕਲ ਮਿਊਜ਼ਕ ਐਂਡ ਸਿਖ ਕੀਰਤਨ' ਵਿੱਚ ਸਿਰੀਰਾਗੁ ਦਾ ਪੂਰਵੀ ਥਾਟ ਦਾ ਇਹੀ ਪ੍ਰਚਲਿਤ ਸਰੂਪ ਮੰਨਿਆ ਹੈ। ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ ਪ੍ਰਕਾਸ਼ਿਤ ''ਦਾ ਐਨਸਾਈਕਲੋਪੀਡੀਆ ਆਫ਼ ਸਿੱਖਇਜ਼ਮ ਵੋ. ੨ ਪੰਨਾ ੧੭੦ ਅਨੁਸਾਰ ਸ੍ਰੀਰਾਗੁ ਦਾ ਸਰੂਪ ਪ੍ਰਚਲਿਤ ਪੂਰਵੀ ਥਾਟ ਵਾਲਾ ਹੀ ਹੈ।

ਗੁਰਮਤਿ ਸੰਗੀਤ ਦੇ ਗਾਇਕ ਗ੍ਰੰਥਕਾਰਾਂ ਵਿੱਚੋਂ 'ਪ੍ਰਾਚੀਨ ਰੀਤ ਰਤਨਾਵਲੀ' ਦੇ ਕਰਤਾ ਭਾਈ ਅਵਤਾਰ ਸਿੰਘ, ਗੁਰਚਰਨ ਸਿੰਘ ਨੇ ਸ੍ਰੀ ਰਾਗੁ ਦੇ ਪੂਰਵੀ ਥਾਟ ਤੇ ਕਾਫ਼ੀ ਥਾਟ ਦੇ ਦੋ ਵੱਖ ਵੱਖ ਸਰੂਪ ਤੇ ਬੰਦਸ਼ਾਂ ਵੀ ਦਿੱਤੀਆਂ ਹਨ। ਸੰਤ ਸਰਵਣ ਸਿੰਘ ਗੰਧਰਵ ਨੇ 'ਸੁਰ ਸਿਮਰਣ ਸੰਗੀਤ' ਭਾਗ-੩ ਵਿੱਚ ਪੂਰਵੀ ਥਾਟ ਤੇ ਭਾਗ-੬ ਵਿੱਚ ਕਾਫ਼ੀ ਥਾਟ ਦਾ ਸਰੂਪ ਤੇ ਬੰਦਸ਼ਾਂ ਦਿਤੀਆਂ ਹਨ। ਇਹਨਾਂ ਦੋਹਾਂ ਹੀ ਗ੍ਰੰਥਾਂ ਵਿੱਚ ਦਿੱਤੇ ਕਾਫ਼ੀ ਥਾਟ ਦੇ ਸਰੂਪ ਤਕਰੀਬਨ ਇੱਕੋ ਜਿਹੇ ਹੀ ਹਨ। ਇਸ ਵਿੱਚ ਦੋਵੇਂ ਨਿਸ਼ਾਦ, ਗੰਧਾਰ ਕੋਮਲ ਹੋਰ ਸਵਰ ਸ਼ੁੱਧ ਹਨ। ਆਰੋਹ ਵਿੱਚ ਗੰਧਾਰ ਤੇ ਧੈਵਤ ਵਰਜਿਤ ਹੋਣ ਕਾਰਨ ਜਾਤੀ ਔੜਵ-ਸੰਪੂਰਨ ਹੈ। ਵਾਦੀ ਰਿਸ਼ਭ ਸੰਵਾਦੀ ਪੰਚਮ ਹੈ ਤੇ ਸਮਾਂ ਰਾਤ ਦਾ ਪਹਿਲਾ ਪਹਿਰ ਹੈ। ਆਰੋਹ - ਸ ਰ ਮ ਪ ਨ ਸੰ ਅਵਰੋਹ - ਸੰ ਨੁ ਧ ਪ ਮ ਗੁ ਰ ਸ। ਡਾਕਟਰ ਗੁਰਨਾਮ ਸਿੰਘ ਨੇ ਆਪਣੀ ਪੁਸਤਕ 'ਆਦਿ ਗ੍ਰੰਥ ਰਾਗ-ਕੋਸ਼' ਵਿੱਚ ਸਿਰੀ ਰਾਗੁ ਦਾ ਇੱਕ ਕਾਫੀ ਥਾਟ ਦਾ, ਦੂਜਾ ਪੂਰਵੀ ਥਾਟ ਵਾਲਾ ਪ੍ਰਚਲਿਤ ਸਰੂਪ ਹੀ ਦਿੱਤਾ ਹੈ। 'ਗੁਰਬਾਣੀ ਸੰਗੀਤ' ਦੇ ਕਰਤਾ ਸਰਦਾਰ ਗਿਆਨ ਸਿੰਘ ਐਬਟਾਬਾਦ, 'ਸ੍ਰੀ ਗੁਰੂ ਗ੍ਰੰਥ ਸਾਹਿਬ ਰਾਗੁ ਰਤਨਾਵਲੀ' ਦੇ ਕਰਤਾ ਪ੍ਰੋਫ਼ੈਸਰ ਤਾਰਾ ਸਿੰਘ, 'ਗੁਰਮਤ ਸੰਗੀਤ ਸਾਗਰ' ਦੇ ਕਰਤਾ ਪ੍ਰਿੰਸੀਪਲ ਦਿਆਲ ਸਿੰਘ ਤੇ 'ਗੁਰੂ ਨਾਨਕ ਸੰਗੀਤ ਪੱਧਤੀ ਗ੍ਰੰਥ' ਜਵੱਦੀ ਟਕਸਾਲ ਇਹਨਾਂ ਸਭ ਨੇ

ਪੂਰਵੀ ਥਾਟ ਵਾਲਾ ਹੀ ਸਰੂਪ ਦਿੱਤਾ ਹੈ। ਸੋ ਪ੍ਰਮਾਣਿਕ ਤੱਥਾਂ ਦੇ ਆਧਾਰ ਤੇ ਮੈਂ ਸਿਰੀ ਰਾਗੁ ਦੇ ਇਸ ਪਰੰਪਰਾਗਤ ਸਰੂਪ ਨੂੰ ਨਿਸ਼ਚਿਤ ਰੂਪ ਵਿੱਚ ਪ੍ਰਵਾਣਿਤ ਮੰਨਦਾ ਹਾਂ, ਇੱਥੇ ਇਹੀ ਸਰੂਪ ਦਿੱਤਾ ਜਾ ਰਿਹਾ ਹੈ।

**ਸ਼ਬਦ ਤਰਤੀਬ :-**

''ਰਾਗਾ ਵਿਚਿ ਸ੍ਰੀਰਾਗੁ ਹੈ ਜੇ ਸਚਿ ਧਰੇ ਪਿਆਰੁ'' (ਮ:੩, ੮੩ ਪੰ)

''ਰਾਗਨ ਮੈ ਸਿਰੀ ਰਾਗੁ ਪਾਰਸ ਪਖਾਨ ਹੈ'' (ਕ: ੩੭੬ ਭਾਈ ਗੁਰਦਾਸ ਜੀ)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਾਗੁ ਤਰਤੀਬ ਵਿੱਚ ਸਿਰੀਰਾਗੁ ਨੂੰ ਪ੍ਰਥਮ ਅਸਥਾਨ ਦਿੱਤਾ ਗਿਆ ਹੈ। ਇਹ ਬਾਣੀ ੧੪ ਤੋਂ ੯੩ ਪੰਨਾ ਤੱਕ ਹੈ। ਸ਼ਬਦ ਤਰਤੀਬ ਵਿੱਚ ਮ:੧ ਦੇ ੫੩, ਮ:੩ ਦੇ ੩੯, ਮ:੪ ਦੇ ੬ ਤੇ ਮ: ੫ ਦੇ ੩੬ ਕੁੱਲ ੧੩੭ ਸ਼ਬਦ ਹਨ। ਸਿਰੀਰਾਗੁ ਕੀ ਵਾਰ ਮਹਲਾ ੪ ਜੋ ੮੩ ਤੋਂ ੯੧ ਪੰਨਾ ਤੱਕ ਹੈ ਇਸ ਦੀਆਂ ੨੧ ਪਉੜੀਆਂ ਹਨ। ਪਉੜੀ ਨੰ: ੧੪ ਨਾਲ ੩ ਸਲੋਕ ਤੇ ਹੋਰ ਹਰੇਕ ਪਉੜੀ ਨਾਲ ਦੋ ਦੋ ਸਲੋਕ, ਕੁੱਲ ੪੩ ਸਲੋਕ ਹਨ। ਇਨ੍ਹਾਂ ਵਿੱਚ ਮਹਲਾ ੧ ਦੇ ੭, ਮ: ੨ ਦੇ ੨, ਮ:੩ ਦੇ ੩੩, ਮ:੫ ਦਾ ੧ ਸਲੋਕ ਹੈ। ਭਗਤ ਬਾਣੀ ਦੀ ਰਚਨਾ ੯੧ ਤੋਂ ੯੩ ਪੰਨਾ ਤੱਕ ਹੈ ਜਿਸ ਵਿੱਚ ਭਗਤ ਕਬੀਰ ਜੀ ਦੇ ੨, ਭਗਤ ਤ੍ਰਿਲੋਚਨ, ਭਗਤ ਬੇਣੀ ਤੇ ਭਗਤ ਰਵਿਦਾਸ ਜੀ ਦਾ ਇੱਕ-ਇੱਕ ਸ਼ਬਦ, ਕੁੱਲ ਪੰਜ ਸ਼ਬਦ ਅੰਕਤ ਹਨ।

**ਪਰੀਚੈ:-**

ਰਾਗੁ- ਸਿਰੀਰਾਗੁ ਥਾਟ- ਪੂਰਵੀ ਸਵਰ-ਰਿਸ਼ਭ ਧੈਵਤ ਕੋਮਲ, ਮਧਿਅਮ ਤੀਵਰ ਹੋਰ ਸਭ ਸ਼ੁੱਧ

ਵਰਜਿਤ ਸਵਰ- ਆਰੋਹ ਵਿੱਚ ਗੰਧਾਰ ਤੇ ਧੈਵਤ ਜਾਤੀ-ਔੜਵ-ਸੰਪੂਰਨ

ਵਾਦੀ-ਰਿਸ਼ਭ ਸੰਵਾਦੀ - ਪੰਚਮ ਸਮਾਂ-ਸ਼ਾਮ ਦਾ ਸੰਧੀ ਪ੍ਰਕਾਸ਼।

ਆਰੋਹ - ਸ ਰੁ, ਮ ਪ, ਨ ਸਂ ਅਵਰੋਹ - ਸਂ ਨ ਧੁ ਪ, ਮ ਗ ਰੁ, ਸ

ਮੁੱਖ ਅੰਗ (ਪਕੜ) : ਸ, ਰੁ ਰੁ, ਪ, ਮ ਗ ਰੁ, ਗ ਰੁ, ਰੁ ਸ

ਸਵਰ-ਵਿਸਥਾਰ (ਅਲਾਪ):-

ਸ, ਰੁ ਰੁ ਸ, ਰੁ ਗ ਰੁ ਰੁ ਸ, ਨ਼ ਸ ਨ਼ ਧੁ਼ ਪ਼, ਮ਼ ਪ਼, ਧੁ਼ ਪ਼, ਮ਼ ਪ਼ ਨ਼ ਨ਼ ਸ, ਰੁ ਰੁ ਸ, ਰੁ ਗ ਰੁ, ਮ ਗ ਰੁ, ਰੁ ਸ, ਰੁ ਰੁ ਮ ਪ, ਰੁ ਪ ਮ ਪ, ਮ ਪ ਧੁ ਪ, ਧੁ ਮ ਗ ਰੁ, ਪ ਰੁ, ਰੁ ਗ ਰੁ, ਸ ਰੁ ਰੁ ਸ ਨ਼ ਸ ਰੁ , ਸ।

ਸ ਰੁ ਰੁ, ਗ ਰੁ, ਮ ਗ ਰੁ, ਰੁ ਪ, ਰੁ ਮ ਪ, ਪ ਧੁ ਪ, ਧੁ ਧੁ ਪ, ਪ ਧੁ ਮ ਪ, ਧੁ ਮ ਗ ਰੁ, ਰੁ ਮ ਪ, ਪ ਧੁ ਮ ਗ ਰੁ, ਰੁ ਮ ਪ, ਧੁ ਮ ਪ, ਮ ਪ ਨ ਨ ਧੁ ਪ, ਮ ਪ ਨ ਸਂ ਨ ਧੁ ਪ, ਪ ਧੁ ਮ ਪ, ਮ ਪ ਨ ਸਂ ਨ ਧੁ ਪ, ਪ ਨ ਸਂ, ਨ ਧੁ ਪ, ਧੁ ਮ ਪ, ਧੁ ਮ ਗ ਰੁ, ਪ ਮ ਗ ਰੁ, ਰੁ ਗ ਰੁ, ਸ

ਪ ਮ ਪ, ਨ ਧੁ ਪ, ਮ ਪ ਨ ਸਂ, ਪ ਨ ਸਂ ਰੁਂ ਰੁਂ ਸਂ, ਰੁਂ ਗਂ ਰੁਂ ਸਂ, ਪ ਨ ਸਂ ਰੁਂ ਰੁਂ ਸਂ, ਸਂ ਰੁਂ ਰੁਂ ਗਂ ਰੁਂ, ਮਂ ਗਂ ਰੁਂ, ਰੁਂ ਪਂ, ਮਂ ਗਂ ਰੁਂ, ਰੁਂ ਸਂ, ਨ ਸਂ, ਰੁਂ ਨ ਧੁ ਪ, ਮ ਪ ਨ ਸਂ, ਨ ਧੁ ਪ, ਧੁ ਧੁ ਪ, ਧੁ ਮ ਪ, ਧੁ ਮ ਗ ਰੁ, ਪ ਰੁ, ਰੁ ਗ ਰੁ, ਰੁ ਸ।

## (ਸਿਰੀਰਾਗ ਕੇ ਛੰਤ ਮਹਲਾ ੫) (੮੦)

ਡਖਣਾ।। ਸੋਹੰਦੜੋ ਹਭ ਠਾਇ ਕੋਇ ਨ ਦਿਸੈ ਡੂਜੜੋ।। ਖੁਲੜੇ ਕਪਾਟ ਨਾਨਕ ਸਤਿਗੁਰ ਭੇਟਤੇ।।੧।।

ਪਦ ਅਰਥ : ਹਭ ਠਾਇ- ਹਰੇਕ ਥਾਂ ਵਿੱਚ। ਡੂਜੜੋ- ਪਰਮਾਤਮਾ ਤੋਂ ਵੱਖਰਾ ਕੋਈ ਹੋਰ। ਕਪਾਟ- ਕਵਾੜ, ਭਿੱਤ। ਸਤਿਗੁਰ ਭੇਟਤੇ - ਸਤਿਗੁਰੂ ਨੂੰ ਮਿਲਿਆਂ।

(੮੧)

ਡਖਣਾ।। ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ।। ਜਿਨਾ ਭਾਗ ਮਥਾਹਿ ਸੇ ਨਾਨਕ ਹਰਿ ਰੰਗੁ ਮਾਣਦੋ।।੧।।

ਪਦ ਅਰਥ : ਸਾਈ ਨਾਮੁ - ਖਸਮ ਪ੍ਰਭੂ ਦਾ ਨਾਮ। ਅਮੋਲੁ- ਮੁੱਲ ਤੋਂ ਪਰੇ ਹੈ। ਕੀਮ- ਕੀਮਤ। ਭਾਗ ਮਥਾਹਿ- ਮੱਥੇ ਦੇ ਭਾਗ। ਸੇ- ਉਹ ਬੰਦੇ। ਹਰਿ ਰੰਗੁ- ਪਰਮਾਤਮਾ ਦੇ ਮਿਲਾਪ ਦਾ ਆਨੰਦ। ਮਾਣਦੇ -ਮਾਣਦੇ ਹਨ।

## ਮੰਗਲਾਚਰਣ

### ਸਿਰੀਰਾਗੁ ਏਕ ਤਾਲ ਮਾਤਰਾਂ-12 ਵਿਲੰਭਿਤ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | | | | | | | | ਸਸ |
| | | | | | | | | | | | ਵਾਹਿ |
| ਰੁਰੁ | ਸ-ਸਸ | ਰੁ- | ਰੁਗਰੁ- | ਸਰੁ | ਮੰਮੰ | ਪ- | ਧੁਪ | ਰੁਰੁ | ਰੁਸ | ---- | ਸਰੁਮੰਪ |
| ਗੁਰੂ | ਸੋSਹੰਦ | ਝੋS | ਹSਭS | ਠਾਇ | ਕੋਇ | ਨS | ਦਿਸੈ | ਡੂਜ | ਝੋS | SSSS | ਖੁਲੜੇS |
| ਨਨ | ਧੁਪ | ਪ-ਧੁਪ | ਧੁਧੁਪਪ | ਰੁਰੁਸ- | ---- | ਨ਼ਸਰੁ- | ਰੁ-ਗਰੁ | ਪਪਧੁਪ | ਮੰਪਨਸੰ | ਮੰਪਨਸੰ | ਮੰਪਨਸੰ |
| ਕਪਾ | ਟS | ਨਾSਨਕ | ਸਤਿਗੁਰ | ਭੇਟਤੇS | SSSS | ਸਾSਈS | ਨਾSਮੁS | ਅਮੋਲੁS | ਕੀSਮS | ਕੀSਮS | ਕੀSਮS |
| ਨਸੰਰੁੰ- | ਰੁੰਗੰਰੁੰ- | ਸੰ--- | ਨਸੰਨਨ | ਧੁਧੁਪਪ | ਸ-ਪਪ | ਧੁਮੰਗਰੁ | ਰੁਰੁਸ- | ਧੁਮੰਗਰੁ | ਰੁਰੁਸ- | ਧੁਮੰਗਰੁ | ਰੁਰੁਸ- |
| ਨਕੋਈS | ਜਾਣਦੋS | SSSS | ਜਿਨਾਭਾਗ | ਮਥਾਹਿਸੇ | ਨਾSਨਕ | ਹਰਿਰੰਗੁ | ਮਾਣਦੇS | ਹਰਿਰੰਗੁ | ਮਾਣਦੇS | ਹਰਿਰੰਗੁ | ਮਾਣਦੇS |
| ਰੁਰੁਸਸ | | | | | | | | | | | |
| ਵਾਹਿਗੁਰੂ | | | | | | | | | | | |
| x | | 0 | | 2 | | 0 | | 3 | | 4 | |

### ੧ਓ ਸਤਿਗੁਰ ਪ੍ਰਸਾਦਿ।।

### ਰਾਗੁ ਸਿਰੀਰਾਗੁ ਮਹਲਾ ਪਹਿਲਾ ੧ ਘਰੁ ੧ (੧੪)

ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ।। ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ।।ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ।।੧।।ਹਰਿ ਬਿਨੁ ਜੀਉ ਜਲਿ ਬਲਿ ਜਾਉ।। ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ।।੧।।ਰਹਾਉ।। ਧਰਤੀ ਤ ਹੀਰੇ ਲਾਲ ਜੜਤੀ ਪਲਘਿ ਲਾਲ ਜੜਾਉ।। ਮੋਹਣੀ ਮੁਖਿ ਮਣੀ ਸੋਹੈ ਕਰੇ ਰੰਗਿ ਪਸਾਉ।। ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ।।੨।। ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ।। ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ।। ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ।।੩।। ਸੁਲਤਾਨੁ ਹੋਵਾ ਮੇਲਿ ਲਸਕਰ ਤਖਤਿ ਰਾਖਾ ਪਾਉ।। ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ।। ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ।।੪।।੧।।

ਪਦ ਅਰਥ : ਊਸਰਹਿ -ਬਣ ਜਾਣ। ਕੁੰਗੂ- ਕੇਸਰ। ਅਗਰਿ - ਊਦ ਦੀ ਸੁਗੰਧੀ ਭਰੀ ਲੱਕੜੀ। ਲੀਪਿ-ਲਿਪਾਈ ਕਰਕੇ। ਚਾਉ- ਖ਼ੁਸ਼ੀ ਭੂਲਾ- ਮੈਂ ਭੁਲੇਖਾ ਖਾ ਜਾਵਾਂ, ਕਿਤੇ ਤੈਨੂੰ ਭੁਲਾ ਨਾ ਬੈਠਾਂ। ਜਲਿ ਬਲਿ - ਸੜ ਬਲ। ਮੋਹਣੀ- ਸੁੰਦਰ ਇਸਤਰੀ। ਮੁਖਿ - ਮੂੰਹ ਉੱਤੇ। ਮਣੀ- ਜਵਾਹਰਾਤ। ਰੰਗਿ ਪਸਾਉ - ਪਿਆਰ ਭਰੀ ਖੇਡ, ਹਾਵ-ਭਾਵ। ਸਿਧੁ- ਜੋਗ ਸਾਧਨਾ ਵਿੱਚ ਪੁੱਗਾ ਹੋਇਆ। ਸਿਧਿ ਲਾਈ - ਸਿੱਧੀਆਂ ਮੇਰੇ ਵੱਸ ਵਿੱਚ ਹੋਣ। ਰਿਧਿ- ਰਿੱਧੀਆਂ (ਧੰਨ ਪਦਾਰਥ ਪੈਦਾ ਕਰਨ ਦੀਆਂ ਤਾਕਤਾਂ)। ਗੁਪਤੁ ਪਰਗਟੁ- ਲੁਕ ਜਾਵਾਂ, ਪਰਤੱਖ ਹੋ ਜਾਵਾਂ। ਭਾਉ- ਆਦਰ। ਮੇਲਿ -ਇਕੱਠਾ ਕਰਕੇ। ਲਸਕਰ- ਫ਼ੌਜਾਂ। ਪਾਉ- ਪੈਰ। ਵਾਉ- ਹਵਾ ਸਮਾਨ, ਵਿਅਰਥ।

### ਸਿਰੀਰਾਗੁ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਰੁ | ਗ | ਰੁ | ਰੁ | ਸ | - | ਰੁ | - |
| | | | | | | | | ਹ | ਰਿ | ਬਿ | ਨੁ | ਜੀ | S | ਉ | S |
| ਪ | ਪ | ਮੰ | ਗ | ਰੁ | ਗ | ਰੁ | ਸ | ਸ | - | ਰੁ | ਰੁ | ਮੰ | - | ਪ | ਪ |
| ਜ | ਲਿ | ਬ | ਲਿ | ਜਾ | S | ਉ | S | ਮੈ | S | ਆ | ਪ | ਣਾ | S | ਗੁ | ਰੁ |

## ਸਿਰੀਰਾਗੁ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਮ | ਪ | ਨ | - | ਧੁ | ਧੁ | ਪ | - | ਮ | ਪ | ਨ | ਸੰ | ਰੁੰ | ਨ | ਧੁ | ਪ |
| ਪੂ | ऽ | ਛਿ | ऽ | ਦੇ | ਖਿ | ਆ | ऽ | ਅ | ऽ | ਵ | ਰੁ | ਨਾ | ऽ | ਹੀ | ऽ |
| ਮ | ਗ | ਰੁ | - | ਗ | ਰੁ | - | ਸ | | | | | | | | |
| ਥਾ | ऽ | ऽ | ऽ | ਉ | ऽ | ऽ | ऽ | | | | | | | | |
| × | | | | 2 | | | | 0 | | | | 3 | | | |

**ਅੰਤਰਾ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | ਪ | - | ਮ | ਮ | ਪ | - | ਨ | ਨ |
| | | | | | | | | ਮੋ | ऽ | ਤੀ | ਤ | ਮੰ | ऽ | ਦ | ਰ |
| ਸੰ | - | ਸੰ | - | ਰੁੰ | ਰੁੰ | ਸੰ | - | ਰੁੰ | ਰੁੰ | ਗੰ | ਰੁੰ | ਸੰ | ਨ | ਧੁ | ਪ |
| ਊ | ऽ | ਸ | ऽ | ਰ | ਹਿ | ऽ | ऽ | ਰ | ਤ | ਨੀ | ਤ | ਹੋ | ऽ | ਹਿ | ऽ |
| ਪ | - | ਮ | ਗ | ਰੁ | ਰੁਗ | ਰੁ | ਸ | | | | | | | | |
| ਜ | ऽ | ੜਾ | ऽ | ਉ | ऽऽ | ऽ | ऽ | | | | | | | | |
| × | | | | 2 | | | | 0 | | | | 3 | | | |

**ਤਾਨਾਂ ਤੇ ਤਿਹਾਈਆਂ:-**

1 ਸਰੁ ਗਰੁ ਮਪ ਧੁਪ ਮਗ ਰੁਗ ਰੁਰੁ ਸ- 2 ਸਰੁ ਮਪ ਧੁਪ ਨਨ ਧੁਪ ਮਗ ਰੁਰੁ ਸ-
3 ਨ਼ਸ ਰੁਮ ਪਨ ਸੰਰੁੰ ਸੰਨ ਧੁਪ ਮਗ ਰੁਸ 4 ਸਰੁ ਮਪ ਨਸੰ ਰੁੰਸੰ ਨਧੁ ਪਮ ਗਰੁ ਸ-
5 ਪਪ ਮਗ ਰੁਸ ਨਨ ਧੁਪ ਮਗ ਰੁਸ ਨ਼ਸ 6 ਪਨ ਸੰਰੁੰ ਸੰਨ ਧੁਪ ਮਪ ਮਗ ਰੁਰੁ ਸ-
7 ਮਪ ਧੁਪ ਨਸੰ ਨਨ ਧੁਪ ਮਗ ਰੁਗ ਰੁਸ ਮਪ ਨਸੰ ਰੁੰਰੁੰ ਸੰਨ ਧੁਪ ਮਗ ਰੁਗ ਰੁਸ
8 ਸਰੁ ਮਪ ਮਗ ਰੁਸ ਸਰੁ ਮਪ ਨਨ ਧੁਪ ਨਸੰ ਰੁੰਰੁੰ ਸੰਨ ਧੁਪ ਮਗ ਰੁਰੁ ਗਰੁ ਸ-
9 ਸਰੁ ਗਰੁ ਮਗ ਰੁਸ ਰੁਰੁ ਪਪ ਧੁਮ ਗਰੁ ਮਪ ਨਸੰ ਰੁੰਰੁੰ ਸੰਨ ਧੁਪ ਮਗ ਰੁਰੁ ਸਸ

1. ਬੰਦਸ਼ ਅਨੁਸਾਰ ਸੱਮ ਤੋਂ 'ਜਲਿ ਬਲਿ' ਤੋਂ ਦੁਗੁਨ ਲੈ ਕੇ ਅਸਥਾਈ ਪੂਰੀ ਗਾਇਣ ਕਰਨੀ ਹੈ। ਫਿਰ 'ਹਰਿ ਬਿਨੁ ਜੀਉ' ਦੀ ਦੁਗੁਨ ਵਿੱਚ ਹੀ ਤਿਹਾਈ ਲੈ ਕੇ ਸੱਮ ਤੇ ਆਉਣਾ ਹੈ।

2. ਸੱਮ ਤੋਂ 'ਹਰਿ ਬਿਨੁ ਜੀਉ ਜਲਿ ਬਲਿ' ਬੰਦਸ਼ ਅਨੁਸਾਰ ਦੁਗੁਨ ਵਿੱਚ ਤਿੰਨ ਵਾਰ ਲੈ ਕੇ ਜਲਿ ਤੇ ਸੱਮ ਤੇ ਖ਼ਤਮ ਕਰਨਾ ਹੈ।

3. 9ਵੀਂ ਤੋਂ 16ਵੀਂ ਮਾਤਰ ਤੱਕ ਦੇ ਟੁਕੜੇ ਨੂੰ ਬੰਦਸ਼ ਅਨੁਸਾਰ 9ਵੀਂ ਮਾਤਰ ਤੋਂ 'ਹਰਿ ਬਿਨੁ ਜੀਉ' ਬਰਾਬਰ ਦੀ ਲੈਅ ਵਿੱਚ ਤਿੰਨ ਵਾਰ ਗਾਇਣ ਕਰਕੇ ਸੱਮ ਤੇ ਛੱਡਣਾ ਹੈ।

ਨੋਟ : ਤਾਨਾਂ ਤੇ ਐਸੀਆਂ ਮਿਲਦੀਆਂ ਜੁਲਦੀਆਂ ਤਿਹਾਈਆਂ ਤੀਨ ਤਾਲ ਦੀਆਂ ਹੋਰ ਬੰਦਸ਼ਾਂ ਵਿੱਚ ਵੀ ਲਈਆਂ ਜਾ ਸਕਦੀਆਂ ਹਨ।

ੴ ਸਤਿਗੁਰ ਪ੍ਰਸਾਦਿ।। ਸਿਰੀਰਾਗ ਕੀ ਵਾਰ ਮਹਲਾ ੪ ਸਲੋਕਾ ਨਾਲਿ।। (੮੩) ਸਲੋਕ ਮ: ੩।। ਰਾਗਾ ਵਿਚਿ ਸ੍ਰੀਰਾਗੁ ਹੈ ਜੇ ਸਚਿ ਧਰੇ ਪਿਆਰੁ।। ਸਦਾ ਹਰਿ ਸਚੁ ਮਨਿ ਵਸੈ ਨਿਹਚਲ ਮਤਿ ਅਪਾਰੁ।। ਰਤਨੁ ਅਮੋਲਕੁ ਪਾਇਆ ਗੁਰ ਕਾ ਸਬਦੁ ਬੀਚਾਰੁ।। ਜਿਹਵਾ ਸਚੀ ਮਨੁ ਸਚਾ ਸਚਾ ਸਰੀਰ ਅਕਾਰੁ।। ਨਾਨਕ ਸਚੈ ਸਤਿਗੁਰਿ ਸੇਵਿਐ ਸਦਾ ਸਚੁ ਵਾਪਾਰੁ।।੧।।

## ਸਿਰੀਰਾਗੁ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | | | | ਰੁ | ਗ |
| | | | | | | | | | | | | | | ਰਾ | ਗਾ |
| ਰੁ | ਰੁ | ਸਸ | – | – | ਪ | – | ਪ | ਧੁ | – | ਪ | – | ਮ'ਗ | ਰੁਸ | ਰੁ | – |
| ਵਿ | ਚਿ | ਸ੍ਰੀ | S | S | ਰਾ | S | ਗੁ | ਹੈ | S | S | S | SS | SS | ਜੇ | S |
| ਮ' | ਪ | ਧੁ | ਪ | ਮ' | ਪ | ਨ | – | ਧੁ | – | ਪ | – | ਮ'ਗ | ਰੁਸ | | |
| ਸ | ਚਿ | ਧ | S | ਰੇ | S | ਪਿ | S | ਆ | S | ਰੁ | S | SS | SS | | |
| × | | | | 2 | | | | 0 | | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | | | | ਮ' | ਮ' |
| | | | | | | | | | | | | | | ਸ | ਦਾ |
| ਪ | ਪ | ਨ | ਨ | ਸੰ | – | ਸੰ | – | ਰੁੰ | – | ਸੰ | – | – | – | ਰੁੰਰੁੰ | ਰੁੰਰੁੰ |
| ਹ | ਰਿ | ਸ | ਚੁ | ਮ | S | ਨਿ | S | ਵ | S | ਸੈ | S | S | S | ਨਿਹ | ਚਲ |
| ਗੰ | ਰੁੰ | ਸੰ | – | ਨ | ਸੰ | ਨ | ਧੁ | ਪ | – | ਪ | ਮ'ਗ | ਰੁ | ਸ | | |
| ਮ | S | ਤਿ | S | ਅ | S | ਪਾ | S | ਰੁ | S | S | SS | S | S | | |
| × | | | | 2 | | | | 0 | | | | 3 | | | |

## ਸਿਰੀਰਾਗੁ ਮਹਲਾ ੧ (੨੦)

ਸੁਣਿ ਮਨ ਮਿਤ੍ਰ ਪਿਆਰਿਆ ਮਿਲੁ ਵੇਲਾ ਹੈ ਏਹ।। ਜਬ ਲਗੁ ਜੋਬਨਿ ਸਾਸੁ ਹੈ ਤਬ ਲਗੁ ਇਹੁ ਤਨੁ ਦੇਹ।। ਬਿਨੁ ਗੁਣ ਕਾਮਿ ਨ ਆਵਈ ਢਹਿ ਢੇਰੀ ਤਨੁ ਖੇਹ।।੧।। ਮੇਰੇ ਮਨ ਲੈ ਲਾਹਾ ਘਰਿ ਜਾਹਿ।। ਗੁਰਮੁਖਿ ਨਾਮੁ ਸਲਾਹੀਐ ਹਉਮੈ ਨਿਵਰੀ ਭਾਹਿ।।੧।। ਰਹਾਉ।। ਸੁਣਿ ਸੁਣਿ ਗੰਢਣੁ ਗੰਢੀਐ ਲਿਖਿ ਪੜਿ ਬੁਝਹਿ ਭਾਰੁ।। ਤ੍ਰਿਸਨਾ ਅਹਿਨਿਸਿ ਅਗਲੀ ਹਉਮੈ ਰੋਗੁ ਵਿਕਾਰੁ।। ਓਹੁ ਵੇਪਰਵਾਹੁ ਅਤੋਲਵਾ ਗੁਰਮਤਿ ਕੀਮਤਿ ਸਾਰੁ।।੨।।ਲਖ ਸਿਆਣਪ ਜੇ ਕਰੀ ਲਖ ਸਿਉ ਪ੍ਰੀਤਿ ਮਿਲਾਪੁ।। ਬਿਨੁ ਸੰਗਤਿ ਸਾਧ ਨ ਧ੍ਰਾਪੀਆ ਬਿਨੁ ਨਾਵੈ ਦੂਖ ਸੰਤਾਪੁ।। ਹਰਿ ਜਪਿ ਜੀਅਰੇ ਛੁਟੀਐ ਗੁਰਮੁਖਿ ਚੀਨੈ ਆਪੁ।।੩।। ਤਨੁ ਮਨੁ ਗੁਰ ਪਹਿ ਵੇਚਿਆ ਮਨੁ ਦੀਆ ਸਿਰੁ ਨਾਲਿ।। ਤ੍ਰਿਭਵਣੁ ਖੋਜਿ ਢੰਢੋਲਿਆ ਗੁਰਮੁਖਿ ਖੋਜਿ ਨਿਹਾਲਿ।। ਸਤਗੁਰਿ ਮੇਲਿ ਮਿਲਾਇਆ ਨਾਨਕ ਸੋ ਪ੍ਰਭੁ ਨਾਲਿ।।੪।।੧੭।।

ਪਦ ਅਰਥ : ਗੁਣ- ਪ੍ਰਭੂ ਦੇ ਗੁਣ। ਲਾਹਾ- ਲਾਭ ਖਟ ਕੇ। ਘਰਿ- ਪਰਲੋਕ ਘਰ। ਨਿਵਰੀ-ਦੂਰ ਹੋ ਜਾਂਦੀ ਹੈ। ਭਾਹਿ - ਅੱਗ। ਗੰਢਣੁ ਗੰਢੀਐ -ਵਿਅਰਥ ਜਤਨ ਕਰਦੇ ਹਨ। ਬੁਝਹਿ -ਵਿਚਾਰਦੇ ਹਨ। ਭਾਰੁ -ਬਹੁਤ ਪੁਸਤਕਾਂ। ਅਹਿਨਿਸਿ -ਦਿਨ ਰਾਤ। ਅਗਲੀ- ਬਹੁਤ। ਅਤੋਲਵਾ- ਜੋ ਤੋਲਿਆ ਨਾ ਜਾ ਸਕੇ। ਕੀਮਤਿ- ਕਦਰ। ਸਾਰੁ- ਸਮਝ ਲੈ। ਧ੍ਰਾਪੀਆ- ਤਸੱਲੀ ਹੁੰਦੀ। ਸੰਤਾਪੁ- ਕਲੇਸ਼। ਚੀਨੈ ਆਪੁ - ਆਪਣੇ ਅਸਲੇ ਨੂੰ ਪਛਾਣ ਲੈਂਦਾ ਹੈ। ਪਹਿ -ਪਾਸ। ਗੁਰਮੁਖਿ - ਗੁਰੂ ਦੀ ਰਾਹੀਂ। ਨਿਹਾਲਿ- ਵੇਖ ਲਿਆ।

## ਅਸਥਾਈ ਸਿਰੀਰਾਗੁ ਤੀਨ ਤਾਲ ਮਾਤਰਾਂ-16 ਮੱਧ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਰੁ | ਗ | ਰੁ | ਸ | ਰੁ | – | ਸ | ਰੁ |
| | | | | | | | | ਮੇ | ਰੇ | ਮ | ਨ | ਲੈ | S | ਲਾ | ਹਾ |

## ਸਿਰੀਰਾਗੁ ਤਾਲ ਕਹਿਰਵਾ ਮਾਤਰਾਂ- 8 ਮੱਧ ਲੈਅ

**ਅਸਥਾਈ**

| 1 | 2 | 3 | 4 | 5 | 6 | 7 | 8 |
|---|---|---|---|---|---|---|---|
| ਪਪ | ਪਪ | ਧੁ | ਪ | ਮਪ | ਮਗ | ਰੁ | ਰੁਰੁ |
| ਮੇਰੇ | ਭਾਈ | ਜ | ਨਾ | ਕੋS | ਈS | ਮੋ | ਕਉ |
| ਮਮ | ਪਪ | ਮ | ਗ | ਰੁ | ਰੁ | ਸ | - |
| ਹਰਿ | ਪ੍ਰਭੁ | ਮੇ | ਲਿ | ਮਿ | ਲਾ | ਇ | S |
| ਮਪ | ਨਨ | ਧੁਧੁ | ਪਪ | ਨ | ਸੰਨ | ਧੁ | ਪ |
| ਹਉ | ਸਤਿ | ਗੁਰ | ਵਿਟਹੁ | ਵਾ | ਰਿS | ਆ | S |
| ਮਪ | ਮਗ | ਰੁਰੁ | ਰੁ | ਮਗ | -ਰੁ | ਰੁ | ਸ |
| ਜਿਨਿ | ਹਰਿ | ਪ੍ਰ | ਭੁ | ਦੀਆ | Sਦਿ | ਖਾ | ਇ |
| × | | | | 0 | | | |

**ਅੰਤਰਾ**

| 1 | 2 | 3 | 4 | 5 | 6 | 7 | 8 |
|---|---|---|---|---|---|---|---|
| ਨਨ | ਸੰਨ | ਧੁਧੁ | ਪ | ਨਨ | ਸੰਸੰ | ਰੁੰ | ਸੰ |
| ਹਉ | ਪੰਥੁ | ਦਸਾ | ਈ | ਨਿਤ | Sਖ | ੜੀ | S |
| ਰੁੰਰੁੰ | ਰੁੰਰੁੰ | ਗੰਰੁੰ | ਸੰ | ਨ | ਨ | ਧੁ | ਪ |
| ਕੋਈ | ਪ੍ਰਭੁ | ਦS | ਸੇ | ਤਿ | ਨਿ | ਜਾ | ਉ |
| ਅਗਲੀ ਪੰਗਤੀ 'ਜਿਨੀ ਮੇਰਾ ਪਿਆਰਾ' ਉਪਰੋਕਤ ਅਨੁਸਾਰ | | | | | | | |
| ਨਨ | ਸੰਨ | ਧੁਧੁ | ਪਪ | ਪ | ਪ | ਧੁ | ਪ |
| ਕਰਿ | ਮਿੰS | ਨਤਿ | ਕਰਿ | ਜੋ | ਦ | ੜੀ | S |
| ਮਪ | ਮਗ | ਰੁਰੁ | ਰੁ | ਗ | ਰੁ | ਰੁ | ਸ |
| ਮੈ | ਪ੍ਰਭੁ | ਮਿਲ | ਣੈ | ਕਾ | S | ਚਾ | ਉ |
| × | | | | 0 | | | |

### (ਸਿਰੀਰਾਗ ਕੀ ਵਾਰ ਮਹਲਾ ੪ ਸਲੋਕਾ ਨਾਲਿ) (੯੧)

ਪਉੜੀ।। ਹਉ ਢਾਢੀ ਹਰਿ ਪ੍ਰਭ ਖਸਮ ਕਾ ਹਰਿ ਕੈ ਦਰਿ ਆਇਆ।। ਹਰਿ ਅੰਦਰਿ ਸੁਣੀ ਪੂਕਾਰ ਢਾਢੀ ਮੁਖਿ ਲਾਇਆ।। ਹਰਿ ਪੁਛਿਆ ਢਾਢੀ ਸਦਿ ਕੈ ਕਿਤੁ ਅਰਥਿ ਤੂੰ ਆਇਆ।। ਨਿਤ ਦੇਵਹੁ ਦਾਨੁ ਦਇਆਲ ਪ੍ਰਭ ਹਰਿ ਨਾਮੁ ਧਿਆਇਆ।। ਹਰਿ ਦਾਤੈ ਹਰਿ ਨਾਮੁ ਜਪਾਇਆ ਨਾਨਕੁ ਪੈਨਾਇਆ।।੨੧।।੧।। ਸੁਧੁ

ਪਦ ਅਰਥ: ਢਾਢੀ-ਜਸ ਗਾਉਣ ਵਾਲਾ। ਦਰਿ- ਦਰਵਾਜੇ ਪੁਰ। ਅਰਥਿ-ਕੰਮ। ਪੈਨਾਇਆ-ਵਡਿਆਈ ਦਿੱਤੀ।

## ਸਿਰੀਰਾਗੁ ਤਾਲ ਕਹਿਰਵਾ ਮਾਤਰਾਂ-8 ਮੱਧ ਲੈਅ

**ਅਸਥਾਈ**

| 1 | 2 | 3 | 4 | 5 | 6 | 7 | 8 |
|---|---|---|---|---|---|---|---|
| ਸਰੁ | ਪਪ | ਧੁਧੁ | ਮਪ | ਪਪ | ਧੁਪ | ਮ | ਗ |
| ਹਉ | ਢਾਢੀ | ਹਰਿ | ਪ੍ਰਭ | ਖਸ | ਮS | ਕਾ | S |
| ਰੁ | ਰੁ | ਮਪ | ਮਪ | ਮਗ | ਰੁ | ਰੁਗ | ਰੁਸ |
| ਹ | ਰਿ | ਕੈS | SS | ਦS | ਰਿ | ਆਇ | ਆS |
| × | | | | 0 | | | |

**ਅੰਤਰਾ**

| 1 | 2 | 3 | 4 | 5 | 6 | 7 | 8 |
|---|---|---|---|---|---|---|---|
| ਮਪ | ਧੁਪ | ਨ | ਨਨ | ਸੰ | ਰੁੰ | ਰੁੰਗੰ | ਰੁੰਸੰ |
| ਹS | ਰਿS | ਅੰ | ਦਰਿ | ਸੁ | ਣੀ | ਪੂਕਾ | ਰS |
| ਨਸੰ | ਨ | ਧੁ | ਪ | ਮਗ | ਰੁ | ਰੁ | ਸ |
| ਢਾS | ਢੀ | ਮੁ | ਖਿ | ਲਾS | ਇ | ਆ | S |
| × | | | | 0 | | | |

---

ਸਭਨਾ ਰਾਗਾਂ ਵਿਚਿ ਸੋ ਭਲਾ ਭਾਈ ਜਿਤੁ ਵਸਿਆ ਮਨਿ ਆਇ।। ਰਾਗੁ ਨਾਦੁ ਸਭੁ ਸਚੁ ਹੈ ਕੀਮਤਿ ਕਹੀ ਨ ਜਾਇ।। ਰਾਗੈ ਨਾਦੈ ਬਾਹਰਾ ਇਨੀ ਹੁਕਮੁ ਨ ਬੂਝਿਆ ਜਾਇ।। ਨਾਨਕ ਹੁਕਮੈ ਬੂਝੈ ਤਿਨਾ ਰਾਸਿ ਹੋਇ ਸਤਿਗੁਰ ਤੇ ਸੋਝੀ ਪਾਇ।। ਸਭੁ ਕਿਛੁ ਤਿਸ ਤੇ ਹੋਇਆ ਜਿਉ ਤਿਸੈ ਦੀ ਰਜਾਇ।।੨੪।।

(ਸ:ਵਾ.ਵ. ਮ:੪. ੧੪੨੩-੨੪)

# ੨-ਰਾਗੁ ਮਾਝ

ਭਾਰਤੀ ਸੰਗੀਤ ਦੇ ਪ੍ਰਾਚੀਨ ਗ੍ਰੰਥਾਂ ਵਿੱਚ ਰਾਗੁ ਮਾਝ ਦਾ ਜ਼ਿਕਰ ਨਹੀਂ ਮਿਲਦਾ। ਮੱਧ ਕਾਲ ਵਿੱਚ ਪ੍ਰਚਲਿਤ ਰਾਗ-ਰਾਗਨੀ ਵਰਗੀਕਰਣ ਤੇ ਮੇਲ-ਰਾਗ ਵਰਗੀਕਰਣ ਵਿੱਚ ਵੀ ਇਸ ਰਾਗ ਦਾ ਕਿਤੇ ਵਰਨਣ ਨਹੀਂ ਮਿਲਦਾ। ਕਈ ਸਿਆਣੇ ਬਜ਼ੁਰਗ 'ਮਾਝ ਖਮਾਜ' ਰਾਗ ਦਾ ਜ਼ਿਕਰ ਤਾਂ ਕਰਦੇ ਹਨ ਪਰ ਉਸ ਦੇ ਸਰੂਪ ਬਾਰੇ ਕੋਈ ਠੀਕ ਸਬੂਤ ਨਹੀਂ ਮਿਲਦੇ ਹਨ। 'ਰਾਗ ਵਿਯਾਕਰਨ' ਦੇ ਕਰਤਾ ਵਿਮਲਾਕਾਂਤ ਰਾਏ ਚੌਧਰੀ ਨੇ ਰਾਗ ਮਾਂਝ ਦੇ ਦੋ ਸਰੂਪ ਦਿੱਤੇ ਹਨ। ਪਹਿਲੇ ਸਰੂਪ ਵਿੱਚ ਇਸ ਨੂੰ ਵਕਰ ਸੰਪੂਰਨ ਜਾਤੀ ਦਾ ਰਾਗ ਮੰਨਿਆ ਹੈ। ਦੋਵੇਂ ਗੰਧਾਰ ਤੇ ਨਿਸ਼ਾਦ ਕੋਮਲ ਤੇ ਹੋਰ ਸਵਰ ਸ਼ੁੱਧ ਹਨ। ਪੰਚਮ-ਰਿਸ਼ਭ ਦਾ ਸੰਵਾਦ ਤੇ ਸਮਾਂ ਰਾਤ ਦਾ ਦੂਜਾ ਪਹਿਰ ਹੈ। ਆਰੋਹ ਸ ਰ ਮ ਗ ਮ ਪ ਧ ਨੁ ਧ ਸੰ ਅਵਰੋਹ ਸੰ ਨੁ ਧ ਪ ਮ ਗ ਮ ਗੁ ਰ ਸ। ਰਾਗ ਦਾ ਦੂਜਾ ਸਰੂਪ ਔੜਵ-ਵਕਰ ਸੰਪੂਰਨ ਜਾਤੀ ਦਾ ਹੈ। ਦੋਵੇਂ ਨਿਸ਼ਾਦ ਹੋਰ ਸਵਰ ਸ਼ੁੱਧ ਹਨ ਆਰੋਹ ਵਿੱਚ ਧੈਵਤ ਤੇ ਨਿਸ਼ਾਦ ਵਰਜਿਤ ਹਨ। ਮਧਿਅਮ-ਸ਼ੜਜ ਦਾ ਸੰਵਾਦ ਹੈ। ਆਰੋਹ- ਸ ਰ ਗ ਮ ਪ ਸੰ ਅਵਰੋਹ- ਸੰ ਨ ਪ ਨੁ ਪ ਧ ਮ ਪ ਗ ਮ ਰ ਸ। ਵਿਦਵਾਨਾਂ ਦਾ ਇਹ ਵੀ ਮੱਤ ਹੈ ਕਿ ਉੱਤਰੀ ਸੰਗੀਤ ਪੱਧਤੀ ਵਿੱਚ ਬਹੁਤ ਸਾਰੇ ਰਾਗਾਂ ਦੇ ਸਰੂਪ ਜਿਵੇਂ ਰਾਗ ਭੂਪਾਲੀ, ਦੁਰਗਾ, ਪਹਾੜੀ, ਤਿਲੰਗ, ਆਸਾ, ਸਾਰੰਗ ਆਦਿ ਲੋਕ ਧੁਨਾਂ ਜਾਂ ਪ੍ਰਚਲਿਤ ਲੋਕ ਗੀਤਾਂ ਤੇ ਆਧਾਰਿਤ ਹਨ ਉਸੇ ਤਰ੍ਹਾਂ ਹੀ ਰਾਗੁ ਮਾਝ ਵੀ ਪੰਜਾਬ ਪ੍ਰਾਂਤ ਦੇ ਮਾਝੇ ਦੇ ਇਲਾਕੇ ਦੀ ਉਸ ਸਮੇਂ ਪ੍ਰਚਲਿਤ ਕਿਸੇ ਲੋਕ ਧੁਨ ਦੀ ਹੀ ਉਪਜ ਹੈ। ਗੁਰੂ ਕਾਲ ਵਿੱਚ ਇਸ ਰਾਗ ਵਿੱਚ ਪ੍ਰਚਲਿਤ ਲੋਕ ਧੁਨ ਤੇ ਮਾਝ ਦੀ ਵਾਰ ਨੂੰ ਗਾਇਣ ਕਰਨ ਲਈ ਗੁਰੂ ਜੀ ਨੇ "ਵਾਰ ਮਾਝ ਕੀ ਤਥਾ ਸਲੋਕ ਮਹਲਾ ੧ ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ" ਦਾ ਆਦੇਸ਼ ਦਿੱਤਾ ਹੈ।

ਗੁਰਮਤਿ ਸੰਗੀਤ ਦੇ ਖੋਜੀਆਂ ਵਿੱਚੋਂ ਭਾਈ ਸਾਹਿਬ ਡਾਕਟਰ ਵੀਰ ਸਿੰਘ ਨੇ 'ਗੁਰਮਤ ਸੰਗੀਤ ਪਰ ਹੁਣ ਤੀਕ ਮਿਲੀ ਖੋਜ' ਪੰਨਾ ੨੪ ਤੇ ਰਾਗ ਮਾਝ ਨੂੰ ਰਾਗਨੀ ਮੰਨਿਆ ਹੈ। ਮਾਝੇ ਦੇਸ ਦੀ ਰਾਗਨੀ ਹੋਣ ਤੇ ਦੇਸੀ ਸੰਕੀਰਣ ਹੈ। ਸਿਰੀ ਰਾਗੁ, ਮਧ ਮਾਧਵੀ, ਮਲਾਰ ਮਿਲੇ ਤੇ ਬਣੀ ਹੈ। 'ਰਤਨ ਸੰਗੀਤ ਭੰਡਾਰ' ਦੇ ਕਰਤਾ ਮਾਸਟਰ ਭਾਈ ਪ੍ਰੇਮ ਸਿੰਘ ਨੇ ਮਾਝ ਲਖਣ ਦੋਹਰਾ ਪੰਨਾ ੨੭ ਤੇ ਦੱਸਿਆ ਹੈ 'ਸਾਰਗ ਔਰ ਧਨਾਸਰੀ ਬਿਲਾਵਲ ਸੋਰਠ ਚਾਰ। ਇਨ ਤੇ ਪੈਦਾ ਹੋਤ ਹੈ ਮਾਝ ਕਹਿਤ ਸੁਰ ਤਾਰ'॥੧॥ ਡਾਕਟਰ ਚਰਨ ਸਿੰਘ ਜੀ ਦੀ 'ਗੁਰਮਤ ਸੰਗੀਤ ਪਰ ਹੁਣ ਤੀਕ ਮਿਲੀ ਖੋਜ' ਪੰਨਾ ੧੯ ਅਨੁਸਾਰ 'ਸੁਰ ਤਾਲ ਸਮੂਹ' ਵਿੱਚ ਲਿਖਿਆ ਹੈ ਕਿ ਸੋਰਠ, ਬਿਲਾਵਲ, ਸਾਰੰਗ, ਧਨਾਸਰੀ, ਨਟ ਪੰਜੇ ਮਿਲਣ ਕਰਕੇ ਮਾਝ ਬਣਦਾ ਹੈ। ਕਈ ਇਸ ਨੂੰ ਰਾਗਨੀ ਵੀ ਕਹਿੰਦੇ ਹਨ। 'ਬੁੱਧ ਪ੍ਰਕਾਸ਼ ਦਰਪਣ' ਵਿੱਚ ਜ਼ਿਕਰ ਆਉਂਦਾ ਹੈ, "ਸਿਰੀ ਰਾਗ ਮਾਧਵੀ, ਅਰ ਮਲਾਰ ਸੁਰ ਜਾਣ। ਇਹ ਮਿਲ ਮਾਝ ਬਖਾਨਹੀ ਲੀਜੋ ਗੁਨਿ ਜਨ ਮਾਨ"॥ 'ਮਹਾਨ ਕੋਸ਼' ਦੇ ਕਰਤਾ ਭਾਈ ਕਾਨ੍ਹ ਸਿੰਘ ਨਾਭਾ ਦੇ ਕਥਨ ਅਨੁਸਾਰ ਮਾਝ ਇੱਕ ਸੰਪੂਰਨ ਜਾਤੀ ਦਾ ਰਾਗ ਹੈ। ਇਸ ਵਿੱਚ ਦੋਵੇਂ ਗੰਧਾਰ, ਦੋਵੇਂ ਨਿਸ਼ਾਦ ਤੇ ਬਾਕੀ ਸਵਰ ਸ਼ੁੱਧ ਲਗਦੇ ਹਨ। ਗ੍ਰਿਹ ਸਵਰ ਤੇ ਵਾਦੀ ਸਵਰ ਸ਼ੜਜ ਤੇ ਸੰਵਾਦੀ ਰਿਸ਼ਭ ਹੈ। ਗਾਇਨ ਸਮਾਂ ਦਿਨ ਦਾ ਚੌਥਾ ਪਹਿਰ ਹੈ। ਡਾਕਟਰ ਜੀ.ਐਸ. ਮਾਨਸੁਖਾਨੀ ਨੇ 'ਇੰਡੀਅਨ ਕਲਾਸੀਕਲ ਮਿਯੂਜ਼ਕ ਐਂਡ ਸਿਖ ਕੀਰਤਨ' ਵਿੱਚ ਰਾਗੁ ਮਾਝ ਨੂੰ ਖਮਾਜ ਥਾਟ ਦਾ ਸ਼ਾੜਵ-ਸੰਪੂਰਨ ਜਾਤੀ ਦਾ ਰਾਗ ਮੰਨਿਆ ਹੈ ਇਸ ਵਿੱਚ ਦੋਵੇਂ ਗੰਧਾਰ ਦੋਵੇਂ ਨਿਸ਼ਾਦ ਹੋਰ ਸਵਰ ਸ਼ੁੱਧ ਲਗਦੇ ਹਨ। ਆਰੋਹ- ਸ ਰ, ਮ ਪ ਧ, ਨ ਸੰ ਅਵਰੋਹ- ਸੰ ਨੁ ਧ ਪ, ਧ ਨੁ ਧ, ਪ, ਮ ਗ ਰ ਸ। ਵਾਦੀ ਸ ਸੰਵਾਦੀ ਪ ਹੈ।

ਗੁਰਮਤਿ ਸੰਗੀਤ ਦੇ ਗਾਇਕ ਗ੍ਰੰਥਕਾਰਾਂ ਵਿੱਚੋਂ ਸੰਤ ਸਰਵਣ ਸਿੰਘ ਗੰਧਰਵ ਨੇ 'ਸੁਰ ਸਿਮਰਣ

ਸੰਗੀਤ' ਵਿੱਚ ਮਾਝ ਨੂੰ ਖਮਾਜ ਥਾਟ ਦਾ ਰਾਗ ਮੰਨਿਆ ਹੈ। ਦੋਵੇਂ ਨਿਸ਼ਾਦ ਤੇ ਹੋਰ ਸਵਰ ਸ਼ੁੱਧ ਹਨ। ਜਾਤੀ ਵਕਰ ਸੰਪੂਰਨ, ਵਾਦੀ ਗੰਧਾਰ ਤੇ ਸੰਵਾਦੀ ਨਿਸ਼ਾਦ ਹੈ। ਗਾਇਣ ਸਮਾਂ ਰਾਤ ਦਾ ਦੂਜਾ ਪਹਿਰ ਹੈ। ਆਰੋਹ- ਸ, ਗ ਮ ਪ, ਗ ਮ ਰ, ਮ ਪ, ਧ ਨੁ , ਧ ਨ ਸੰ ਅਵਰੋਹ ਸੰ ਨੁ ਧ ਮ, ਪ ਗ ਮ ਰ, ਸ ਨ਼ ਸ ਧ਼ ਨ਼ ਰ, ਗ ਮ ਰ ਸ। 'ਪ੍ਰਾਚੀਨ ਰੀਤ ਰਤਨਾਵਲੀ' ਦੇ ਕਰਤਾ ਭਾਈ ਅਵਤਾਰ ਸਿੰਘ, ਭਾਈ ਗੁਰਚਰਨ ਸਿੰਘ ਨੇ ਰਾਗ ਮਾਝ ਦਾ ਸਰੂਪ ਦੋ ਪ੍ਰਕਾਰ ਦਾ ਇੱਕ ਕਾਫ਼ੀ ਅੰਗ ਦਾ ਤੇ ਦੂਜਾ ਖਮਾਜ ਅੰਗ ਦਾ ਦਿੱਤਾ ਹੈ। ਇਨਾਂ ਦੋਨਾਂ ਸਰੂਪਾਂ ਵਿੱਚ ਦੋ ਗੰਧਾਰ ਤੇ ਦੋ ਨਿਸ਼ਾਦ ਲਗਦੇ ਹਨ। ਕਾਫ਼ੀ ਅੰਗ ਵਿੱਚ ਕੋਮਲ ਗੁ ਤੇ ਖਮਾਜ ਅੰਗ ਵਿੱਚ ਸ਼ੁੱਧ ਗ ਦਾ ਜ਼ਿਆਦਾ ਪ੍ਰਯੋਗ ਹੈ। ਕਾਫ਼ੀ ਅੰਗ ਆਰੋਹੀ- ਸ ਰ ਮ ਪ ਨ ਸੰ ਅਵਰੋਹੀ- ਸੰ ਨੁ ਧ ਪ, ਸੰ ਪ ਗ ਮ ਗੁ ਰ ਸ। ਖਮਾਜ ਅੰਗ ਆਰੋਹੀ- ਸ ਰ ਮ ਪ ਧ ਨ ਸੰ/ ਸ ਰ ਗ ਮ ਪ ਨ ਸੰ ਅਵਰੋਹੀ- ਸੰ ਨੁ ਧ ਪ, ਧ ਨੁ ਧ ਪ, ਮ ਗ ਰ ਸ। ਡਾਕਟਰ ਗੁਰਨਾਮ ਸਿੰਘ ਨੇ 'ਆਦਿ ਗ੍ਰੰਥ ਰਾਗ-ਕੋਸ਼' ਵਿੱਚ ਰਾਗ ਮਾਝ ਦੇ ਤਿੰਨ ਸਰੂਪ ਦਿੱਤੇ ਹਨ। ਪਹਿਲਾ ਖਮਾਜ ਥਾਟ, ਜਾਤੀ ਸ਼ਾੜਵ-ਸੰਪੂਰਨ ਆਰੋਹ- ਸ ਗ, ਮ ਪ, ਧ ਨੁ ਧ ਪ, ਮ ਪ ਨ ਸੰ ਅਵਰੋਹ- ਸੰ ਨੁ ਧ ਪ, ਧ ਨੁ ਧ ਪ, ਮ ਪ ਧ ਮ ਗ ਰ ਸ। ਦੂਜਾ ਬਿਲਾਵਲ ਥਾਟ, ਵਾਦੀ ਗੰਧਾਰ ਸੰਵਾਦੀ ਧੈਵਤ ਆਰੋਹ- ਸ ਗ, ਮ, ਮ ਪ, ਮ ਪ, ਗ, ਗ ਮ ਧ, ਨ ਸੰ ਅਵਰੋਹ- ਸੰ ਨ ਧ, ਪ ਮ ਗ, ਰ ਸ, ਰ ਸ। ਤੀਜਾ ਥਾਟ ਕਾਫ਼ੀ ਜਾਤੀ ਔੜਵ-ਵਕਰ ਸੰਪੂਰਨ, ਵਾਦੀ ਰਿਸ਼ਭ ਸੰਵਾਦੀ ਪੰਚਮ ਆਰੋਹ- ਸ ਰ, ਮ ਪ, ਨ ਸੰ ਅਵਰੋਹ- ਸੰ ਨੁ ਧ ਮ, ਧ ਮ ਗ ਮ, ਰ ਪ, ਗੁ ਰ ਗੁ ਸ ਰ ਨ਼ ਸ। ਇਹ ਸਰੂਪ ਪ੍ਰੋਫੈਸਰ ਤਾਰਾ ਸਿੰਘ ਦੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਰਾਗ ਰਤਨਾਵਲੀ', ਸਰਦਾਰ ਗਿਆਨ ਸਿੰਘ ਦੇ 'ਗੁਰਬਾਣੀ ਸੰਗੀਤ', ਪ੍ਰਿੰਸੀਪਲ ਦਿਆਲ ਸਿੰਘ ਦੇ 'ਗੁਰਮਤ ਸੰਗੀਤ ਸਾਗਰ' ਭਾਗ-੪ ਤੇ ਗੁਰੂ ਨਾਨਕ ਸੰਗੀਤ ਪਧਤੀ ਗ੍ਰੰਥ ਜਵੱਦੀ ਟਕਸਾਲ ਦੇ ਸਰੂਪ ਨਾਲ ਮਿਲਦਾ ਹੈ। ਇਹਨਾਂ ਵਿੱਚੋਂ ਪਿਛਲੇ ਤਿੰਨ ਗ੍ਰੰਥਕਾਰਾਂ ਨੇ ਰਾਗ ਮਾਝ ਦੀ ਰਚਨਾ ਖਮਾਜ ਥਾਟ ਤੋਂ ਮੰਨੀ ਹੈ ਪਰ ਪ੍ਰੋਫੈਸਰ ਤਾਰਾ ਸਿੰਘ ਨੇ ਰਾਗ ਦੇ ਉਸੇ ਹੀ ਸਰੂਪ ਨੂੰ ਕਾਫ਼ੀ ਥਾਟ ਦਾ ਨਾਮ ਦਿੱਤਾ ਹੈ। ਰਾਗ ਮਾਝ ਇੱਕ ਸੰਕੀਰਨ ਜਾਤੀ ਦਾ ਰਾਗ ਹੈ ਜੋ ਦੇਸ, ਸਾਰੰਗ, ਦੇਸ਼ੀ, ਕਾਫ਼ੀ, ਜੈਜਾਵੰਤੀ, ਮਾਲਗੂੰਜੀ ਆਦਿ ਰਾਗਾਂ ਦਾ ਮਿਸ਼ਰਨ ਹੈ। ਪਰ ਕੁਝ ਸਵਰ ਸੰਗਤੀਆਂ ਦੇ ਪ੍ਰਯੋਗ ਨਾਲ ਇਸ ਰਾਗ ਦਾ ਦੂਜੇ ਰਾਗਾਂ ਨਾਲੋਂ ਆਪਣਾ ਇੱਕ ਵੱਖਰਾ ਸਰੂਪ ਬਣਿਆ ਰਹਿੰਦਾ ਹੈ ਜਿਵੇਂ ਪ ਧ ਪ ਮ ਗ ਮ, ਰ ਪ, ਗੁ, ਸ ਰ ਨ਼ ਸ। ਇਹ ਰਾਗ ਮੱਧ ਮੰਦਰ ਤੇ ਤਾਰ ਸਪਤਕਾਂ ਵਿੱਚ ਗਾਇਆ ਜਾਂਦਾ ਹੈ। ਇਸ ਦੀ ਜਾਤੀ ਔੜਵ-ਸੰਪੂਰਨ ਹੈ ਕਿਉਂਕਿ ਗੰਧਾਰ ਤੇ ਧੈਵਤ ਦਾ ਪ੍ਰਯੋਗ ਆਰੋਹ ਵਿੱਚ ਨਹੀਂ ਹੈ। ਸ ਰ ਮ ਪ, ਨ ਸੰ ਲਏ ਜਾਂਦੇ ਹਨ। ਅਵਰੋਹ ਵਿੱਚ ਧ ਮ ਗ ਮ ਵਿੱਚ ਗੰਧਾਰ ਦੇ ਪ੍ਰਯੋਗ ਕਾਰਣ ਇਸ ਦੀ ਜਾਤੀ ਸ਼ਾੜਵ-ਸੰਪੂਰਨ ਵੀ ਮੰਨਦੇ ਹਨ ਪਰ ਬਹੁਮੱਤ ਔੜਵ-ਸੰਪੂਰਨ ਹੀ ਮੰਨਦੇ ਹਨ। ਭਾਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਰਚਿਤ ਰਾਗਮਾਲਾ ਵਿੱਚ ਰਾਗ ਮਾਝ ਦਾ ਜ਼ਿਕਰ ਨਹੀਂ ਆਉਂਦਾ, ਪਰ ਮੰਨਣਯੋਗ ਤੱਥ ਤਾਂ ਇਹ ਹੈ ਕਿ ਰਾਗ ਮਾਝ ਗੁਰਮਤਿ ਸੰਗੀਤ ਦੀ ਹੀ ਮਹਾਨ ਦੇਣ ਹੈ। ਪਹਿਲੇ ਪੰਜਾਂ ਹੀ ਗੁਰੂ ਵਿਅਕਤੀਆਂ ਨੇ ਇਸ ਰਾਗ ਵਿੱਚ ਬਾਣੀ ਰਚੀ ਹੈ ਜਿਸ ਨਾਲ ਇਹ ਰਾਗ ਲੋਕ ਧੁਨਾਂ ਤੱਕ ਹੀ ਸੀਮਿਤ ਨਹੀਂ ਸਗੋਂ ਦੂਜੇ ਰਾਗਾਂ ਵਾਂਗ ਸ਼ਾਸਤਰੀਯ ਸੰਗੀਤ ਦੀ ਗਨਣਾ ਵਿੱਚ ਆ ਜਾਂਦਾ ਹੈ। ਸੋ ਪ੍ਰਮਾਣਿਕ ਤੱਥਾਂ ਦੇ ਆਧਾਰ ਤੇ ਮਾਝ ਦੇ ਇਸ ਪਰੰਪਰਾਗਤ ਸਰੂਪ ਨੂੰ ਪ੍ਰਵਾਣਿਤ ਮੰਨ ਕੇ ਇੱਥੇ ਵੀ ਰਾਗ ਦਾ ਇਹੀ ਸਰੂਪ ਦਿੱਤਾ ਜਾ ਰਿਹਾ ਹੈ।

ਸ਼ਬਦ ਤਰਤੀਬ:-

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਾਗੁ ਤਰਤੀਬ ਵਿੱਚ ਰਾਗੁ ਮਾਝ ਨੂੰ ਦੂਜਾ ਅਸਥਾਨ ਪ੍ਰਾਪਤ ਹੈ। ਇਸ ਬਾਣੀ ਦਾ ਆਰੰਭ ਪੰਨਾ ੯੪ ਤੋਂ ਹੁੰਦਾ ਹੈ। ਸ਼ਬਦ ਤਰਤੀਬ ਵਿੱਚ ਮ:੪ ਦੇ ੮, ਮ:੫ ਦੇ ੪੮, ਮ: ੧

ਦੇ ੧ ਤੇ ਮ: ੩ ਦੇ ੩੨ ਕੁੱਲ ੮੯ ਸ਼ਬਦ ਹਨ। ਪੰਨਾ ੧੩੩ ਤੇ 'ਬਾਰਹ ਮਾਹਾ' ਤੇ ੧੩੬ ਤੇ 'ਦਿਨ ਰੈਣਿ' ਦੇ ਸਿਰਲੇਖ ਹੇਠ ਬਾਣੀਆਂ ਦੀ ਰਚਨਾ ਵੀ ਇਸ ਰਾਗ ਵਿੱਚ ਹੈ। ਵਾਰ ਮਾਝ ਕੀ ਤਥਾ ਸਲੋਕ ਮਹਲਾ ੧, ੧੩੭ ਤੋਂ ੧੫੦ ਪੰਨਾ ਤੱਕ ਹੈ ਜਿਸ ਵਿੱਚ ੨੭ ਪਉੜੀਆਂ ਹਨ। ਇਨ੍ਹਾਂ ਵਿੱਚ ਮ: ੧ ਦੇ ੯ ਪਉੜੀਆਂ ਨਾਲ ਇੱਕ ਇੱਕ ਸਲੋਕ, ੧੦ ਪਉੜੀਆਂ ਨਾਲ ਦੋ ਦੋ ਸਲੋਕ, ਪਹਿਲੀ ਤੇ ਸੱਤਵੀਂ ਪਉੜੀ ਨਾਲ ਤਿੰਨ ਤਿੰਨ ਸਲੋਕ, ਨੌਵੀਂ ਨਾਲ ੪ ਤੇ ਤੇਰਵੀਂ ਨਾਲ ੭ ਸਲੋਕ ਕੁਲ ੪੬ ਸਲੋਕ ਹਨ। ਮ: ੧ ਦੇ ਪਉੜੀ ਨੰ: ੩, ੧੮, ੨੨ ਤੇ ੨੫ ਨਾਲ ਕੋਈ ਵੀ ਸਲੋਕ ਨਹੀਂ ਹੈ । ਮ: ੨ ਦੇ ਦੂਜੀ, ਸਤਾਰਵੀਂ, ਉਨ੍ਹੀਵੀਂ, ਤੇਈਵੀਂ, ਛੱਬੀਵੀਂ ਤੇ ਸਤਾਈਵੀਂ ਇਨ੍ਹਾਂ ਛੇ ਪਉੜੀਆਂ ਨਾਲ ਇੱਕ ਇੱਕ ਤੇ ਤੀਜੀ, ਅਠਾਰਵੀਂ ਤੇ ਬਾਈਵੀਂ ਇਨ੍ਹਾਂ ਤਿੰਨ ਪਉੜੀਆਂ ਨਾਲ ਦੋ ਦੋ ਕੁੱਲ ੧੨ ਸਲੋਕ ਹਨ। ਮ: ੩ ਦੇ ਸੋਲ੍ਹਵੀਂ ਪਉੜੀ ਨਾਲ ਇੱਕ ਤੇ ਪੱਚੀਵੀਂ ਪਉੜੀ ਨਾਲ ਦੋ, ਕੁੱਲ ੩ ਸਲੋਕ ਹਨ ਤੇ ਮ: ੪ ਦੇ ਪੰਜਵੀਂ ਤੇ ਅੱਠਵੀਂ ਪਉੜੀ ਨਾਲ ਇੱਕ-ਇੱਕ ਸਲੋਕ ਕੁੱਲ ਦੋ ਸਲੋਕ ਇਸ ਤਰ੍ਹਾਂ ਸਲੋਕਾਂ ਦੀ ਕੁੱਲ ਗਿਣਤੀ ੬੩ ਹੈ।

**ਪਰੀਚੇ:-**

ਰਾਗੁ-ਮਾਝ ਥਾਟ-ਖਮਾਜ ਸਵਰ- ਦੋਵੇਂ ਗੰਧਾਰ, ਦੋਵੇਂ ਨਿਸ਼ਾਦ ਬਾਕੀ ਸਭ ਸ਼ੁੱਧ

ਵਰਜਿਤ ਸਵਰ- ਆਰੋਹ ਵਿੱਚ ਗੰਧਾਰ ਤੇ ਧੈਵਤ ਜਾਤੀ - ਔੜਵ-ਸੰਪੂਰਨ

ਵਾਦੀ - ਰਿਸ਼ਭ ਸੰਵਾਦੀ - ਪੰਚਮ ਸਮਾਂ - ਦਿਨ ਦਾ ਚੌਥਾ ਪਹਿਰ

ਆਰੋਹ- ਸ ਰ, ਮ ਪ ਨ ਸਂ ਅਵਰੋਹ- ਸਂ ਨੁ ਧ ਪ, ਧ ਮ ਗ ਮ, ਰ ਪ, ਗੁ, ਰ ਗੁ ਸ ਰ, ਨ਼ ਸ

ਮੁੱਖ ਅੰਗ (ਪਕੜ) ਪ, ਧ ਮ ਗ ਮ, ਰ ਪ, ਮ ਗੁ, ਰ ਗੁ, ਸ ਰ ਨ਼, ਸ।

**ਸਵਰ-ਵਿਸਥਾਰ (ਅਲਾਪ):-**

ਸ, ਸ ਰ ਸ, ਨ਼ ਨ਼ ਸ, ਸ ਰ ਨ਼ੁ ਧ਼ ਪ਼, ਨ਼ ਸ, ਸ ਨ਼ੁ ਧ਼ ਪ਼, ਧ਼ ਮ਼ ਪ਼, ਨ਼ ਸ, ਰ ਨ਼ ਸ, ਰ ਮ ਪ, ਪ ਮ ਗ ਮ, ਰ ਪ, ਮ ਪ, ਧ ਮ ਗ ਮ, ਰ ਪ, ਮ ਗ ਮ, ਰ ਪ ਗੁ, ਰ ਗੁ, ਸ ਰ ਨ਼ ਸ।

ਸ ਰ ਸ, ਰ ਮ ਪ, ਮ ਗ ਮ, ਰ ਪ, ਪ ਮ ਪ, ਧ ਮ ਗ ਮ, ਰ ਪ, ਮ ਪ ਨੁ ਧ ਪ, ਮ ਪ ਨ ਸਂ, ਰਂ ਸਂ, ਨੁ ਧ ਪ, ਧ ਮ ਗ ਮ, ਰ ਪ ਗੁ ਰ, ਪ ਧ ਮ ਗ ਮ ਰ, ਪ ਗੁ ਰ ਗੁ ਸ ਰ ਨ਼ ਸ।

ਮ ਪ, ਨੁ ਧ ਪ, ਮ ਪ ਨ ਸਂ, ਨ ਸਂ ਰਂ ਨ ਸਂ, ਸਂ ਰਂ ਨ ਸਂ , ਸਂ ਗੁਂ ਸਂ ਰਂ ਨ ਸਂ, ਰਂ ਮਂ ਪਂ, ਮਂ ਗਂ ਮਂ ਰਂ ਪਂ ਗੁਂ, ਸਂ ਰਂ ਨ ਸਂ, ਮ ਪ ਨ ਸਂ, ਸਂ ਗੁਂ ਰਂ ਗੁਂ ਸਂ ਰਂ ਨ ਸਂ, ਮ ਪ ਨ ਸਂ, ਨੁ ਧ ਪ, ਧ ਮ ਗ ਮ, ਰ ਪ, ਗੁ ਰ ਗੁ, ਸ ਰ ਨ਼ ਸ ਨ਼ੁ ਧ਼ ਪ਼, ਨ਼ ਸ।

(ਵਾਰ ਮਾਝ ਕੀ ਤਥਾ ਸਲੋਕ ਮਹਲਾ ੧) (੧੩੭)

ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ। ੴ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ॥ ਸਲੋਕੁ ਮ: ੧॥ ਗੁਰੁ ਦਾਤਾ ਗੁਰੁ ਹਿਵੈ ਘਰੁ ਗੁਰੁ ਦੀਪਕੁ ਤਿਹ ਲੋਇ॥ ਅਮਰ ਪਦਾਰਥੁ ਨਾਨਕਾ ਮਨਿ ਮਾਨਿਐ ਸੁਖੁ ਹੋਇ॥੧॥

ਪਦ ਅਰਥ:-ਹਿਵੈ ਘਰੁ-ਬਰਫ਼ ਦਾ ਘਰ, ਠੰਡ ਦਾ ਸੋਮਾ। ਤਿਹ ਲੋਇ-ਤ੍ਰਿਲੋਕੀ ਵਿੱਚ। ਅਮਰ ਪਦਾਰਥੁ-ਨਾ ਮੁੱਕਣ ਵਾਲਾ ਨਾਮ ਰੂਪੀ ਪਦਾਰਥ।

(੧੪੧-੪੨)

ਸਲੋਕੁ ਮ:੧॥ ਨਦੀਆ ਹੋਵਹਿ ਧੇਣਵਾ ਸੁੰਮ ਹੋਵਹਿ ਦੁਧੁ ਘੀਉ॥ ਸਗਲੀ ਧਰਤੀ ਸਕਰ ਹੋਵੈ ਖੁਸੀ ਕਰੇ ਨਿਤ ਜੀਉ॥ ਪਰਬਤੁ ਸੁਇਨਾ ਰੁਪਾ ਹੋਵੈ ਹੀਰੇ ਲਾਲ ਜੜਾਉ॥ ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ॥੧॥

ਪਦ ਅਰਥ:- ਧੇਣਵਾ-ਗਊਆਂ। ਸੁੰਮ-ਸੋਮੇ, ਚਸ਼ਮੇ। ਸਕਰ-ਸ਼ੱਕਰ। ਜੀਉ-ਜਿੰਦ। ਰੁਪਾ-ਚਾਂਦੀ।

## ਮੰਗਲਾਚਰਣ

### ਰਾਗੁ ਮਾਝ ਤਾਲ ਤਿਲਵਾੜਾ ਮਾਤਰਾਂ- 16 ਵਿਲੰਭਿਤ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | | | | | ਰਗੁਸਰ |
| | | | | | | | | | | | | | | | ਵਾSਹਿS |
| ਨ਼ਸ | ਸਗੁਰਗੁ | ਸਰਨ਼ਸ | ਨ਼ਸਨ਼ਸ | ਨ਼ਧ਼ਪ਼- | ਪ਼ਪ਼ਨ਼- | ਸਸਰਰ | ਨ਼ਸ | ---- | ਰਮਪਪ | ਪਧਮਪ | ਮਗਮ- | ਰਪਗੁਗੁ | ਸਰ | ਨ਼ਸ-ਨ਼ | ਸ-ਨ਼ਸ |
| ਗੁਰੂ | ਗੁSਰੁS | ਦਾSਤਾS | ਗੁਰੁਹਿਵੈ | ਘSਰੁS | ਗੁਰਦੀS | ਪਕੁਤਿਹ | ਲੋਇ | SSSS | ਅਮਰਪ | ਦਾSਰਥੁ | ਨਾਨਕਾS | ਮਨਿਮਾਨਿਐ | ਸੁਖੁ | ਹੋਇSਹੋ | ਇSਹੋਇ |
| ਗਮਪ- | ਧ-ਮਪ | ਪਨੁਧਪ | ਮਮਪਪ | ਨਨਸੰਸੰ | ---- | ਮਪਨਸੰ | ਸੰਧਨਸੰ | ਸੰ-ਨਸੰ | ਨੁ-ਧਪ | ਪਧਮਪ | ਮ-ਗਮ | ਗੁ-ਰਸ | ---- | ਮਪਨਨ | ਸੰਸੰਨਸੰ |
| ਨਦੀਆS | ਹੋSਵਹਿ | ਧੇਣਵਾS | ਸੁੰਮਹੋਵਹਿ | ਦੁਧੁਘੀਉ | SSSS | ਸਗਲੀS | ਧਰਤੀS | ਸSਕਰ | ਹੋSਵੈS | ਖੁਸੀਕਰੇ | ਨਿSਤS | ਜੀSਉS | SSSS | ਪਰਬਤੁ | ਸੁਇਨਾS |
| ਸੰਰੰਨਸੰ | ਨਸੰ | ਸੰਗੁੰਰੰਗੁੰ | ਸੰਰੰਨਸੰ | ਨੁਨੁਧਪ | ---- | ਮਗਮਗੁ | ਰਪਮਪ | --ਪਮ | ਗਮਗੁਗੁ | ਸਰਨ਼ਸ | ਪਮਗਮ | ਗੁਗੁਸਰ | ਨ਼ਸਪਮ | ਗਮਗੁਗੁ | ਸਰਨ਼ਸ |
| ਰੁSਪਾS | ਹੋਵੈ | ਹੀSਰੇS | ਲਾSਲS | ਜੜਾਉS | SSSS | ਭੀSਤੂੰਹੈ | ਸਾਲਾਹਣਾ | SSਆS | ਖਣਲਹੈ | ਨSਚਾਉ | ਆSਖਣ | ਲਹੈਨS | ਚਾਉਆS | ਖਣਲਹੈ | ਨSਚਾਉ |
| ਸਰਨ਼ਸ | | | | | | | | | | | | | | | |
| ਵਾਹਿਗੁਰੂ | | | | | | | | | | | | | | | |
| × | | | | 2 | | | | 0 | | | | 3 | | | |

### ਮਾਝ ਮਹਲਾ ੫ (੧੦੩)

ਤੂੰ ਮੇਰਾ ਪਿਤਾ ਤੂੰਹੈ ਮੇਰਾ ਮਾਤਾ॥ ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ॥ ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ॥੧॥ ਤੁਮਰੀ ਕ੍ਰਿਪਾ ਤੇ ਤੁਧੁ ਪਛਾਣਾ॥ ਤੂੰ ਮੇਰੀ ਓਟ ਤੂੰਹੈ ਮੇਰਾ ਮਾਣਾ॥ ਤੁਝ ਬਿਨੁ ਦੂਜਾ ਅਵਰੁ ਨ ਕੋਈ ਸਭੁ ਤੇਰਾ ਖੇਲੁ ਅਖਾੜਾ ਜੀਉ॥੨॥ ਜੀਅ ਜੰਤ ਸਭਿ ਤੁਧੁ ਉਪਾਏ॥ ਜਿਤੁ ਜਿਤੁ ਭਾਣਾ ਤਿਤੁ ਤਿਤੁ ਲਾਏ॥ ਸਭ ਕਿਛੁ ਕੀਤਾ ਤੇਰਾ ਹੋਵੈ ਨਾਹੀ ਕਿਛੁ ਅਸਾੜਾ ਜੀਉ॥੩॥ ਨਾਮੁ ਧਿਆਇ ਮਹਾ ਸੁਖੁ ਪਾਇਆ॥ ਹਰਿ ਗੁਣ ਗਾਇ ਮੇਰਾ ਮਨੁ ਸੀਤਲਾਇਆ॥ ਗੁਰਿ ਪੂਰੈ ਵਜੀ ਵਾਧਾਈ ਨਾਨਕ ਜਿਤਾ ਬਿਖਾੜਾ ਜੀਉ॥੪॥੨੪॥੩੧॥

ਪਦ ਅਰਥ:- ਬੰਧਪੁ-ਰਿਸ਼ਤੇਦਾਰ। ਭਉ- ਡਰ। ਕਾੜਾ- ਚਿੰਤਾ, ਅੰਦੇਸ਼ਾ। ਅਖਾੜਾ- ਪਿੜ, (ਸੰਸਾਰ)। ਅਸਾੜਾ-ਸਾਡਾ। ਸੀਤਲਾਇਆ- ਠੰਡਾ ਹੋ ਗਿਆ। ਬਿਖਾੜਾ-ਬਿਖਮ ਅਖਾੜਾ, ਔਖੀ ਕੁਸ਼ਤੀ।

### ਰਾਗੁ ਮਾਝ ਤੀਨ ਤਾਲ ਮਾਤਰਾਂ- 16 ਮੱਧ ਲੈਅ

#### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਰ | - | ਮ | ਪ | ਧਪ | ਮਪ | ਮ | ਗਮ |
| | | | | | | | | ਤੂੰ | S | ਮੇ | ਰਾ | ਪਿS | SS | ਤਾ | SS |
| ਰ | ਪ | ਗੁ | ਰ | ਗੁ | ਸਰ | ਨ਼ | ਸ | ਮ | ਪ | ਨ | ਸੰਰੰ | ਨੁ | ਧ | ਪ | ਪ |
| ਤੂੰ | ਹੈ | ਮੇ | ਰਾ | ਮਾ | SS | ਤਾ | S | ਤੂੰ | S | ਮੇ | ਰਾS | ਬੰ | S | ਧ | ਪੁ |
| ਮ | ਗ | ਮ | ਪ | ਗੁਗੁ | ਸਰ | ਨ਼ | ਸ | | | | | | | | |
| ਤੂੰ | S | ਮੇ | ਰਾ | ਭ੍ਰਾ | SS | ਤਾ | S | | | | | | | | |
| × | | | | 2 | | | | 0 | | | | 3 | | | |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | ਅੰਤਰਾ | | ਮ | ਪ | ਨ | ਨ | ਸੰ | ਰੰ | ਨ | ਸੰ |
| | | | | | | | | ਤੂੰ | S | ਮੇ | ਰਾ | ਰਾ | S | ਖਾ | S |
| ਰੰ | ਮੰ | ਗੁੰ | ਰੰ | ਗੁੰ | ਸੰਰੰ | ਨ | ਸੰ | ਸੰ | ਨੁ | ਧਧ | ਪ | ਧ | ਮ | ਗ | ਮ |
| ਸ | ਭ | ਨੀ | S | ਥਾ | SS | ਈ | S | ਤਾ | S | ਭਉ | S | ਕੇ | S | ਹਾ | S |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਰ | ਪ | ਗੁ | ਰ | ਗੁ | ਸਰ | ਨ਼ | ਸ | | | | | | | | |
| ਕਾ | ऽ | ਝਾ | ऽ | ਜੀ | ऽऽ | ਉ | ऽ | | | | | | | | |
| × | | | | 2 | | | | 0 | | | | 3 | | | |

ਤਾਨਾਂ ਤੇ ਤਿਹਾਈਆਂ:-

1) ਸਰ ਮਪ ਮਗ ਮ- ਰਪ ਗੁ- ਸਰ ਨ਼ਸ 2) ਸਰ ਸਸ ਰਰ ਪਪ ਗੁਗੁ ਸਰ ਨ਼ਨ਼ ਸ-
3) ਰਰ ਪਪ ਧਮ ਗੁਰ ਗੁ- ਸਰ ਨ਼ਨ਼ ਸ- 4) ਰਮ ਪਪ ਧਮ ਗਮ ਰਗੁ ਸਰ ਨ਼ਨ਼ ਸਸ
5) ਰਮ ਪਨ ਸੰਨੁ ਧਪ ਮਗੁ ਰਗੁ ਸਰ ਨ਼ਸ ਪਨ ਸੰਰं ਸੰਨੁ ਧਪ ਮਗੁ ਰਗੁ ਸਰ ਨ਼ਸ
6) ਸਰ ਮਪ ਧਮ ਗਮ ਰਪ ਗੁ- ਸਰ ਨ਼ਸ ਮਪ ਨਸੰ ਨੁਨੁ ਧਪ ਧਮ ਗੁਗੁ ਸਰ ਨ਼ਸ
7) ਰਮ ਰਮ ਪਧ ਮਪ ਰਮ ਪਨ ਸੰਸੰ ਨਸੰ ਸੰਰं ਨਸੰ ਨੁਧ ਪਧ ਮਗੁ ਸਰ ਨ਼ਨ਼ ਸ-

1. ਖਾਲੀ ਤੋਂ ਅਸਥਾਈ ਦੀ ਦੁਗੁਨ ਫਿਰ ਤੂੰਙ ਮੇ ਰਾ ਤੂੰ ऽ ਮੇ ਰਾ ਤੂੰऽ ਮੇ ਰਾ ਪਿऽਤਾऽ' ਦੁਗੁਨ ਵਿੱਚ ਲੈਣ ਤੋਂ ਬਾਅਦ ਸੱਮ ਆ ਜਾਵੇਗਾ।

2. ਸਮ ਤੋਂ ਹੀ ਬੰਦਸ਼ ਅਨੁਸਾਰ 'ਤੂੰऽ ਮੇ ਰਾ ਤੂੰऽ ਮੇ ਰਾ ਤੂੰऽ ਮੇ ਰਾ ਪਿऽਤਾऽ' ਬਰਾਬਰ ਦੀ ਲੈਅ ਵਿੱਚ ਲੈਣ ਤੋਂ ਬਾਅਦ ਸੱਮ ਆ ਜਾਵੇਗਾ।

3. 9ਵੀਂ ਤੋਂ 16ਵੀਂ ਮਾਤਰ ਨੂੰ 9ਵੀਂ ਮਾਤਰ ਤੋਂ ਤਿੰਨ ਵਾਰ ਲੈ ਕੇ ਸੱਮ ਤੇ ਮੁਕਾ ਕਰਨਾ ਹੈ।

ਨੋਟ : ਐਸੀਆਂ ਤਿਹਾਈਆਂ ਦੂਜੀਆਂ ਤੀਨ ਤਾਲ ਦੀਆਂ ਬੰਦਸ਼ਾਂ ਵਿੱਚ ਵੀ ਲਈਆਂ ਜਾ ਸਕਦੀਆਂ ਹਨ।

## ਮਾਝ ਮਹਲਾ ੫ (੧੦੨)

ਸਭ ਕਿਛੁ ਘਰ ਮਹਿ ਬਾਹਰਿ ਨਾਹੀ।। ਬਾਹਰਿ ਟੋਲੈ ਸੋ ਭਰਮਿ ਭੁਲਾਹੀ।। ਗੁਰ ਪਰਸਾਦੀ ਜਿਨੀ ਅੰਤਰਿ ਪਾਇਆ ਸੋ ਅੰਤਰਿ ਬਾਹਰਿ ਸੁਹੇਲਾ ਜੀਉ।।੧।। ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ।। ਮਨੁ ਪੀਵੈ ਸੁਨਿ ਸਬਦੁ ਬੀਚਾਰਾ।। ਅਨਦ ਬਿਨੋਦ ਕਰੇ ਦਿਨ ਰਾਤੀ ਸਦਾ ਸਦਾ ਹਰਿ ਕੇਲਾ ਜੀਉ।।੨।। ਜਨਮ ਜਨਮ ਕਾ ਵਿਛੁੜਿਆ ਮਿਲਿਆ।। ਸਾਧ ਕ੍ਰਿਪਾ ਤੇ ਸੂਕਾ ਹਰਿਆ।। ਸੁਮਤਿ ਪਾਏ ਨਾਮੁ ਧਿਆਏ ਗੁਰਮੁਖਿ ਹੋਏ ਮੇਲਾ ਜੀਉ।।੩।। ਜਲ ਤਰੰਗੁ ਜਿਉ ਜਲਹਿ ਸਮਾਇਆ।। ਤਿਉ ਜੋਤੀ ਸੰਗਿ ਜੋਤਿ ਮਿਲਾਇਆ।। ਕਹੁ ਨਾਨਕ ਭ੍ਰਮ ਕਟੇ ਕਿਵਾੜਾ ਬਹੁੜਿ ਨ ਹੋਈਐ ਜਉਲਾ ਜੀਉ।।੪।।੧੯।।੨੬।।

ਪਦ ਅਰਥ : ਘਰ-ਹਿਰਦੇ ਘਰ ਵਿੱਚ। ਟੋਲੈ- ਭਾਲ ਕਰਨਾ। ਸੁਹੇਲਾ- ਸੁਖੀ। ਝਿਮਿ ਝਿਮਿ- ਮੱਠੀ ਸੁਰ ਨਾਲ। ਅਨਦ ਬਿਨੋਦ- ਆਤਮਕ ਸੁੱਖ, ਆਨੰਦ। ਕੇਲਾ-ਖੇਡਾਂ। ਸਾਧ- ਗੁਰੂ। ਸੂਕਾ- ਸੁੱਕਾ ਹੋਇਆ। ਸੁਮਤਿ- ਚੰਗੀ ਅਕਲ। ਮੇਲਾ-ਮਿਲਾਪ। ਤਰੰਗੁ- ਲਹਿਰ। ਭ੍ਰਮ-ਭਟਕਣਾ। ਕਿਵਾੜਾ- ਤਖ਼ਤੇ। ਜਉਲਾ- ਦੌੜਦਾ, ਦੌੜ ਭੱਜ ਕਰਨ ਵਾਲਾ।

## ਰਾਗੁ ਮਾਝ ਤੀਨ ਤਾਲ ਮਾਤਰਾਂ- 16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਸ | ਰ | ਮ | ਪ | ਮ | ਗ | ਮ | ਰ |
| | | | | | | | | ਸ | ਭ | ਕਿ | ਛੁ | ਘ | ਰ | ਮ | ਹਿ |
| ਪ | - | ਗੁ | ਗੁ | ਸ | ਰ | ਨ਼ | ਸ | ਰ | - | ਮ | ਮ | ਪ | - | ਨ | ਸੰ |
| ਬਾ | ऽ | ਹ | ਰਿ | ਨਾ | ऽ | ਹੀ | ऽ | ਬਾ | ऽ | ਹ | ਰਿ | ਟੋ | ऽ | ਲੈ | ਸੋ |
| ਨ਼ | ਧ | ਪ | - | ਗੁ | ਸਰ | ਨ਼ | ਸ | | | | | | | | |
| ਭ | ਰ | ਮਿ | ऽ | ਭੁ | ਲਾऽ | ਹੀ | ऽ | | | | | | | | |
| X | | | | 2 | | | | 0 | | | | 3 | | | |

ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | ਮ | ਪ | ਨ | ਨ | ਸੰ | ਸੰ | ਰੰ | ਸੰ |
| | | | | | | | | ਗੁ | ਰ | ਪ | ਰ | ਸਾ | ਦੀ | ਜਿ | ਨੀ |
| ਸੰ | ਗੁੰ | ਰੰ | ਗੁੰ | ਸੰ | ਰੰ | ਨ | ਸੰ | ਨੁ | ਧ | ਪ | ਪ | ਧ | ਮ | ਗ | ਮ |
| ਅੰ | S | ਤ | ਰਿ | ਪਾ | ਇ | ਆ | S | ਸੋ | ਅੰ | ਤ | ਰਿ | ਬਾ | ਹ | ਰਿ | S |
| ਰ | ਪ | ਗੁ | - | ਸ | ਰ | ਨ਼ | ਸ | | | | | | | | |
| ਸੁ | ਹੇ | ਲਾ | S | ਜੀ | S | ਉ | S | | | | | | | | |
| × | | | | 2 | | | | 0 | | | | 3 | | | |

## (ਤ੍ਵ ਪ੍ਰਸਾਦਿ।। ਸ੍ਵੱਯੇ) ਅਕਾਲ ਉਸਤਤ ਪਾ: ੧੦

ਜੱਛ ਭੁਜੰਗ ਸੁ ਦਾਨਵ ਦੇਵ ਅਭੇਵ ਤੁਮੈ ਸਭ ਹੀ ਕਰ ਧਿਆਵੈਂ।। ਭੂਮਿ ਅਕਾਸ ਪਤਾਲ ਰਸਾਤਲ ਜੱਛ ਭੁਜੰਗ ਸਭੈ ਸਿਰ ਨਿਆਵੈਂ।। ਪਾਇ ਸਕੈ ਨਹੀ ਪਾਰ ਪ੍ਰਭਾ ਹੂ ਕੋ ਨੇਤ ਹੀ ਨੇਤਹ ਬੇਦ ਬਤਾਵੈਂ।। ਖੋਜ ਥਕੇ ਸਭ ਹੀ ਖੁਜੀਆ ਸੁਰ ਹਾਰ ਪਰੇ ਹਰਿ ਹਾਥ ਨ ਆਵੈ।।੭।।੨੪੯।।

ਪਦ ਅਰਥ:- ਭੁਜੰਗ- ਸੱਪ। ਦਾਨਵ-ਦੈਂਤ। ਭੂਮਿ- ਧਰਤੀ। ਰਸਾਤਲ- ਪਤਾਲ ਹੇਠਾਂ ਪਤਾਲ। ਪ੍ਰਭਾ-ਪ੍ਰਭਤਾ, ਸ਼ੋਭਾ । ਨੇਤ- ਸਦਾ ਹੀ, ਨਿੱਤ-ਨਿੱਤ। ਖੁਜੀਆ- ਖੋਜ ਕਰਨ ਵਾਲੇ। ਸੁਰ- ਦੇਵਤੇ।

## ਰਾਗੁ ਮਾਝ ਤੀਨ ਤਾਲ ਮਾਤਰਾਂ- 16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | | ਰ | ਮ | ਪ | ਨ |
| | | | | | | | | | | | | ਖੋ | S | ਜ | S |
| ਸੰ | ਰੰ | ਨ | ਸੰ | ਨੁ | ਧ | ਪਧ | ਮਪ | ਮ | ਗਮ | ਗੁ | ਰ | ਰ | ਰ | ਪ | ਪ |
| ਥ | ਕੇ | ਸ | ਭ | ਹੀ | S | ਖੁS | ਜੀS | ਆ | SS | S | S | ਸੁ | ਰ | ਹਾ | ਰ |
| ਮ | ਗ | ਮ | ਮ | ਗੁ | - | ਸ | ਰ | ਨ਼ | - | ਸ | - | | | | |
| ਪ | ਰੇ | ਹ | ਰਿ | ਹਾ | S | ਥ | ਨ | ਆ | S | ਵੈ | S | | | | |
| × | | | | 2 | | | | 0 | | | | 3 | | | |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | | | | | ਮ | ਪ | ਨ | - |
| | | | | | | | | | | | | ਜੱ | S | ਛ | S |
| ਸੰ | ਸੰ | ਰੰ | ਸੰ | ਗੁੰ | ਗੁੰ | ਸੰ | ਰੰ | ਨ | - | ਸੰ | - | ਰੰ | ਨੁ | ਧ | ਪ |
| ਭੁ | ਜੰ | ਗ | S | ਸੁ | ਦਾ | ਨ | ਵ | ਦੇ | S | ਵ | S | ਅ | ਭੇ | ਵ | S |
| ਧ | ਮ | ਗ | ਮ | ਰ | ਪ | ਗੁ | ਗੁ | ਸ | ਰ | ਨ਼ | ਸ | | | | |
| ਤੁ | ਮੈ | ਸ | ਭ | ਹੀ | S | ਕ | ਰ | ਧਿ | ਆ | ਵੈਂ | S | | | | |
| × | | | | 2 | | | | 0 | | | | 3 | | | |

## ਮਾਝ ਮਹਲਾ ੪ (੯੫)

ਹਰਿ ਜਨ ਸੰਤ ਮਿਲਹੁ ਮੇਰੇ ਭਾਈ। ਮੇਰਾ ਹਰਿ ਪ੍ਰਭੁ ਦਸਹੁ ਮੈ ਭੁਖ ਲਗਾਈ। ਮੇਰੀ ਸਰਧਾ ਪੂਰਿ ਜਗਜੀਵਨ ਦਾਤੇ ਮਿਲਿ ਹਰਿ ਦਰਸਨਿ ਮਨੁ ਭੀਜੈ ਜੀਉ।।੧।। ਮਿਲਿ ਸਤਸੰਗਿ ਬੋਲੀ ਹਰਿ ਬਾਣੀ। ਹਰਿ ਹਰਿ ਕਥਾ ਮੇਰੈ ਮਨਿ ਭਾਣੀ। ਹਰਿ ਹਰਿ ਅੰਮ੍ਰਿਤੁ ਹਰਿ ਮਨਿ ਭਾਵੈ ਮਿਲਿ ਸਤਿਗੁਰ ਅੰਮ੍ਰਿਤੁ ਪੀਜੈ

ਜੀਉ॥੨॥ ਵਡਭਾਗੀ ਹਰਿ ਸੰਗਤਿ ਪਾਵਹਿ॥ ਭਾਗਹੀਨ ਭ੍ਰਮਿ ਚੋਟਾ ਖਾਵਹਿ॥ ਬਿਨੁ ਭਾਗਾ ਸਤਸੰਗੁ ਨ ਲਭੈ ਬਿਨੁ ਸੰਗਤਿ ਮੈਲੁ ਭਰੀਜੈ ਜੀਉ॥੩॥ ਮੈ ਆਇ ਮਿਲਹੁ ਜਗਜੀਵਨ ਪਿਆਰੇ॥ ਹਰਿ ਹਰਿ ਨਾਮੁ ਦਇਆ ਮਨਿ ਧਾਰੇ॥ ਗੁਰਮਤਿ ਨਾਮੁ ਮੀਠਾ ਮਨਿ ਭਾਇਆ ਜਨ ਨਾਨਕ ਨਾਮਿ ਮਨੁ ਭੀਜੈ ਜੀਉ॥੪॥੪॥

ਪਦ ਅਰਥ : ਭੀਜੈ-ਰੱਜ ਜਾਵੇ। ਭਾਣੀ - ਪਿਆਰੀ ਲਗ ਰਹੀ ਹੈ। ਅੰਮ੍ਰਿਤੁ- ਆਤਮਕ ਜੀਵਨ ਦੇਣ ਵਾਲਾ। ਭਰੀਜੈ- ਲਿੱਬੜਿਆ ਰਹਿੰਦਾ ਹੈ। ਭੀਜੈ- ਭਿੱਜਿਆ ਰਹਿੰਦਾ ਹੈ।

## ਰਾਗੁ ਮਾਝ ਏਕ ਤਾਲ ਮਾਤਰਾਂ- 12 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਪ | ਪ | ਪ | ਧ | ਮ | ਗ | ਮ | ਰਰ | ਰ | ਪ | ਮ | ਪ |
| ਹ | ਰਿ | ਜ | ਨ | ਸੰ | ਤ | ਮਿ | ਲਹੁ | ਮੇ | ਰੇ | ਭਾ | ਈ |
| ਮ | ਗੁ | ਗੁਗੁ | ਰਰ | ਗੁ | ਗੁਗੁ | ਸ | ਰ | ਨ਼ | ਨ਼ | ਸ | ਸ |
| ਮੇ | ਰਾ | ਹਰਿ | ਪ੍ਰਭੁ | ਦ | ਸਹੁ | ਮੇ | ਭੁ | ਖ | ਲ | ਗਾ | ਈ |
| ਮ | ਮ | ਪਪ | ਨ | ਸੰ | ਸੰ | ਸੰ | ਨੁ | ਧ | ਪਪ | ਮ | ਪ |
| ਮੇ | ਰੀ | ਸਰ | ਧਾ | ਪੂ | ਰਿ | ਜ | ਗ | ਜੀ | ਵਨ | ਦਾ | ਤੇ |
| ਪਧ | ਮ | ਪਪ | ਮਮ | ਗ | ਮ | ਰ | ਪ | ਗੁ | ਸਰ | ਨ਼ | ਸ |
| ਮਿS | ਲਿ | ਹਰਿ | ਦਰ | ਸ | ਨਿ | ਮ | ਨੁ | ਭੀ | ਜੈS | ਜੀ | ਉ |
| × | | 0 | | 2 | | 0 | | 3 | | 4 | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਮ | ਪ | ਨ | ਸੰ | ਨ | ਸੰ | ਗੁੰ | ਰੰਗੁੰ | ਸੰ | ਰੰ | ਨ | ਸੰ |
| ਮਿ | ਲਿ | ਸ | ਤ | ਸੰ | ਗਿ | ਬੋ | ਲੀS | ਹ | ਰਿ | ਬਾ | ਣੀ |
| ਸੰ | ਰੰ | ਸੰ | ਮੰ | ਗੁੰ | ਰੰ | ਗੁੰ | ਸੰ | ਰੰ | ਨ | ਨ | ਸੰ |
| ਹ | ਰਿ | ਹ | ਰਿ | ਕ | ਥਾ | ਮੇ | ਰੈ | ਮ | ਨਿ | ਭਾ | ਣੀ |
| ਸੰਸੰ | ਸੰ | ਰੰ | ਨੁ | ਧਧ | ਪ | ਪ | ਧ | ਮ | ਮ | ਗ | ਮ |
| ਹਰਿ | ਹ | ਰਿ | ਅੰ | ਮ੍ਰਿ | ਤੁ | ਹ | ਰਿ | ਮ | ਨਿ | ਭਾ | ਵੈ |
| ਰਰ | ਪਪ | ਧਪ | ਮ | ਗਗ | ਮ | ਰ | ਗੁ | ਸ | ਰ | ਨ਼ | ਸ |
| ਮਿਲਿ | ਸਤਿ | ਗੁਰ | ਅੰ | ਮ੍ਰਿ | ਤੁ | ਪੀ | S | ਜੈ | ਜੀ | ਉ | S |
| × | | 0 | | 2 | | 0 | | 3 | | 4 | |

ਤਾਨਾਂ ਤੇ ਤਿਹਾਈਆਂ:-

1) ਮਪ ਨਸੰ ਰੰਸੰ ਨਸੰ ਨੁਨੁ ਧਪ ਮਪ ਗਮ ਰਪ ਗੁ- ਸਰ ਨ਼ਸ

2) ਪਨੁ ਧਪ ਮਪ ਨਸੰ ਰੰਸੰ ਨਸੰ ਨੁਨੁ ਧਪ ਗੁ- ਰਗੁ ਸਰ ਨ਼ਸ

1) ਪਹਿਲੀ ਤੋਂ ਅਠੱਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ 7ਵੀਂ-8ਵੀਂ ਮਾਤਰ ਦੇ ਟੁਕੜੇ ਨੂੰ ਦੋ ਵਾਰ ਹੋਰ ਗਾ ਕੇ ਸੱਮ ਤੇ ਆਉਣਾ ਹੈ।

2) 'ਮੇਰੇ ਭਾਈ' ਬੰਦਸ਼ ਅਨੁਸਾਰ ਚਾਰ ਮਾਤਰ 9ਵੀਂ ਮਾਤਰ ਤੋਂ ਲੈ ਕੇ 2 ਮਾਤਰਾਂ ਬਿਸਰਾਮ ਫਿਰ ਇਹੀ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਆ ਜਾਵੇਗਾ।

3) ਬੰਦਸ਼ ਅਨੁਸਾਰ 'ਮਿਲਹੁ ਮੇਰੇ ਭਾਈ' ਨੂੰ 7ਵੀਂ ਮਾਤਰ ਤੋਂ ਤਿੰਨ ਵਾਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

## ਮਾਝ ਮਹਲਾ ੫ (੧੦੦)

ਤੂੰ ਜਲਨਿਧਿ ਹਮ ਮੀਨ ਤੁਮਾਰੇ॥ ਤੇਰਾ ਨਾਮੁ ਬੂੰਦ ਹਮ ਚਾਤ੍ਰਿਕ ਤਿਖਹਾਰੇ॥ ਤੁਮਰੀ ਆਸ ਪਿਆਸਾ ਤੁਮਰੀ ਤੁਮ ਹੀ ਸੰਗਿ ਮਨੁ ਲੀਨਾ ਜੀਉ॥੧॥ ਜਿਉ ਬਾਰਿਕੁ ਪੀ ਖੀਰੁ ਅਘਾਵੈ॥ ਜਿਉ ਨਿਰਧਨੁ ਧਨੁ ਦੇਖਿ ਸੁਖੁ ਪਾਵੈ॥ ਤ੍ਰਿਖਾਵੰਤ ਜਲੁ ਪੀਵਤ ਠੰਢਾ ਤਿਉ ਹਰਿ ਸੰਗਿ ਇਹੁ ਮਨੁ ਭੀਨਾ ਜੀਉ॥੨॥ ਜਿਉ ਅੰਧਿਆਰੈ ਦੀਪਕੁ ਪਰਗਾਸਾ॥ ਭਰਤਾ ਚਿਤਵਤ ਪੂਰਨ ਆਸਾ॥ ਮਿਲਿ ਪ੍ਰੀਤਮ ਜਿਉ ਹੋਤ ਅਨੰਦਾ ਤਿਉ ਹਰਿ ਰੰਗਿ ਮਨੁ ਰੰਗੀਨਾ ਜੀਉ॥੩॥ ਸੰਤਨ ਮੋ ਕਉ ਹਰਿ ਮਾਰਗਿ ਪਾਇਆ॥ ਸਾਧ ਕ੍ਰਿਪਾਲਿ ਹਰਿ ਸੰਗਿ ਗਿਝਾਇਆ॥ ਹਰਿ ਹਮਰਾ ਹਮ ਹਰਿ ਕੇ ਦਾਸੇ ਨਾਨਕ ਸਬਦੁ ਗੁਰੂ ਸਚੁ ਦੀਨਾ ਜੀਉ॥ ੪॥੧੪॥੨੧॥

ਪਦ ਅਰਥ:-ਜਲਨਿਧਿ- ਜਲ ਦਾ ਖ਼ਜ਼ਾਨਾ, ਸਮੁੰਦਰ। ਮੀਨ- ਮੱਛੀਆਂ। ਚਾਤ੍ਰਿਕ- ਪਪੀਹੇ। ਤਿਖਹਾਰੇ-ਤ੍ਰੇਹ ਨਾਲ ਘਾਬਰੇ ਹੋਏ, ਪਿਆਸੇ। ਲੀਨਾ- ਜੁੜਿਆ ਰਹੇ। ਖੀਰੁ- ਦੁੱਧ। ਅਘਾਵੈ- ਰੱਜ ਜਾਂਦਾ ਹੈ। ਨਿਰਧਨੁ-ਕੰਗਾਲ। ਤ੍ਰਿਖਾਵੰਤ-ਪਿਆਸਾ। ਭੀਨਾ- ਭਿੱਜਿਆ ਹੋਇਆ। ਅੰਧਿਆਰੈ- ਹਨੇਰੇ ਵਿੱਚ। ਦੀਪਕੁ-ਦੀਵਾ। ਪਰਗਾਸਾ- ਚਾਨਣ ਕਰਦਾ ਹੈ। ਭਰਤਾ- ਪਤੀ। ਚਿਤਵਤ-ਚੇਤੇ ਕਰਦਿਆਂ। ਮਾਰਗਿ- ਰਸਤੇ ਉੱਤੇ। ਗਿਝਾਇਆ- ਗੇਝ ਪਾ ਦਿੱਤੀ।

### ਰਾਗੁ ਮਾਝ ਆਡਾ ਚਾਰ ਤਾਲ ਮਾਤਰਾਂ-14 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਰ | ਮ | ਪ | ਨ | - | ਸਂ | ਨੁ | ਧ | ਪ | ਧ | ਮ | ਗ | ਮ | - |
| ਤੂੰ | ਜ | ਲ | ਨਿ | S | ਧਿ | ਹ | ਮ | ਮੀ | ਨ | ਤੁ | ਮਾ | ਰੇ | S |
| ਰ | ਰ | ਪ | ਪ | ਗੁ | ਗੁ | ਰ | ਗੁ | ਸ | ਰਰ | ਨ਼ | ਨ਼ | ਸ | ਸ |
| ਤੇ | ਰਾ | ਨਾ | ਮੁ | ਬੂੰ | ਦ | ਹ | ਮ | ਚਾ | ਤ੍ਰਿਕ | ਤਿ | ਖ | ਹਾ | ਰੇ |
| × | | 2 | | 0 | | 3 | | 0 | | 4 | | 0 | |

### ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| ਮ | ਪ | ਨ | ਨ | ਸਂ | ਸਂ | ਗੁਂ | ਗੁਂ | ਸਂ | ਰਂ | ਨ | ਨ | ਸਂ | - |
| ਤੁ | ਮ | ਰੀ | ਆ | S | ਸ | ਪਿ | ਆ | ਸਾ | S | ਤੁ | ਮ | ਰੀ | S |
| ਨੁ | ਧ | ਪ | ਧ | ਮਗ | ਮ | ਰ | ਪ | ਗੁ | ਗੁ | ਸ | ਰ | ਨ਼ | ਸ |
| ਤੁ | ਮ | ਹੀ | ਸੰ | SS | ਗਿ | ਮ | ਨੁ | ਲੀ | ਨਾ | ਜੀ | S | ਉ | S |
| × | | 2 | | 0 | | 3 | | 0 | | 4 | | 0 | |

ਤਾਨਾਂ ਤੇ ਤਿਹਾਈਆਂ:-

1) ਰਮ ਪਰ ਮਪ ਨਸਂ ਸਂਗੁਂ ਸਂਰਂ ਨਸਂ ਨੁਨੁ ਧਪ ਮਪ ਗੁ- ਰਗੁ ਸਰ ਨ਼ਸ

2) ਪਧ ਮਪ ਨਸਂ ਰਂਸਂ ਗੁਂਗੁਂ ਸਂਰਂ ਨਸਂ ਨੁਨੁ ਧਪ ਮਪ ਗੁ- ਸਰ ਨ਼ਨ਼ ਸ-

1) ਸੱਤਵੀਂ ਮਾਤਰ ਤੋਂ | ਨ ਸਂ - ਨ ਸਂ - ਨ ਸਂ | ਇਹ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ
| ਤੂੰ S S ਤੂੰ S S ਤੂੰ S |

2) ਬੰਦਸ਼ ਅਨੁਸਾਰ ਪਹਿਲੀਆਂ 6 ਮਾਤਰਾਂ ਗਾ ਕੇ ਇੱਕ ਮਾਤਰ ਬਿਸਰਾਮ ਫਿਰ ਚੌਥੀ ਤੋਂ ਛੇਵੀਂ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

3) ਬੰਦਸ਼ ਅਨੁਸਾਰ 9ਵੀਂ ਤੋਂ 14ਵੀਂ ਮਾਤਰ ਤੱਕ ਦੇ 6 ਮਾਤਰਾਂ ਦੇ ਟੁਕੜੇ ਨੂੰ ਦੋ ਵਾਰ ਹੋਰ ਇੱਕ-ਇੱਕ ਮਾਤਰ ਦਾ ਦਮ ਦੇਣਾ ਹੈ, ਫਿਰ ਸੱਮ ਆ ਜਾਵੇਗਾ।

## ਮਾਝ ਮਹਲਾ ੫ (੧੦੩)

ਅੰਮ੍ਰਿਤ ਬਾਣੀ ਹਰਿ ਹਰਿ ਤੇਰੀ॥ ਸੁਣਿ ਸੁਣਿ ਹੋਵੈ ਪਰਮ ਗਤਿ ਮੇਰੀ॥ ਜਲਨਿ ਬੁਝੀ ਸੀਤਲੁ ਹੋਇ ਮਨੂਆ ਸਤਿਗੁਰ ਕਾ ਦਰਸਨੁ ਪਾਏ ਜੀਉ॥੧॥ ਸੂਖੁ ਭਇਆ ਦੁਖੁ ਦੂਰਿ ਪਰਾਨਾ॥ ਸੰਤ ਰਸਨ ਹਰਿ ਨਾਮੁ ਵਖਾਨਾ॥ ਜਲ ਥਲ ਨੀਰਿ ਭਰੇ ਸਰ ਸੁਭਰ ਬਿਰਥਾ ਕੋਇ ਨ ਜਾਏ ਜੀਉ॥੨॥ ਦਇਆ ਧਾਰੀ ਤਿਨਿ ਸਿਰਜਨਹਾਰੇ॥ ਜੀਅ ਜੰਤ ਸਗਲੇ ਪ੍ਰਤਿਪਾਰੇ॥ ਮਿਹਰਵਾਨ ਕਿਰਪਾਲ ਦਇਆਲਾ ਸਗਲੇ ਤ੍ਰਿਪਤਿ ਅਘਾਏ ਜੀਉ॥੩॥ ਵਣੁ ਤ੍ਰਿਣੁ ਤ੍ਰਿਭਵਣੁ ਕੀਤੋਨੁ ਹਰਿਆ॥ ਕਰਣਹਾਰਿ ਖਿਨ ਭੀਤਰਿ ਕਰਿਆ॥ ਗੁਰਮੁਖਿ ਨਾਨਕ ਤਿਸੈ ਅਰਾਧੇ ਮਨ ਕੀ ਆਸ ਪੁਜਾਏ ਜੀਉ॥੪॥੨੩॥੩੦॥

ਪਦ ਅਰਥ :- ਅੰਮ੍ਰਿਤ-ਆਤਮਿਕ ਜੀਵਨ ਦੇਣ ਵਾਲੀ। ਪਰਮ ਗਤਿ- ਸਭ ਤੋਂ ਉੱਚੀ ਆਤਮਕ ਅਵਸਥਾ। ਜਲਨਿ-ਸੜਨ। ਸੀਤਲੁ-ਠੰਡਾ, ਸਾਂਤ। ਪਰਾਨਾ-ਦੌੜ ਗਇਆ। ਸੰਤ ਰਸਨ - ਗੁਰੂ ਦੀ ਜੀਭ ਨੇ। ਵਖਾਨਾ- ਉਚਾਰਿਆ। ਜਲ ਥਲ - ਟੋਏ ਟਿੱਬੇ । ਨੀਰਿ-ਪਾਣੀ ਨਾਲ। ਸਰ- ਤਾਲਾਬ। ਸੁਭਰ-ਨਕਾ ਨਕ। ਬਿਰਥਾ- ਖ਼ਾਲੀ, ਸੱਖਣਾ। ਪ੍ਰਤਿਪਾਰੇ- ਰੱਖਿਆ ਕੀਤੀ। ਤ੍ਰਿਪਤਿ ਅਘਾਏ -ਪੂਰਨ ਤੌਰ ਤੇ ਰੱਜ ਗਏ। ਵਣੁ-ਜੰਗਲ। ਤ੍ਰਿਣੁ-ਘਾਹ ਦਾ ਤੀਲਾ। ਖਿਨ ਭੀਤਰਿ- ਇੱਕ ਪਲ ਵਿੱਚ।

## ਰਾਗੁ ਮਾਝ ਮੱਤ ਤਾਲ ਮਾਤਰਾਂ-9 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| ਪ | ਧਮ | ਗਮ | ਗੁ | ਰ | ਗੁਗੁ | ਸਰ | ਨ਼ | ਸ |
| ਅੰ | ਮ੍ਰਿਤ | ਬਾS | ਣੀ | S | ਹਰਿ | ਹਰਿ | ਤੇ | ਰੀ |
| ਸ | ਨ਼ਸ | ਨੁਧੁ | ਪ਼ | ਨ਼ | ਸਸ | ਗੁ | ਸਰ | ਨ਼ਸ |
| ਸੁ | ਣਿS | ਸੁਣਿ | ਹੋ | ਵੈ | ਪਰ | ਮ | ਗਤਿ | ਮੇਰੀ |
| ਰਰ | ਮ | ਪ | ਨ | - | ਸੰਸੰ | ਨੁਨੁ | ਧਧ | ਪ |
| ਜਲ | ਨਿ | ਬੁ | ਝੀ | S | ਸੀਤਲੁ | ਹੋਇ | ਮਨੂ | ਆ |
| ਧਧ | ਮਮ | ਗਮ | ਰਰ | ਪਪ | ਗੁ | ਰਗੁ | ਸਰ | ਨ਼ਸ |
| ਸਤਿ | ਗੁਰ | ਕਾS | ਦਰ | ਸਨੁ | ਪਾ | ਏS | ਜੀS | ਉS |
| × | | 2 | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| ਮ | ਪ | ਨਨ | ਨ | ਸੰ | ਸੰਸੰ | ਰੰਰੰ | ਨਨ | ਸੰ |
| ਸੂ | ਖੁ | ਭਇ | ਆ | S | ਦੁਖੁ | ਦੂਰਿ | ਪਰਾ | ਨਾ |
| ਨ | ਸੰ | ਗੁੰਗੁੰ | ਰੰ | ਗੁੰਗੁੰ | ਸੰ | ਰੰ | ਨਨ | ਸੰ |
| ਸੰ | ਤ | ਰਸ | ਨ | ਹਰਿ | ਨਾ | ਮੁ | ਵਖਾ | ਨਾ |
| ਸੰਸੰ | ਨਸੰ | ਨੁ | ਧ | ਪ | ਨਸੰ | ਨੁਨੁ | ਧ | ਪਪ |
| ਜਲ | ਥਲ | ਨੀ | S | ਰਿ | ਭਰੇ | ਸਰ | ਸੁ | ਭਰ |
| ਪਪ | ਧ | ਮ | ਗ | ਮ | ਰਪ | ਗੁ | ਸਰ | ਨ਼ਸ |
| ਬਿਰ | ਥਾ | ਕੋ | ਇ | ਨ | ਜਾS | ਏ | ਜੀS | ਉS |
| × | | 2 | | | 3 | | | |

**ਤਾਨਾਂ ਤੇ ਤਿਹਾਈਆਂ:-**

1) ਪਧਮਪ ਮਗੁਰਰ ਗੁਗੁਸਰ ਨ਼ਸਮਪ ਨਸੰਨ਼ਨ਼ ਧਪਪਧ ਮਪਮਗੁ ਰਰਗੁਗੁ ਸਰਨ਼ਸ

2) ਸਰਮਮ ਰਮਪਪ ਮਪਨਨ ਪਨਸੰਸੰ ਗੁੰਗੁੰਰੰਗੁੰ ਸੰਰੰਨਸੰ ਨ਼ਨ਼ਧਪ ਗੁ-ਰਗੁ ਸਰਨ਼ਸ

3) ਪਨ਼ਧਪ ਧਮਗਮ ਰਪਗੁ- ਸਰਨ਼ਸ ਮਪਨਸੰ ਨ਼ਨ਼ਧਪ ਧਮਗਮ ਰਪਗੁ- ਸਰਨ਼ਸ

1) 5ਵੀਂ ਮਾਤਰ ਤੋਂ ਇਹ 5 ਮਾਤਰਾਂ | ਸਰਨ਼ਸ ਨ਼ਸ -ਨ਼ ਸ- ਨ਼ਸ | ਲੈ ਕੇ ਸੱਮ ਤੇ ਆਉਣਾ ਹੈ।
| ਹਰਿਹਰਿ ਤੇਰੀ ऽਤੇ ਰੀऽ ਤੇਰੀ |

2) 5ਵੀਂ ਮਾਤਰ ਤੋਂ ਇਹ 5 ਮਾਤਰਾਂ | ਗੁਗੁ ਸਰ ਨ਼ਸ ਨ਼ਸ ਨ਼ਸ | ਲੈ ਕੇ ਸੱਮ ਤੇ ਆਉਣਾ ਹੈ
| ਹਰਿ ਹਰਿ ਤੇਰੀ ਤੇਰੀ ਤੇਰੀ |

3. ਸੱਮ ਤੋਂ ਇਹ 3 ਮਾਤਰਾਂ | ਗੁਗੁ ਸਰ ਨ਼ਸ | ਤਿੰਨ ਵਾਰ ਲੈ ਕੇ ਸੱਮ ਤੇ ਮੁਕਾ ਕਰਨਾ ਹੈ।
| ਹਰਿ ਹਰਿ ਤੇਰੀ |

## ਮਾਝ ਮਹਲਾ ੫ (੧੦੭-੦੮)

**ਐਥੈ ਤੂੰਹੈ ਆਗੈ ਆਪੇ।। ਜੀਅ ਜੰਤ੍ਰ ਸਭਿ ਤੇਰੇ ਥਾਪੇ।। ਤੁਧੁ ਬਿਨੁ ਅਵਰੁ ਨ ਕੋਈ ਕਰਤੇ ਮੈ ਧਰ ਓਟ ਤੁਮਾਰੀ ਜੀਉ।।੧।। ਰਸਨਾ ਜਪਿ ਜਪਿ ਜੀਵੈ ਸੁਆਮੀ।। ਪਾਰਬ੍ਰਹਮ ਪ੍ਰਭ ਅੰਤਰਜਾਮੀ।। ਜਿਨਿ ਸੇਵਿਆ ਤਿਨ ਹੀ ਸੁਖੁ ਪਾਇਆ ਸੋ ਜਨਮੁ ਨ ਜੂਐ ਹਾਰੀ ਜੀਉ।।੨।। ਨਾਮੁ ਅਵਖਧੁ ਜਿਨਿ ਜਨ ਤੇਰੈ ਪਾਇਆ।। ਜਨਮ ਜਨਮ ਕਾ ਰੋਗੁ ਗਵਾਇਆ।। ਹਰਿ ਕੀਰਤਨੁ ਗਾਵਹੁ ਦਿਨੁ ਰਾਤੀ ਸਫਲ ਏਹਾ ਹੈ ਕਾਰੀ ਜੀਉ।।੩।। ਦ੍ਰਿਸਟਿ ਧਾਰਿ ਅਪਨਾ ਦਾਸੁ ਸਵਾਰਿਆ।। ਘਟ ਘਟ ਅੰਤਰਿ ਪਾਰਬ੍ਰਹਮੁ ਨਮਸਕਾਰਿਆ।। ਇਕਸੁ ਵਿਣੁ ਹੋਰੁ ਦੂਜਾ ਨਾਹੀ ਬਾਬਾ ਨਾਨਕ ਇਹ ਮਤਿ ਸਾਰੀ ਜੀਉ।।੪।।੩੯।।੪੬।।**

ਪਦ ਅਰਥ : ਐਥੈ- ਇਸ ਲੋਕ ਵਿੱਚ। ਆਗੈ-ਪਰਲੋਕ ਵਿੱਚ। ਥਾਪੇ- ਪੈਦਾ ਕੀਤੇ। ਧਰ-ਆਸਰਾ। ਰਸਨਾ-ਜੀਭ। ਅਵਖਧੁ-ਦਵਾਈ। ਕਾਰੀ-ਕਾਰ। ਦ੍ਰਿਸਟਿ-ਮਿਹਰ ਦੀ ਨਜ਼ਰ। ਧਾਰਿ- ਧਾਰ ਕੇ। ਬਾਬਾ- ਹੇ ਭਾਈ। ਮਤਿ- ਸੂਝ। ਸਾਰੀ-ਸ੍ਰੇਸ਼ਟ।

## ਰਾਗੁ ਮਾਝ ਝਪ ਤਾਲ ਮਾਤਰਾਂ- 10 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਪ | ਧਮ | ਗਮ | ਰ | ਪ | ਗੁ | ਰਗੁ | ਸਰ | ਨ਼ | ਸ |
| ਐ | ਥੈऽ | ਤੂੰऽ | ਹੈ | ऽ | ਆ | ਗੈऽ | ਆऽ | ऽ | ਪੇ |
| ਸ | ਨ਼ਸ | ਨ਼ਧ਼ | ਪ਼ਪ਼ | ਨ਼ਨ਼ | ਸ | ਗੁ | ਰਗੁ | ਸਰ | ਨ਼ਸ |
| ਜੀ | ਅऽ | ਜੰऽ | ਤ੍ਰ | ਸਭਿ | ਤੇ | ਰੇ | ਥਾऽ | ऽऽ | ਪੇऽ |
| × | | 2 | | | 0 | | 3 | | |

### ਅੰਤਰਾ

| | | | | | | | | | |
|---|---|---|---|---|---|---|---|---|---|
| ਮਮ | ਪਪ | ਨੀ | ਸੰਰੰ | ਸੰ | ਮੰਗੁੰ | ਰੰ | ਗੁੰ | ਸੰਰੰ | ਨਸੰ |
| ਤੁਧੁ· | ਬਿਨੁ | ਅ | ਵਰੁ | ਨ | ਕੋऽ | ਈ | ਕ | ਰऽ | ਤੇऽ |
| ਸੰ | ਨ਼ਧ | ਪ | ਧਮ | ਗਮ | ਰ | ਪ | ਗੁ | ਸਰ | ਨ਼ਸ |
| ਮੈ | ਧऽ | ਰ | ਓऽ | ਟऽ | ਤੁ | ਮਾ | ਰੀ | ਜੀऽ | ਉऽ |
| × | | 2 | | | 0 | | 3 | | |

ਰਾਗੁ ਮਾਝ

## ਤਾਨਾਂ ਤੇ ਤਿਹਾਈਆਂ:-

1) ਮਪਮਪ ਮਮਗਮ ਰਪਗੁਗੁ ਸਰਨ਼ਸ ਪਧਮਪ ਨਸੰਰੰਸੰ ਨ਼ਨ਼ਧਪ ਮਪਗਮ ਰਪਗੁ- ਸਰਨ਼ਸ
2) ਮਪਮਪ ਰਮਪਨ਼ ਧਪਮਪ ਨਸੰਨਸੰ ਗੁੰਗੁੰਰੰਗੁੰ ਸੰਰੰਨਸੰ ਨ਼ਨ਼ਧਪ ਪਧਮਪ ਗੁ-ਰਗੁ ਸਰਨ਼ਸ
1) 6ਵੀਂ ਮਾਤਰਾਂ ਤੋਂ ਇਹ 5 ਮਾਤਰਾਂ | ਰਪ - ਰਪ - ਰਪ | ਲੈ ਕੇ ਸੱਮ ਤੇ ਆਉਣਾ ਹੈ।
| ਐਥੇ ऽ ਐਥੇ ऽ ਐਥੇ |

2) 5ਵੀਂ ਮਾਤਰਾਂ ਤੋਂ ਪਹਿਲੀ-ਦੂਜੀ ਦੇ ਦੋ ਮਾਤਰਾਂ ਦੇ ਟੁਕੜੇ ਨੂੰ ਤਿੰਨ ਵਾਰ ਗਾ ਕੇ ਸੱਮ ਤੇ ਆਉਣਾ ਹੈ।
3) 6ਵੀਂ ਤੋਂ 10ਵੀਂ ਮਾਤਰ ਦੇ ਟੁਕੜੇ ਨੂੰ ਤਿੰਨ ਵਾਰ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ।

## ਮਾਝ ਮਹਲਾ ੫ (੯੮)

ਕਹਿਆ ਕਰਣਾ ਦਿਤਾ ਲੈਣਾ।। ਗਰੀਬਾ ਅਨਾਥਾ ਤੇਰਾ ਮਾਣਾ।। ਸਭ ਕਿਛੁ ਤੂੰਹੈ ਤੂੰਹੈ ਮੇਰੇ ਪਿਆਰੇ ਤੇਰੀ ਕੁਦਰਤਿ ਕਉ ਬਲਿ ਜਾਈ ਜੀਉ।।੧।। ਭਾਣੈ ਉਝੜ ਭਾਣੈ ਰਾਹਾ।। ਭਾਣੈ ਹਰਿ ਗੁਣ ਗੁਰਮੁਖਿ ਗਾਵਾਹਾ।। ਭਾਣੈ ਭਰਮਿ ਭਵੈ ਬਹੁ ਜੂਨੀ ਸਭ ਕਿਛੁ ਤਿਸੈ ਰਜਾਈ ਜੀਉ।।੨।। ਨਾ ਕੋ ਮੂਰਖੁ ਨਾ ਕੋ ਸਿਆਣਾ।। ਵਰਤੈ ਸਭ ਕਿਛੁ ਤੇਰਾ ਭਾਣਾ।। ਅਗਮ ਅਗੋਚਰ ਬੇਅੰਤ ਅਥਾਹਾ ਤੇਰੀ ਕੀਮਤਿ ਕਹਣੁ ਨ ਜਾਈ ਜੀਉ।।੩।। ਖਾਕੁ ਸੰਤਨ ਕੀ ਦੇਹੁ ਪਿਆਰੇ।। ਆਇ ਪਇਆ ਹਰਿ ਤੇਰੈ ਦੁਆਰੈ।। ਦਰਸਨੁ ਪੇਖਤ ਮਨੁ ਆਘਾਵੈ ਨਾਨਕ ਮਿਲਣੁ ਸੁਭਾਈ ਜੀਉ।।੪।।੭।।੧੪।।

ਪਦ ਅਰਥ : ਕਹਿਆ- ਹੁਕਮ। ਮਾਣਾ- ਮਾਣ, ਸਹਾਰਾ। ਉਝੜ- ਗ਼ਲਤ ਰਸਤਾ। ਰਜਾਈ-ਰਜ਼ਾ ਵਿੱਚ। ਅਥਾਹਾ- ਜਿਸ ਦੀ ਡੂੰਘਾਈ ਨ ਲੱਭ ਸਕੇ। ਖਾਕੁ-ਧੂੜ। ਪੇਖਤ- ਦੇਖਦਿਆਂ। ਆਘਾਵੈ- ਰੱਜ ਜਾਂਦਾ ਹੈ। ਸੁਭਾਈ ਜੀਉ- ਸੁਭਾਵਿਕ ਹੀ, ਰਜ਼ਾ ਅਨੁਸਾਰ।

## ਰਾਗੁ ਮਾਝ ਜਗਪਾਲ ਤਾਲ ਮਾਤਰਾਂ- 11 ਵਿਲੰਬਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 |
|---|---|---|---|---|---|---|---|---|---|---|
| ਰਰ | ਪ | ਗੁ | ਗੁ | ਰ | ਗੁ | ਸ | ਰ | ਨ਼ | - | ਸ |
| ਕਹਿ | ਆ | ਕ | ਰ | ਣਾ | ਦਿ | ऽ | ਤਾ | ਲੈ | ऽ | ਣਾ |
| ਸਸ | ਸ | ਨ਼ | ਧ਼ | ਪ਼ | ਨ਼ | ਸ | ਗੁ | ਸਰ | ਨ਼ | ਸ |
| ਗਰੀ | ਬਾ | ਅ | ਨਾ | ਥਾ | ਤੇ | ऽ | ਰਾ | ਮਾऽ | ऽ | ਣਾ |
| ਰ | ਮ | ਪਪ | ਨੁਧ | ਪ | ਮ | ਪ | ਨ | ਸੰ | ਨਨ | ਸੰ |
| ਸ | ਭ | ਕਿਛੁ | ਤੂੰऽ | ਹੈ | ਤੂੰ | ਹੈ | ਮੇ | ਰੇ | ਪਿਆ | ਰੇ |
| ਨ | ਸੰ | ਨੁਨੁ | ਧਧ | ਪਪ | ਧਮ | ਗਮ | ਰਪ | ਗੁ | ਸਰ | ਨ਼ਸ |
| ਤੇ | ਰੀ | ਕੁਦ | ਰਤਿ | ਕਉ | ਬऽ | ਲਿऽ | ਜਾऽ | ਈ | ਜੀऽ | ਉऽ |
| × | | | | | 2 | | 3 | | 4 | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 |
|---|---|---|---|---|---|---|---|---|---|---|
| ਮ | ਪ | ਪ | ਨ | ਨ | ਸੰ | - | ਰੰ | ਨ | - | ਸੰ |
| ਭਾ | ਣੈ | ਉ | ਝ | ੜ | ਭਾ | ऽ | ਣੈ | ਰਾ | ऽ | ਹਾ |
| ਨ | ਸੰ | ਗੁੰਗੁੰ | ਰੰ | ਗੁੰ | ਸੰਸੰ | ਸੰ | ਰੰ | ਨ | ਨ | ਸੰ |
| ਭਾ | ਣੈ | ਹਰਿ | ਗੁ | ਣ | ਗੁਰ | ਮੁ | ਖਿ | ਗਾ | ਵਾ | ਹਾ |

| | | | | | | | | | | |
|---|---|---|---|---|---|---|---|---|---|---|
| ਨ | ਸੰ | ਨੁ | ਧ | ਪ | ਪ | ਧ | ਮ | ਗਗ | ਮ | ਮ |
| ਭਾ | ਣੈ | ਭ | ਰ | ਮਿ | ਭ | ਵੈ | S | ਬਹੁ | ਜੂ | ਨੀ |
| ਰ | ਪ | ਗੁਗੁ | ਗੁ | ਰ | ਗੁ | ਰਗੁ | ਸ | ਰ | ਨੁ | ਸ |
| ਸ | ਭ | ਕਿਛੁ | ਤਿ | ਸੈ | ਰ | ਜਾS | ਈ | ਜੀ | ਉ | S |
| × | | | | | 2 | | 3 | | 4 | |

ਤਾਨਾਂ ਤੇ ਤਿਹਾਈਆਂ:-

1) ਸਰਮਪ ਧਮਗਮ ਰਪਗੁ- ਰਗੁਸਰ ਨੁਨੁਸ- ਮਪਨਸੰ ਨੁਨੁਧਪ ਧਮਗਮ ਰਪਗੁ- ਰਗੁਸਰ ਨੁਨੁਸ-

2) ਰਮਪਰ ਮਪਰਮ ਪਨੁਧਪ ਮਪਨਮ ਪਨਮਪ ਨਸੰਰੰਸੰ ਨੁਨੁਧਪ ਪਧਮਪ ਮਮਗਮ ਰਪਗੁ- ਸਰਨੁਸ

1) 8ਵੀਂ ਮਾਤਰਾਂ ਤੋਂ | ਰਪ -ਰ ਪ- ਰਪ | ਇਹ 4 ਮਾਤਰਾਂ ਲੈ ਕੇ ਸੱਮ ਤੇ ਆਉਣਾ ਹੈ।
| ਕਹਿਆ Sਕਹਿ ਆS ਕਹਿਆ |

2) 6ਵੀਂ ਮਾਤਰਾਂ ਤੋਂ | ਰਪ - -ਰ ਪ- - ਰਪ | ਇਹ 6 ਮਾਤਰਾਂ ਲੈ ਕੇ ਸੱਮ ਤੇ ਆਉਣਾ ਹੈ
| ਕਹਿਆ S Sਕਹਿ ਆS S ਕਹਿਆ |

## (ਵਾਰ ਮਾਝ ਕੀ ਤਥਾ ਸਲੋਕ ਮਹਲਾ ੧) (੧੫੦)

ਸਲੋਕੁ ਮ: ੨।। ਦੀਖਿਆ ਆਖਿ ਬੁਝਾਇਆ ਸਿਫਤੀ ਸਚਿ ਸਮੇਉ।। ਤਿਨ ਕਉ ਕਿਆ ਉਪਦੇਸੀਐ ਜਿਨ ਗੁਰੁ ਨਾਨਕ ਦੇਉ।।੧।।

ਪਦ ਅਰਥ : ਦੀਖਿਆ- ਸਿੱਖਿਆ। ਆਖਿ- ਆਖ ਕੇ, ਸੁਣਾ ਕੇ। ਬੁਝਾਇਆ- ਗਿਆਨ ਦਿੱਤਾ ਹੈ, ਆਤਮਕ ਜੀਵਨ ਦੀ ਸੂਝ ਦਿੱਤੀ ਹੈ' ਸਿਫਤੀ- ਸਿਫ਼ਤਿ ਸਾਲਾਹ ਦੇ ਰਾਹੀਂ। ਸਚਿ- ਸੱਚ ਵਿੱਚ। ਸਮੇਉ- ਜੋੜਿਆ ਹੈ।

### ਰਾਗੁ ਮਾਝ ਏਕ ਤਾਲ ਮਾਤਰਾਂ-12 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | | | | | | | ਗੁ-ਸਰ | ਨੁਨੁਸ- |
| | | | | | | | | | | ਤਿSਨS | ਕਉSS |
| ਰਪ | ਧਮਗਮ | ਰਪ | ਗੁਗੁ | ਰਗੁ | ਸਰਨੁਸ | ਸਰ | ਨੁਧੁਪੁ- | ਨੁਸ | ਸਰਨੁਸ | | |
| ਕਿਆ | ਉSਪS | ਦੇS | ਸੀਐ | ਜਿਨ | ਗੁSਰੁS | ਨਾS | ਨSਕS | ਦੇS | ਉSSS | | |

### ਅੰਤਰਾ

| | | | | | | | | | | | |
|---|---|---|---|---|---|---|---|---|---|---|---|
| | | | | | | | | | | ਮਪ | ਨੀ- |
| | | | | | | | | | | ਦੀਖਿ | ਆS |
| ਸੰ-ਰੰਸੰ | ਸੰ-ਗੁੰਰੰ | ਗੁੰ-ਸੰਰੰ | ਨਸੰ | ਨੁਧਪ- | ਧਮਗਮ | ਰਪ | ਧਮਗੁਰ | ਗੁ-ਸਰ | ਨੁਸ | | |
| ਆSSS | ਖਿSSS | ਬੁSਝਾS | ਇਆ | ਸਿSਫS | ਤੀSSS | ਸS | ਚਿSSS | ਸSਮੇS | ਉS | | |
| × | | 0 | | 2 | | 0 | | 3 | | 4 | |

ਅਲਾਪ, ਤਾਨਾਂ ਤੇ ਤਿਹਾਈਆਂ :-

1) ਸ- ਸਰਨੁਸ ਨੁਧੁਪੁ- ਨੁਸ ਰਮਪ ਪਧਮਪ ਮ-ਗਮ ਗੁ-ਰਗੁ ਸਰਨੁਸ

2) ਸਰਨੁਸ ਰਮਪ- ਪਧਮਪ ਨਸੰ ਨੁਧਪ- ਧਪਮਪ ਮਗਮ- ਗੁ-ਰਗੁ ਸਰਨੁਸ

1) ਰਮਰਮਪਪਮਪ ਮਮਗਮਰਪਗੁਗੁ ਸਰਨੁਸਮਪਮਪ ਨਸੰਰੰਸੰਨੁਨੁਧਪ ਪਧਮਪਮਮਗਮ ਰਪਗੁਗੁਸਰਨੁਸ

2) ਪਧਮਗੁਰਰਗੁਗੁ ਸਰਨ਼ਸਮਪਨਸਂ ਨੁਨੁਧਪਪਧਮਗੁ ਰਰਗੁਗੁਸਰਨ਼ਸ ਮਪਨਸਂਰਂਸਂਨਸਂ ਮਂਗੁਂਰਂਰਂਗੁਂਗੁਂਸਂਰਂ ਨਸਂਰਂਸਂਨੁਧਪਧ ਮਗੁਰਗੁਸਰਨ਼ਸ

3) ਸਰਮਮਰਮਪਪ ਗੁਗੁਸਰਨ਼ਨ਼ਸ- ਰਮਪਪਮਪਨਸਂ ਨੁਨੁਧਪਮਪਗਮ ਰਪਗੁਗੁਸਰਨ਼ਸ ਮਪਨਨਸਂਰਂਸਂਸਂ ਗੁਂਗੁਂਸਂਰਂਨਨਸਂਸਂ ਨੁਧਪਧਮਗੁਰਰ ਗੁਗੁਰਗੁਸਰਨ਼ਸ

1) 9ਵੀਂ ਮਾਤਰ ਤੋਂ 11ਵੀਂ ਮਾਤਰ ਦੇ ਟੁਕੜੇ ਨੂੰ ਤਿੰਨ ਵਾਰ ਲੈ ਕੇ ਨਾਲ ਹੀ 12ਵੀਂ ਮਾਤਰ ਜੋੜ ਦੇਣ ਨਾਲ ਸੱਮ ਆ ਜਾਵੇਗਾ।

2) 10ਵੀਂ ਮਾਤਰ ਤੋਂ 'ਤਿਨ ਕਉ' ਇਸ ਟੁਕੜੇ ਨੂੰ ਦੁਗੁਨ ਵਿੱਚ ਤਿੰਨ ਵਾਰ ਗਾਇਣ ਕਰਨ ਨਾਲ ਸੱਮ ਆ ਜਾਵੇਗਾ।

## (ਵਾਰ ਮਾਝ ਕੀ ਤਥਾ ਸਲੋਕ ਮਹਲਾ ੧) (੧੪੪)

ਸਲੋਕੁ ਮ: ੧॥ ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ॥ ਘਾਹੁ ਖਾਨਿ ਤਿਨਾ ਮਾਸੁ ਖਵਾਲੇ ਏਹਿ ਚਲਾਏ ਰਾਹ॥ ਨਦੀਆ ਵਿਚਿ ਟਿਬੇ ਦੇਖਾਲੇ ਥਲੀ ਕਰੇ ਅਸਗਾਹ॥ ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ॥ ਜੇਤੇ ਜੀਅ ਜੀਵਹਿ ਲੈ ਸਾਹਾ ਜੀਵਾਲੇ ਤਾ ਕਿ ਅਸਾਹ॥ ਨਾਨਕ ਜਿਉ ਜਿਉ ਸਚੇ ਭਾਵੈ ਤਿਉ ਤਿਉ ਦੇਇ ਗਿਰਾਹ॥੧॥

ਪਦ ਅਰਥ : ਸੀਹਾ-ਸ਼ੇਰ। ਬਾਜਾ- ਬਾਜ। ਚਰਗਾ-ਇੱਕ ਸ਼ਿਕਾਰੀ ਪੰਛੀ। ਕੁਹੀਆ- ਬਾਜ ਦੀ ਕਿਸਮ ਦਾ ਇੱਕ ਸ਼ਿਕਾਰੀ ਪੰਛੀ। ਥਲੀ- ਰੇਤਲੇ ਥਾਵਾਂ ਨੂੰ। ਅਸਗਾਹ- ਡੂੰਘੇ ਪਾਣੀ। ਅਸਾਹ- ਸਾਹ ਤੋਂ ਬਿਨਾਂ। ਗਿਰਾਹ- ਗਰਾਹੀ, ਰੋਟੀ।

## ਰਾਗੁ ਮਾਝ ਪੜਤਾਲ

(ਹਰ ਅੰਤਰੇ ਤੋਂ ਬਾਅਦ ਅਸਥਾਈ ਤੇ ਪਹਿਲੀ ਲੈਅ ਅਨੁਸਾਰ ਆਉਣਾ ਹੈ)

### ਅਸਥਾਈ ਚਾਰ ਤਾਲ ਮਾਤਰਾਂ- 12 ਵਿਲੰਭਿਤ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਪ | ਧ | ਮ | ਪ | ਮ | ਗਮ | ਰ | ਪ | ਗੁ | ਰਗੁ | ਸਰ | ਨ਼ਸ |
| ਸੀ | S | ਹਾ | ਬਾ | S | ਜਾS | ਚ | ਰ | ਗਾ | ਕੁS | ਹੀS | ਆS |
| ਸ | ਰ | ਨ਼ੁ | ਧ਼ | ਪ਼ | ਨ਼ | ਸ | ਰਮ | ਪ | ਗੁ | ਸਰ | ਨ਼ਸ |
| ਏ | S | ਨਾ | ਖ | ਵਾ | ਲੇ | ਘਾ | SS | S | ਹ | SS | SS |
| × | | 0 | | 2 | | 0 | | 3 | | 4 | |

### ਅੰਤਰਾ

| | | | | | | | | | | | |
|---|---|---|---|---|---|---|---|---|---|---|---|
| ਮ | ਮ | ਪ | ਪ | ਨ | ਨ | ਸਂ | - | ਸਂ | ਰਂ | ਨ | ਸਂ |
| ਘਾ | ਹੁ | ਖਾ | ਨਿ | ਤਿ | ਨਾ | ਮਾ | S | ਸੁ | ਖ | ਵਾ | ਲੇ |
| ਸਂ | ਰਂ | ਮਂ | ਗੁਂ | ਰਂ | ਗੁਂ | ਸਂਰਂ | ਨ | ਸਂ | ਨੁ | ਧ | ਪ |
| ਏ | S | ਹਿ | ਚ | ਲਾ | ਏ | ਰਾS | S | S | ਹ | S | S |
| ਸਂ | ਨੁ | ਧ | ਪ | ਧ | ਮ | ਗੁਰ | ਗੁ | ਸ | ਰ | ਨ਼ | ਸ |
| ਏ | S | ਹਿ | ਚ | ਲਾ | ਏ | ਰਾS | S | S | ਹ | S | S |
| × | | 0 | | 2 | | 0 | | 3 | | 4 | |

### ਦੂਜਾ ਅੰਤਰਾ ਆੜਾ ਚਾਰ ਤਾਲ ਮਾਤਰਾਂ-14 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਮ | ਪ | ਪ | ਨ | - | ਨ | ਸੰ | ਸੰ | - | ਰੰ | ਨ | - | ਸੰ | - |
| ਨ | ਦੀ | ਆ | ਵਿ | S | ਚਿ | ਟਿ | ਬੇ | S | ਦੇ | ਖਾ | S | ਲੇ | S |
| ਸੰ | ਗੁੰ | ਰੰ | ਗੁੰ | ਸੰ | ਰੰ | ਨ | ਨ | ਸੰ | ਰੰ | ਨੁ | ਧ | ਪ | - |
| ਬ | ਲੀ | S | ਕ | ਰੇ | S | ਅ | ਸ | ਗਾ | S | ਹ | S | S | S |
| ਮ | ਪ | ਨ | ਸੰ | ਨ | ਸੰ | ਸੰ | ਰੰ | ਨ | ਸੰ | ਨੁ | ਧ | ਪ | - |
| ਕੀ | S | ਝਾ | ਥਾ | S | ਪਿ | ਦੇ | ਇ | ਪਾ | ਤਿ | ਸਾ | S | ਹੀ | S |
| ਪ | ਧ | ਪ | ਮ | ਗੁ | ਰ | ਗੁ | - | ਸ | ਰ | ਨ਼ | ਨ਼ | ਸ | - |
| ਲ | S | ਸ | ਕ | S | ਰ | ਕ | S | ਰੇ | S | ਸੁ | ਆ | ਹ | S |
| x | | 2 | | 0 | | 3 | | 0 | | 4 | | 0 | |

### ਤੀਜਾ ਅੰਤਰਾ ਤੀਨ ਤਾਲ ਮਾਤਰਾਂ-16 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| ਮ | - | ਪ | - | ਨਨ | - | - | - | ਸੰ | ਸੰਸੰ | ਸੰ | ਰੰ | ਨ | - | ਸੰ | - |
| ਜੇ | S | ਤੇ | S | ਜੀਅ | S | S | S | ਜੀ | ਵਹਿ | ਲੈ | S | ਸਾ | S | ਹਾ | S |
| ਸੰ | - | ਰੰ | ਪੰ | ਗੁੰ | - | ਰੰ | - | ਗੁੰ | - | ਸੰ | ਰੰ | ਨ | ਨ | ਸੰ | - |
| ਜੀ | S | ਵਾ | S | ਲੇ | S | ਤਾ | S | ਕਿ | S | S | S | ਅ | ਸਾ | ਹ | S |
| ਮ | - | ਪ | ਪ | ਨ | ਨ | ਸੰ | ਸੰ | ਸੰ | - | ਸੰ | ਰੰ | ਨੁ | ਧ | ਪ | - |
| ਨਾ | S | ਨ | ਕ | ਜਿ | ਉ | ਜਿ | ਉ | ਸ | S | ਚੇ | S | ਭਾ | S | ਵੈ | S |
| ਪ | ਧ | ਮ | ਪ | ਮ | ਗ | ਮ | - | ਗੁਗੁ | - | ਸ | ਰ | ਨ਼ | ਨ਼ | ਸ | - |
| ਤਿ | S | ਉ | S | ਤਿ | S | ਉ | S | ਦੇਇ | S | S | S | ਗਿ | ਰਾ | ਹ | S |
| x | | | | 2 | | | | 0 | | | | 3 | | | |

**ਲੈਅਕਾਰੀਆਂ:-**

1) ਦੁਗੁਨ-ਪਹਿਲੀ ਲਾਈਨ ਦੀ ਦੁਗੁਨ 6 ਮਾਤਰਾਂ ਵਿੱਚ ਕਰ ਕੇ ਨਾਲ ਹੀ ਸਤਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ ਦੋ ਵਾਰ ਹੋਰ ਦੁਗੁਨ 6 ਮਾਤਰਾਂ ਵਿੱਚ ਗਾਇਣ ਕਰਕੇ ਸੱਮ ਤੇ ਆਉਣਾ ਹੈ।

2) ਦੁਗੁਨ-ਚੌਗੁਨ ਅਸਥਾਈ ਦੀ ਪਹਿਲੀ ਲਾਈਨ ਦੀ ਦੁਗੁਨ 6 ਮਾਤਰਾਂ ਵਿੱਚ ਫਿਰ ਪਹਿਲੀ ਲਾਈਨ ਦੀ ਚੌਗੁਨ 3 ਮਾਤਰਾਂ ਵਿੱਚ ਫਿਰ 7ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ ਦੋ ਵਾਰ ਹੋਰ ਚੌਗੁਨ ਵਿੱਚ ਗਾਇਣ ਕਰਨ ਨਾਲ ਇੱਕ ਆਵਰਤ ਵਿੱਚ ਦੁਗੁਨ ਚੌਗੁਨ ਤਿਹਾਈ ਸਹਿਤ ਹੋ ਜਾਵੇਗੀ।

3) ਤਿਗੁਨ-ਛੇਗੁਨ, ਅਸਥਾਈ ਦੀ ਪਹਿਲੀ ਤੇ ਦੂਜੀ ਲਾਈਨ ਦੀ ਤਿਗੁਨ 4+4 = 8 ਮਾਤਰਾਂ ਵਿੱਚ ਨਾਲ ਹੀ ਪਹਿਲੀ ਲਾਈਨ ਦੀ ਛੇਗੁਨ 2 ਮਾਤਰਾਂ ਵਿੱਚ ਫਿਰ 7ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ ਦੋ ਵਾਰ ਛੇਗੁਨ 2 ਮਾਤਰਾਂ ਵਿੱਚ ਲੈ ਕੇ ਸੱਮ ਤੇ ਮੁਕਾ ਕਰਨਾ ਹੈ।

(ਵਾਰ ਮਾਝ ਕੀ ਤਥਾ ਸਲੋਕ ਮਹਲਾ ੧) (੧੪੫)

ਸਲੋਕੁ ਮ: ੧।। ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ।। ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ।। ਹਉ ਭਾਲਿ ਵਿਕੁੰਨੀ ਹੋਈ।। ਆਧੇਰੈ ਰਾਹੁ ਨ ਕੋਈ।। ਵਿਚਿ ਹਉਮੈ ਕਰਿ

ਦੁਖੁ ਰੋਈ।। ਕਹੁ ਨਾਨਕ ਕਿਨਿ ਬਿਧਿ ਗਤਿ ਹੋਈ।।੧।।

ਪਦ ਅਰਥ : ਕਲਿ- ਕਲਜੁਗੀ ਸੁਭਾਉ। ਕਾਤੀ- ਛੁਰੀ। ਕਾਸਾਈ- ਕਸਾਈ, ਜ਼ਾਲਮ। ਪੰਖ-ਖੰਭ। ਉਡਰਿਆ- ਉੱਡ ਗਿਆ ਹੈ। ਅਮਾਵਸ- ਹਨੇਰੀ ਰਾਤ। ਕਹ- ਕਿਥੇ। ਵਿਕੁੰਨੀ-ਵਿਆਕੁਲ। ਦੁਖੁ ਰੋਈ- ਦੁਖੀ ਰੋ ਰਹੀ ਹੈ। ਗਤਿ- ਖਲਾਸੀ, ਮੁਕਤੀ।

## ਰਾਗੁ ਮਾਝ ਤਾਲ ਪੰਜਾਬੀ ਠੇਕਾ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | | | | ਮ | ਪ |
| | | | | | | | | | | | | | | ਕ | ਲਿ |
| ਨ | - | ਸਂ | - | - | ਨ | ਸਂ | ਰਂ | ਨੁ | - | ਧ | - | ਪ | - | ਪਪ | ਪ |
| ਕਾ | S | ਤੀ | S | S | ਰਾ | ਜੇ | ਕਾ | ਸਾ | S | ਈ | S | S | S | ਧਰ | ਮੁ |
| ਧ | ਮ | ਗ | ਮ | ਰ | ਪ | ਗੁ | ਰ | ਗੁ | ਸ | ਰ | ਨ਼ | ਸ | - | ਸਸ | ਰ |
| ਪੰ | ਖ | ਕ | ਰਿ | S | ਉ | ਡ | ਰਿ | ਆ | S | S | S | S | S | ਧਰ | ਮੁ |
| ਨੁ਼ | ਨੁ਼ | ਧ਼ | ਧ਼ | ਪ਼ | ਨ਼ | ਸ | ਰ | ਪ | ਗੁ | ਰਗੁ | ਸਰ | ਨ਼ | ਸ | | |
| ਪੰ | ਖ | ਕ | ਰਿ | S | ਉ | ਡ | ਰਿ | ਆ | S | SS | SS | S | S | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | | | | ਮ | ਪ |
| | | | | | | | | | | | | | | ਕੂ | ੜੁ |
| ਨ | ਨ | ਸਂ | ਸਂ | ਰਂ | ਸਂ | ਗੁਂ | ਗੁਂ | ਰਂ | ਗੁਂਗੁਂ | ਸਂ | ਰਂ | ਨ | ਸਂ | ਸਂ | ਰਂ |
| ਅ | ਮਾ | ਵ | ਸ | S | S | ਸ | ਚੁ | ਚੰ | ਦੂ | ਮਾ | S | S | S | ਦੀ | ਸੈ |
| ਨੁ | - | ਧ | - | ਪ | - | ਧ | ਮ | ਗੁ | ਰ | ਗੁ | ਸਰ | ਨ਼ | ਸ | | |
| ਨਾ | S | ਹੀ | S | S | S | ਕ | ਹ | ਚ | ੜਿ | ਆ | SS | S | S | | |
| × | | | | 2 | | | | 0 | | | | 3 | | | |

## ਵਾਰ ੧੧ ਪਉੜੀ ੮ ਵਾਰਾਂ ਭਾਈ ਗੁਰਦਾਸ ਜੀ

ਪਿਰਮ ਪਿਆਲਾ ਸਾਧਸੰਗ ਸਬਦ ਸੁਰਤਿ ਅਨਹਦ ਲਿਵ ਲਾਈ।। ਧਿਆਨੀ ਚੰਦ ਚਕੋਰ ਗਤਿ ਅੰਮ੍ਰਿਤ ਦ੍ਰਿਸਟਿ ਸ੍ਰਿਸਟਿ ਵਰਸਾਈ।। ਘਨਹਰ ਚਾਤ੍ਰਿਕ ਮੋਰ ਜਿਉ ਅਨਹਦ ਧੁਨਿ ਸੁਣਿ ਪਾਇਲ ਪਾਈ। ਚਰਣ ਕਵਲ ਮਕਰੰਦ ਰਸਿ ਸੁਖ ਸੰਪੁਟ ਹੋਇ ਭਵਰੁ ਸਮਾਈ।। ਸੁਖ ਸਾਗਰ ਵਿਚਿ ਮੀਨ ਹੋਇ ਗੁਰਮੁਖਿ ਚਾਲਿ ਨ ਖੋਜਖੁਜਾਈ।। ਅਪਿਓ ਪੀਅਣੁ ਨਿਝਰ ਝਰਣ ਅਜਰੁ ਜਰਣ ਨ ਅਲਖੁ ਲਖਾਈ।। ਵੀਹ ਇਕੀਹ ਉਲੰਘਿ ਕੈ ਗੁਰਸਿਖ ਗੁਰਮੁਖਿ ਸੁਖ ਫਲੁ ਪਾਈ।। ਵਾਹਿਗੁਰੂ ਵਡੀ ਵਡਿਆਈ।।੮।।

ਪਦ ਅਰਥ : ਅਨਹਦ- ਇੱਕ ਰਸ। ਗਤਿ- ਵਾਂਗ। ਘਨਹਰ- ਬੱਦਲ। ਚਾਤ੍ਰਿਕ- ਪਪੀਹਾ। ਪਾਇਲ- ਪੈਲਾਂ। ਮਕਰੰਦ- ਸੁਗੰਧੀ। ਮੀਨ-ਮੱਛੀ। ਅਪਿਓ-ਅੰਮ੍ਰਿਤ। ਨਿਝਰ ਝਰਣ- ਝਰਨੇ ਵਾਂਗ ਝਰਦੇ ਹਨ। ਵੀਹ ਇਕੀਹ- ਤਿੰਨਾਂ ਗੁਣਾਂ ਅਤੇ (ਇਕੀਹ) ਤੁਰੀਆ ਅਵਸਥਾ ਤੋਂ ਲੰਘ ਕੇ।

## ਰਾਗੁ ਮਾਝ ਤਾਲ ਦੀਪਚੰਦੀ ਮਾਤਰਾਂ- 14 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਰ | - | - | ਮ | - | ਪ | - | ਨ | - | - | ਸਂ | - | - | - |
| ਵਾ | S | S | ਹਿ | S | S | S | ਗੁ | S | S | ਰੂ | S | S | S |

| | | | | | | | | | | | | | |
|---|---|---|---|---|---|---|---|---|---|---|---|---|---|
| ਨ | ਸਂ | - | ਸਂ | - | ਸਂ | ਰਂ | ਨੁ | - | ਧ | ਪ | - | - | - |
| ਵ | ਡੀ | S | ਵ | S | ਡਿ | S | ਆ | S | S | ਈ | S | S | S |
| ਪ | ਧ | - | ਮ | - | ਗ | ਮ | ਰ | - | ਪ | ਗੁ | - | ਰ | - |
| ਵਾ | S | S | ਹਿ | S | S | S | ਗੁ | S | S | ਰੂ | S | S | S |
| ਰ | ਗੁ | - | ਸ | - | ਰ | - | ਨ਼ | - | - | ਸ | - | - | - |
| ਵ | ਡੀ | S | ਵ | S | ਡਿ | S | ਆ | S | S | ਈ | S | S | S |
| × | | | 2 | | | | 0 | | | 3 | | | |

ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| ਮ | ਮ | - | ਪ | - | ਨ | - | ਸਂ | ਸਂ | ਰਂ | ਨ | - | ਸਂ | - |
| ਪਿ | ਰ | S | ਮ | S | S | S | ਪਿ | ਆ | S | ਲਾ | S | S | S |
| ਸਂ | - | - | ਸਂ | - | ਰਂ | - | ਗੁਂ | ਸਂ | ਰਂ | ਨ | - | ਸਂ | - |
| ਸਾ | S | S | ਧ | S | S | S | ਸਂ | S | S | ਗ | S | S | S |
| ਸਂ | ਸਂ | ਨੁ | ਧ | - | ਪ | - | ਧ | ਧ | ਮ | ਗ | - | ਮ | - |
| ਸ | ਬ | S | ਦ | S | S | S | ਸੁ | ਰ | S | ਤਿ | S | S | S |
| ਰ | ਰ | ਪ | ਗੁ | - | ਰ | ਗੁ | ਸ | - | ਰ | ਨ਼ | - | ਸ | - |
| ਅ | ਨ | S | ਹ | S | ਦ | S | ਲਿ | S | ਵ | ਲਾ | S | ਈ | S |
| × | | | 2 | | | | 0 | | | 3 | | | |

ਮਾਝ ਮਹਲਾ ੫ ਦਿਨ ਰੈਣਿ ੧ਓ ਸਤਿਗੁਰ ਪ੍ਰਸਾਦਿ।। (੧੩੬)

ਸੇਵੀ ਸਤਿਗੁਰੁ ਆਪਣਾ ਹਰਿ ਸਿਮਰੀ ਦਿਨ ਸਭਿ ਰੈਣ।। ਆਪੁ ਤਿਆਗਿ ਸਰਣੀ ਪਵਾਂ ਮੁਖਿ ਬੋਲੀ ਮਿਠੜੇ ਵੈਣ।। ਜਨਮ ਜਨਮ ਕਾ ਵਿਛੁੜਿਆ ਹਰਿ ਮੇਲਹੁ ਸਜਣੁ ਸੈਣ।। ਜੋ ਜੀਅ ਹਰਿ ਤੇ ਵਿਛੁੜੇ ਸੇ ਸੁਖਿ ਨ ਵਸਨਿ ਭੈਣ।। ਹਰਿ ਪਿਰ ਬਿਨੁ ਚੈਨੁ ਨ ਪਾਈਐ ਖੋਜਿ ਡਿਠੇ ਸਭਿ ਗੈਣ।। ਆਪ ਕਮਾਣੈ ਵਿਛੁੜੀ ਦੋਸੁ ਨ ਕਾਹੂ ਦੇਣ।। ਕਰਿ ਕਿਰਪਾ ਪ੍ਰਭ ਰਾਖਿ ਲੇਹੁ ਹੋਰੁ ਨਾਹੀ ਕਰਣ ਕਰੇਣ।। ਹਰਿ ਤੁਧੁ ਵਿਣੁ ਖਾਕੂ ਰੂਲਣਾ ਕਹੀਐ ਕਿਥੈ ਵੈਣ।। ਨਾਨਕ ਕੀ ਬੇਨੰਤੀਆ ਹਰਿ ਸੁਰਜਨੁ ਦੇਖਾ ਨੈਣ।।੧।।

ਪਦ ਅਰਥ : ਸੇਵੀ- ਮੈਂ ਸੇਵਾਂ। ਸਿਮਰੀ- ਮੈਂ ਸਿਮਰਾਂ। ਰੈਣ- ਰਾਤ। ਵੈਣ- ਬਚਨ। ਸੈਣ- ਸੱਜਣ। ਚੈਨੁ-ਸ਼ਾਂਤੀ। ਗੈਣ-ਗਗਨ, ਆਕਾਸ਼। ਆਪ ਕਮਾਣੈ- ਆਪਣੇ ਕੀਤੇ ਕਰਮਾਂ ਅਨੁਸਾਰ। ਖਾਕੂ ਰੂਲਣਾ- ਮਿੱਟੀ ਵਿੱਚ ਰੁਲਨਾ। ਵੈਣ-ਬੇਨਤੀਆਂ ਤਰਲੇ। ਸੁਰਜਨੁ- ਉੱਤਮ ਪੁਰਖ (ਪਰਮਾਤਮਾ)।

ਰਾਗੁ ਮਾਝ ਤਾਲ ਰੂਪਕ ਮਾਤਰਾਂ- 7 ਮੱਧ ਲੈਅ

ਅਸਥਾਈ

| 1 | 2 | 3 | 4 | 5 | 6 | 7 |
|---|---|---|---|---|---|---|
| ਧ | ਮ | ਪ | ਮਗ | ਮ | ਗੁ | ਰ |
| ਸੇ | ਵੀ | S | ਸS | ਤਿ | ਗੁ | ਰੁ |
| ਪ | ਗੁ | ਰ | ਗੁ | ਸਰ | ਨ਼ | ਸ |
| ਆ | S | ਪ | ਣਾ | S | S | S |
| ਸ | - | ਰ | ਨ਼ | ਨ਼ | ਧ਼ | ਪ਼ |
| ਹ | S | ਰਿ | ਸਿ | ਮ | ਰੀ | S |

ਅੰਤਰਾ

| 1 | 2 | 3 | 4 | 5 | 6 | 7 |
|---|---|---|---|---|---|---|
| ਮ | ਪ | ਨ | ਸਂ | ਰਂ | ਨ | ਸਂ |
| ਆ | S | ਪੁ | ਤਿ | ਆ | ਗਿ | S |
| ਸਂ | ਗੁਂ | ਰਂਗੁਂ | ਸਂ | ਰਂ | ਨ | ਸਂ |
| ਸ | ਰ | ਣੀS | ਪ | S | ਵਾਂ | S |
| ਸਂ | - | ਰਂ | ਨੁ | ਧ | ਪ | - |
| ਮੁ | S | ਖਿ | ਬੋ | S | ਲੀ | S |

ਰਾਗੁ ਮਾਝ

| | | | | | | | | | | | | | |
|---|---|---|---|---|---|---|---|---|---|---|---|---|---|
| ਨ਼ | ਸ | ਸਸ | ਗੁ | ਸਰ | ਨ਼ | ਸ | ਧ | ਮ | ਗੁ | ਸ | ਰ | ਨ਼ | ਸ |
| ਦਿ | ਨ | ਸਭਿ | ਰੈ | SS | ਣ | S | ਮਿ | ਠ | ੜੇ | ਵੈ | S | ਣ | S |
| × | | | 2 | | 3 | | × | | | 2 | | 3 | |

(ਵਾਰ ਮਾਝ ਕੀ ਤਥਾ ਸਲੋਕ ਮਹਲਾ ੧) (੧੪੧)

ਮ:੧।। ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ।। ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ।। ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ।। ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ।। ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ।।੨।।

ਪਦ ਅਰਥ : ਉਸੁ ਸੂਅਰ- ਮੁਸਲਮਾਣ ਲਈ ਸੂਰ। ਹਾਮਾ- ਸਿਫ਼ਾਰਸ਼। ਮੁਰਦਾਰੁ- ਪਰਾਇਆ ਹੱਕ। ਗਲੀ- ਗੱਲਾਂ ਨਾਲ। ਭਿਸਤਿ- ਬਹਿਸ਼ਤ ਵਿੱਚ। ਛੁਟੈ- ਮੁਕਤੀ ਮਿਲਦੀ ਹੈ। ਕਮਾਇ- ਕਮਾ ਕੇ, ਅਮਲੀ ਜੀਵਨ ਨਾਲ। ਮਾਰਣ- ਮਸਾਲੇ, (ਬਹਿਸ ਆਦਿਕ)। ਪਾਹਿ- ਪਾਉਣ ਨਾਲ। ਪਲੈ- ਮਿਲਦਾ ਹੈ।

ਰਾਗੁ ਮਾਝ ਤਾਲ ਦਾਦਰਾ ਮਾਤਰਾਂ-6 ਮੱਧ ਲੈਅ

| ਅਸਥਾਈ | | | | | | ਅੰਤਰਾ | | | | | |
|---|---|---|---|---|---|---|---|---|---|---|---|
| 1 | 2 | 3 | 4 | 5 | 6 | 1 | 2 | 3 | 4 | 5 | 6 |
| ਪ | ਨ | ਸੰਰੰ | ਨੁ | ਧ | ਪ | ਮਮ | ਪ | ਨ | ਸੰ | ਨ | ਸੰ |
| ਹ | ਕੁ | ਪS | ਰਾ | ਇ | ਆ | ਗੁਰੁ | ਪੀ | ਰੁ | ਹਾ | ਮਾ | S |
| ਪ | ਧ | ਪ | ਮ | ਗ | ਮ | ਗੁੰ | ਰੰ | ਗੁੰ | ਸੰਰੰ | ਨ | ਸੰ |
| ਨਾ | S | ਨ | ਕਾ | S | S | ਤਾ | S | S | ਭS | ਰੇ | S |
| ਰ | ਪ | - | ਮ | ਗੁ | ਰ | ਸੰਰੰ | ਨੁ | ਧ | ਪ | ਮਗੁ | ਮ |
| ਉ | ਸੁ | S | ਸੂ | ਅ | ਰ | ਜਾS | ਮੁ | ਰ | ਦਾ | ਰੁS | S |
| ਗੁ | ਸ | ਰ | ਨ਼ | - | ਸ | ਰ | ਪ | ਗੁ | ਸਰ | ਨ਼ | ਸ |
| ਉ | ਸੁ | S | ਗਾ | S | ਇ | ਨ | S | S | ਖਾS | S | ਇ |
| × | | | 0 | | | × | | | 0 | | |

(ਬਾਰਹ ਮਾਹਾ ਮਾਂਝ ਮਹਲਾ ੫ ਘਰੁ ੪) (੧੩੩)

ਚੇਤਿ ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ।। ਸੰਤ ਜਨਾ ਮਿਲਿ ਪਾਈਐ ਰਸਨਾ ਨਾਮੁ ਭਣਾ।। ਜਿਨਿ ਪਾਇਆ ਪ੍ਰਭੁ ਆਪਣਾ ਆਏ ਤਿਸਹਿ ਗਣਾ।। ਇਕੁ ਖਿਨੁ ਤਿਸੁ ਬਿਨੁ ਜੀਵਣਾ ਬਿਰਥਾ ਜਨਮੁ ਜਣਾ।। ਜਲਿ ਥਲਿ ਮਹੀਅਲਿ ਪੂਰਿਆ ਰਵਿਆ ਵਿਚਿ ਵਣਾ।। ਸੋ ਪ੍ਰਭੁ ਚਿਤਿ ਨ ਆਵਈ ਕਿਤੜਾ ਦੁਖੁ ਗਣਾ।। ਜਿਨੀ ਰਾਵਿਆ ਸੋ ਪ੍ਰਭੂ ਤਿੰਨਾ ਭਾਗੁ ਮਣਾ।। ਹਰਿ ਦਰਸਨ ਕੰਉ ਮਨੁ ਲੋਚਦਾ ਨਾਨਕ ਪਿਆਸ ਮਨਾ।। ਚੇਤਿ ਮਿਲਾਏ ਸੋ ਪ੍ਰਭੂ ਤਿਸ ਕੈ ਪਾਇ ਲਗਾ।।੨।।

ਰਾਗੁ ਮਾਝ ਤਾਲ ਕਹਿਰਵਾ ਮਾਤਰਾਂ-8 ਮੱਧ ਲੈਅ

| ਅਸਥਾਈ | | | | | | | | ਅੰਤਰਾ | | | | | | | |
|---|---|---|---|---|---|---|---|---|---|---|---|---|---|---|---|
| ਮਪ | ਨ | ਸੰ | ਨਸੰ | ਪਨ | ਸੰਰੰ | ਨੁਧ | ਪ | ਮਪ | ਨ | ਸੰਰੰ | ਨਸੰ | ਗੁੰ | ਸੰਰੰ | ਨ | ਸੰ |
| ਚੇS | ਤਿ | ਗੋ | ਵਿੰਦੁ | ਅਰਾ | ਧੀS | ਐS | S | ਸੰS | ਤ | ਜਨਾ | ਮਿਲਿ | ਪਾ | ਈS | ਐ | S |
| ਰ | ਪ | ਮਗ | ਮ | ਗੁ | ਸਰ | ਨ਼ | ਸ | ਸੰਰੰ | ਨਸੰ | ਨੁਧ | ਪ | ਮਗੁ | ਸਰ | ਨ਼ | ਸ |
| ਹੋ | ਵੈ | ਅਨੰ | ਦੁ | ਘ | ਣਾS | S | S | ਰਸ | ਨਾS | ਨਾS | ਮੁ | ਭS | SS | ਣਾ | S |
| × | | | | 0 | | | | × | | | | 0 | | | |

# ੩-ਰਾਗੁ ਗਉੜੀ (ਭੈਰਵ ਥਾਟ)

ਪੰਡਿਤ ਭਾਤਖੰਡੇ ਦੇ ਰਚਿਤ ਗ੍ਰੰਥ 'ਸ਼੍ਰੀ ਮਲੱਕਸ਼ਯ ਸੰਗੀਤ' (ਦੂਜਾ ਅਧਿਆਇ) ਪੰਨਾ ੧੨੦-੧੨੧ ਸਲੋਕ ਨੰ: ੭੭ ਅਨੁਸਾਰ ਰਾਗ ਮਾਲਵ ਤੇ ਰਾਗ ਗੌਡ ਦੇ ਮੇਲ ਨਾਲ ਗੌਰੀ ਰਾਗ ਬਣਦਾ ਦੱਸਿਆ ਗਿਆ ਹੈ। ਇਸ ਦੇ ਆਰੋਹ ਵਿੱਚ ਧੈਵਤ ਤੇ ਗੰਧਾਰ ਵਰਜਿਤ ਹਨ ਤੇ ਅਵਰੋਹ ਸੰਪੂਰਨ ਹੈ। ਸਲੋਕ ਨੰ: ੭੮ ਅਨੁਸਾਰ ਇਸਦਾ ਵਾਦੀ ਸਵਰ ਰਿਸ਼ਭ ਤੇ ਸੰਵਾਦੀ ਪੰਚਮ ਹੁੰਦਾ ਹੈ। ਇਸ ਦਾ ਗਾਏ ਜਾਣ ਦਾ ਸਮਾਂ ਦਿਨ ਦਾ ਚੌਥਾ ਪਹਿਰ ਨਿਸ਼ਚਿਤ ਕੀਤਾ ਗਿਆ ਹੈ। ਸਲੋਕ ਨੰ: ੭੯ ਅਨੁਸਾਰ ਕੁਝ ਸੰਗੀਤ ਵਿਦਵਾਨ ਇਸ ਵਿੱਚ ਤੀਵਰ ਮਧਿਅਮ ਲਗਾਉਂਦੇ ਹਨ ਜੋ ਪ੍ਰਯੋਗ ਵਿੱਚ ਗ਼ਲਤ ਨਹੀਂ ਲਗਦਾ ਹੈ ਕਿਉਂਕਿ ਇਹ ਸ਼ਾਮ ਦੇ ਸਮੇਂ ਗਾਇਆ ਜਾਣ ਵਾਲਾ ਰਾਗ ਹੈ। ਸਲੋਕ ਨੰ: ੮੦ ਅਨੁਸਾਰ ਵਿਦਵਾਨਾਂ ਦਾ ਕਹਿਣਾ ਹੈ ਕਿ ਇਸ ਰਾਗ ਵਿੱਚ ਤੀਵਰ 'ਮ' ਦੇ ਪ੍ਰਯੋਗ ਨਾਲ ਇਹ ਰਾਗ ਕਾਲਿੰਗੜਾ ਤੇ ਪੂਰੀਆ ਦਾ ਸੁਮੇਲ ਬਣ ਜਾਂਦਾ ਹੈ। ਸਲੋਕ ਨੰ: ੮੧ ਅਨੁਸਾਰ ਇਸ ਰਾਗ ਵਿੱਚ ਮੰਦਰ ਸਪਤਕ ਦੇ ਨਿਸ਼ਾਦ ਦਾ ਵਿਸ਼ੇਸ਼ ਤੇ ਵਚਿੱਤਰ ਢੰਗ ਨਾਲ ਪ੍ਰਯੋਗ ਕੀਤਾ ਜਾਂਦਾ ਹੈ। ਸ਼੍ਰੋਤਾਗਣ ਇਸ ਤੋਂ ਹੀ ਰਾਗ ਦੀ ਪਹਿਚਾਣ ਕਰਦੇ ਹਨ।

ਗਉੜੀ ਇੱਕ ਪ੍ਰਾਚੀਨ ਰਾਗ ਹੈ ਤੇ ਹਿੰਦੁਸਤਾਨੀ ਸੰਗੀਤ ਦੇ ਤਕਰੀਬਨ ਸਾਰੇ ਹੀ ਗ੍ਰੰਥਕਾਰਾਂ ਨੇ ਗਉੜੀ ਦਾ ਵਰਨਣ ਕੀਤਾ ਹੈ। ਰਾਗ-ਵਰਗੀਕਰਣ ਦੇ ਇਤਿਹਾਸ ਵਿੱਚ ਪ੍ਰਾਚੀਨ ਕਾਲ ਦੇ ਜਾਤੀ ਵਰਗੀਕਰਣ ਤੋਂ ਬਾਅਦ ਗ੍ਰਾਮ-ਰਾਗ ਵਰਗੀਕਰਣ ਆਉਂਦਾ ਹੈ ਜਿਸ ਬਾਰੇ ਮਤੰਗ ਨੇ ਆਪਣੇ ਗ੍ਰੰਥ 'ਬ੍ਰਿਹਦਦੇਸ਼ੀ' ਵਿੱਚ ਜ਼ਿਕਰ ਕੀਤਾ ਹੈ ਤੇ ਇਨ੍ਹਾਂ ਰਾਗਾਂ ਦੀ ਸੰਖਿਆ ੩੦ ਦੱਸੀ ਹੈ। ਗ੍ਰਾਮ ਰਾਗ ਦੇ ਪੰਜ ਪ੍ਰਕਾਰ ਮੰਨੇ ਗਏ ਹਨ ਸ਼ੁੱਧ, ਭਿੰਨ, ਗਉੜ, ਬੇਸਰ ਤੇ ਸਧਾਰਨ, ਤੇ ਇਹ ਪੰਜ ਵੱਖ-ਵੱਖ ਪ੍ਰਕਾਰ ਦੇ ਗੀਤ ਹਨ। ਕੁਝ ਵਿਦਵਾਨ ਇਸ ਗਉੜ ਤੋਂ ਹੀ ਗਉੜੀ ਦਾ ਵਿਕਸਤ ਹੋਇਆ ਰੂਪ ਮੰਨਦੇ ਹਨ। ਪੰਡਿਤ ਲੋਚਨ ਨੇ ਆਪਣੇ ਗ੍ਰੰਥ 'ਰਾਗਤਰੰਗਣੀ' (੧੫ਵੀਂ ਸ਼ਤਾਬਦੀ) ਵਿੱਚ ੧੨ ਥਾਟ ਮੰਨੇ ਹਨ ਤੇ ਉਹਨਾਂ ਵਿੱਚੋਂ ਤੀਜਾ ਥਾਟ ਗੌਰੀ ਨੂੰ ਮੰਨਿਆ ਹੈ ਜੋ ਅੱਜ ਦੇ ਭੈਰਵ ਥਾਟ ਦੇ ਸਮਾਨ ਹੈ। ਗਉੜੀ ਦੇ ਸਮੇਂ ਬਾਰੇ ਵੀ ਉਨ੍ਹਾਂ ਇਸ ਪ੍ਰਕਾਰ ਵਰਣਨ ਕੀਤਾ ਹੈ 'ਸਾਯੰਕਾਲਸਤੁ ਗੌਰੀ ਰਾਗ ਸਯ ਭੂਤਲੇ' ਭਾਵ ਰਾਗ ਗੌਰੀ ਸ਼ਾਮ ਨੂੰ ਗਾਇਆ ਜਾਂਦਾ ਹੈ। ੧੬ਵੀਂ ਸ਼ਤਾਬਦੀ ਵਿੱਚ ਪੁੰਡਰੀਕ ਵਿਠੂਲ ਨੇ ਆਪਣੇ ਗ੍ਰੰਥ 'ਸਦਰਾਗ ਚੰਦ੍ਰੋਦਯ' ਵਿੱਚ ੧੯ ਮੇਲ ਮੰਨੇ ਹਨ ਤੇ ਮਾਲਵ ਗੌਡ ਮੇਲ ਤੋਂ ਗਉਡੀ ਰਾਗ ਦੀ ਉਤਪਤੀ ਮੰਨੀ ਹੈ। ਪਰ ਇਨ੍ਹਾਂ ਨੇ ਹੀ ਆਪਣੇ ਗ੍ਰੰਥ 'ਰਾਗਮਾਲਾ' ਵਿੱਚ ਰਾਗ-ਰਾਗਨੀ ਵਰਗੀਕਰਣ ਵਿੱਚ ਗਉਡੀ ਨੂੰ ਰਾਗਨੀ ਅਤੇ ਸ਼੍ਰੀ ਰਾਗ ਦੀ ਇਸਤ੍ਰੀ ਮੰਨਿਆ ਹੈ, ਪਰ ਇਹਨਾਂ ਨੇ ਹੀ ਮੇਲ-ਰਾਗ ਵਰਗੀਕਰਣ ਨੂੰ ਮੰਨਦਿਆਂ ਹੋਇਆਂ ਆਪਣੇ ਗ੍ਰੰਥ 'ਰਾਗਮੰਜਰੀ' ਵਿੱਚ ੨੦ ਮੇਲ ਮੰਨੇ ਹਨ ਤੇ ਗੌਡੀ ਮੇਲ ਦੇ ੧੬ ਜਨਯ ਰਾਗਾਂ ਵਿਚੋਂ ਗੌਡੀ ਇੱਕ ਹੈ। ਸ਼ਾਹ ਹੁਸੈਨ (੧੫੩੮-੧੫੯੯) ਨੇ ਵੀ ਰਾਗ ਗਉੜੀ ਦੇ ਸਿਰਲੇਖ ਹੇਠ ਰਚਨਾਵਾਂ ਲਿਖੀਆਂ ਹਨ। ਸ਼੍ਰੀਕੰਠ ਨੇ ਆਪਣੇ ਗ੍ਰੰਥ 'ਰਸ-ਕੌਮੁਦੀ' ਵਿੱਚ ੯ ਮੇਲ ਮੰਨੇ ਹਨ ਤੇ ਉਨ੍ਹਾਂ ਵਿੱਚੋਂ ਮਾਲਵ ਗੌਡ ਤੋਂ ਗੌਡੀ ਨੂੰ ਜਨਯ ਰਾਗ ਮੰਨਿਆ ਹੈ। ਪੰਡਿਤ ਭਾਵਭੱਟ ਨੇ ਆਪਣੇ ਗ੍ਰੰਥ 'ਅਨੂਪਬਿਲਾਸ' (੧੭ਵੀਂ ਸ਼ਤਾਬਦੀ) ਵਿੱਚ ੬੭ ਰਾਗਾਂ ਦਾ ਵਰਣਨ ਦਿੱਤਾ ਹੈ ਉਨਾਂ ਵਿੱਚੋਂ ਗੌਰੀ ਨੂੰ ਇੱਕ ਰਾਗ ਮੰਨਿਆ ਹੈ। ਪਟਨਾ ਦੇ ਮੁਹੰਮਦ ਰਜ਼ਾ ਨੇ 'ਨਗ਼ਮਾਤੇ ਆਸਫ਼ੀ' (੧੮੧੩ ਈ:) ਵਿੱਚ ੬ ਰਾਗ ਤੇ ਹਰ ਰਾਗ ਦੀਆਂ ੬ ਰਾਗਨੀਆਂ ਕੁਲ ੩੬ ਰਾਗਨੀਆਂ ਦਾ ਸਿਧਾਂਤ ਮੰਨਿਆ ਹੈ ਤੇ ਗੌਰੀ ਨੂੰ ਸ੍ਰੀ ਰਾਗ ਦੀ ਰਾਗਨੀ ਮੰਨਿਆਂ ਹੈ। 'ਸੰਗੀਤ ਕਲਪਦ੍ਰੁਮੇ' ਦੇ ਕਰਤਾ ਸ਼੍ਰੀ ਕ੍ਰਿਸ਼ਨਾ ਨੰਦ

ਵਿਆਸ (੧੯੪੨ ਈ.) ਨੇ ਵੀ ਗੌਰੀ ਨੂੰ ਰਾਗ ਮੰਨਿਆ ਹੈ। ਪੰਡਿਤ ਅੱਪਾ ਤੁਲਸੀ ਦੁਆਰਾ ਰਚਿਤ ਗ੍ਰੰਥ 'ਸੰਗੀਤ ਕਲਪਦੁਰਮਾਂਕੁਰੇ' ਵਿੱਚ ਰਾਗਾਂ ਦੇ ਵਿਵਰਣ ਬਾਰੇ ੧੧ ਸਲੋਕਾਂ ਦੀ ਰਚਨਾ ਹੈ ਤੇ ੬ਵੇਂ ਸਲੋਕ ਵਿੱਚ ਗੌਰੀ ਨੂੰ ਪੂਰਵੀ ਮੇਲ ਦਾ ਰਾਗ ਮੰਨਿਆ ਹੈ।"ਮੇਲੇ ਪੂਰਵਿਆਭੀਘਾਨਕੇ ਪ੍ਰਕੀਰਿਤਾ ਗੌਰੀ ਚਾ ਰੇਵਾ ਪੁਨਹਾ"।

ਪੰਡਿਤ ਭਾਤਖੰਡੇ ਜੀ ਨੇ ਆਪਣੀ ਪੁਸਤਕ 'ਕ੍ਰਮਿਕ ਪੁਸਤਕ ਮਾਲਿਕਾ' ਭਾਗ-੫ ਵਿੱਚ ਰਾਗ ਗਉੜੀ ਦੋ ਅੰਗ ਦਾ ਮੰਨਿਆ ਹੈ। ਉਹਨਾਂ ਇੱਕ ਗਉੜੀ ਨੂੰ ਭੈਰਵ ਥਾਟ ਤੋਂ ਉਤਪੰਨ ਮੰਨਿਆ ਹੈ ਜਿਸ ਵਿੱਚ ਰਿਸ਼ਭ ਧੈਵਤ ਕੋਮਲ ਤੇ ਹੋਰ ਸਵਰ ਸ਼ੁੱਧ ਹਨ। ਆਰੋਹ ਵਿੱਚ ਗੰਧਾਰ ਤੇ ਧੈਵਤ ਵਰਜਿਤ ਹਨ ਤੇ ਜਾਤੀ ਔੜਵ-ਸੰਪੂਰਨ ਹੈ। ਵਾਦੀ ਰਿਸ਼ਭ ਤੇ ਸੰਵਾਦੀ ਪੰਚਮ ਹੈ। ਇਹ ਸ਼੍ਰੀ ਤੇ ਕਾਲਿੰਗੜਾ ਦਾ ਮਿਸ਼ਰਨ ਹੈ। ਭਾਤਖੰਡੇ ਜੀ ਨੇ ਗਉੜੀ ਦਾ ਦੂਜਾ ਸਰੂਪ ਪੂਰਵੀ ਥਾਟ ਤੋਂ ਮੰਨਿਆ ਹੈ। ਮੁੱਖ ਅੰਤਰ ਦੋਹਾਂ ਵਿੱਚ ਇਹ ਹੈ ਕਿ ਉਹਨਾਂ ਭੈਰਵ ਅੰਗ ਦੇ ਗਉੜੀ ਵਿੱਚ ਸ਼ੁੱਧ ਮਧਿਅਮ ਤੇ ਪੂਰਵੀ ਅੰਗ ਦੇ ਗਉੜੀ ਵਿੱਚ ਤੀਵਰ ਮਧਿਅਮ ਦਾ ਪ੍ਰਯੋਗ ਮੰਨਿਆ ਹੈ। ਜਾਤੀ, ਵਾਦੀ-ਸੰਵਾਦੀ ਤੇ ਸਮਾਂ ਵੀ ਦੋਹਾਂ ਸਰੂਪਾਂ ਵਿੱਚ ਇੱਕੋ ਹੀ ਮੰਨਿਆ ਹੈ। ਮੰਦਰ ਨਿਸ਼ਾਦ ਤੇ ਵਿਸ਼ੇਸ਼ ਢੰਗ ਨਾਲ ਨਿਆਸ ਕੀਤਾ ਜਾਂਦਾ ਹੈ ਤੇ ਇਹੀ ਪ੍ਰਯੋਗ ਗਉੜੀ ਦੇ ਹੋਰ ਪ੍ਰਕਾਰਾਂ ਵਿੱਚ ਵੀ ਹੈ। ਸ਼੍ਰੀ ਵਿਮਲਾਕਾਂਤ ਰਾਏ ਚੌਧਰੀ ਨੇ ਆਪਣੀ ਪੁਸਤਕ 'ਰਾਗ ਵਿਯਾਕਰਨ' ਵਿੱਚ ਰਾਗ ਗਉੜੀ ਦੇ ਛੇ ਵੱਖ ਵੱਖ ਅੰਗਾਂ ਦਾ ਵਰਨਣ ਕੀਤਾ ਹੈ। ਇੱਕ ਗਉੜੀ ਸ਼੍ਰੀ ਅੰਗ, ਦੂਜਾ ਪੂਰਵੀ ਅੰਗ, ਤੀਜਾ ਪੂਰੀਆ ਅੰਗ, ਚੌਥਾ ਭੈਰਵ ਅੰਗ, ਪੰਜਵਾਂ ਕਾਲਿੰਗੜਾ ਅੰਗ ਤੇ ਛੇਵਾਂ ਪਰਜ ਅੰਗ ਦਾ ਮੰਨਿਆ ਹੈ। ਉਹਨਾਂ ਨੇ ਗਉੜੀ ਪੂਰਵੀ ਅੰਗ ਤੇ ਗਉੜੀ ਪਰਜ ਅੰਗ ਵਿੱਚ ਰਿਸ਼ਭ, ਧੈਵਤ ਕੋਮਲ ਤੇ ਮਧਿਅਮ ਤੀਵਰ ਦਾ ਪ੍ਰਯੋਗ ਕੀਤਾ ਹੈ, ਪਰ ਪਰਜ ਅੰਗ ਵਿੱਚ ਅਵਰੋਹ ਵਿੱਚ ਮਧਿਅਮ ਸ਼ੁੱਧ ਦਾ ਵਕਰ ਪ੍ਰਯੋਗ ਹੈ। ਵਾਦੀ ਤੇ ਸੰਵਾਦੀ ਦੋਹਾਂ ਵਿੱਚ ਪੰਚਮ ਤੇ ਸ਼ੜਜ ਮੰਨਿਆ ਹੈ ਤੇ ਸਮਾਂ ਵੀ ਦੋਹਾਂ ਦਾ ੪ ਤੋਂ ੫$^{੧}/_{੨}$ ਸ਼ਾਮ ਦਾ ਮੰਨਿਆ ਹੈ। ਪੂਰਵੀ ਅੰਗ ਦੇ ਗਉੜੀ ਦੀ ਜਾਤੀ ਸ਼ਾੜਵ-ਸੰਪੂਰਨ ਤੇ ਪਰਜ ਅੰਗ ਦੇ ਗਉੜੀ ਦੀ ਜਾਤੀ ਸ਼ਾੜਵ-ਵਕਰ ਸੰਪੂਰਨ ਮੰਨੀ ਹੈ। ਪੂਰਵੀ ਅੰਗ ਵਿੱਚ ਆਰੋਹ- ਸ ਰੁ ਗ ਮ॑ ਪ ਨ ਸੰ ਤੇ ਅਵਰੋਹ- ਸੰ ਨ ਧੁ ਪ ਮ॑ ਗ ਰੁ ਸ ਹੈ। ਪਰ ਪਰਜ ਅੰਗ ਦੇ ਗਉੜੀ ਵਿੱਚ ਆਰੋਹ- ਸ ਗ ਮ॑ ਪ ਧੁ ਨ ਸੰ ਅਵਰੋਹ- ਸੰ ਨ ਧੁ ਪ ਮ ਪ ਗ ਰੁ ਸ। ਗਉੜੀ ਸ਼੍ਰੀ ਅੰਗ ਤੇ ਗਉੜੀ ਪੂਰੀਆ ਅੰਗ ਵਿੱਚ ਰਿਸ਼ਭ ਧੈਵਤ ਕੋਮਲ ਤੇ ਮਧਿਅਮ ਤੀਵਰ ਦਾ ਪ੍ਰਯੋਗ ਹੈ ਪਰ ਸ਼੍ਰੀ ਅੰਗ ਦੇ ਗਉੜੀ ਰਾਗ ਦਾ ਵਾਦੀ-ਸੰਵਾਦੀ ਪੰਚਮ-ਸ਼ੜਜ ਹੈ ਜਾਤੀ ਔੜਵ-ਸ਼ਾੜਵ ਹੈ। ਆਰੋਹ- ਨ਼ ਸ ਰੁ ਮ॑ ਪ ਨ ਸੰ ਅਵਰੋਹ- ਰੁੰ ਨ ਧੁ ਪ ਮ॑ ਰੁ ਸ ਤੇ ਸਮਾਂ ੪ ਤੋਂ ੫$^{੧}/_{੨}$ ਸ਼ਾਮ ਹੈ। ਪੂਰੀਆ ਅੰਗ ਦੇ ਗਉੜੀ ਦਾ ਵਾਦੀ ਗੰਧਾਰ, ਸੰਵਾਦੀ ਨਿਸ਼ਾਦ, ਜਾਤੀ ਸ਼ਾੜਵ ਹੈ। ਆਰੋਹ- ਨ਼ ਰੁ ਗ ਮ॑ ਧੁ ਨ ਸੰ ਅਵਰੋਹ ਰੁੰ ਨ ਧੁ ਮ॑ ਗ ਰੁ ਨ਼ ਰੁ ਸ ਹੈ ਤੇ ਸਮਾਂ ੫$^{੧}/_{੨}$ ਤੋਂ ੭ ਸ਼ਾਮ ਹੈ। ਗਉੜੀ ਭੈਰਵ ਅੰਗ ਤੇ ਕਾਲਿੰਗੜਾ ਅੰਗ ਵਿੱਚ ਸਵਰ ਰਿਸ਼ਭ ਧੈਵਤ ਕੋਮਲ ਤੇ ਹੋਰ ਸਭ ਸ਼ੁੱਧ ਹਨ। ਦੋਹਾਂ ਵਿੱਚ ਵਾਦੀ ਸੰਵਾਦੀ ਪੰਚਮ-ਸ਼ੜਜ ਹਨ ਤੇ ਜਾਤੀ ਵੀ ਔੜਵ-ਵਕਰ ਸੰਪੂਰਨ ਹੈ। ਸਮਾਂ ੪ ਤੋਂ ੫$^{੧}/_{੨}$ ਸ਼ਾਮ ਹੈ। ਭੈਰਵ ਅੰਗ ਵਿੱਚ ਆਰੋਹ- ਸ ਰੁ ਮ ਪ ਨ ਸੰ ਅਵਰੋਹ- ਸੰ ਨ ਧੁ ਪ ਮ ਪ ਗ ਰੁ ਸ। ਕਾਲਿੰਗੜਾ ਅੰਗ ਵਿੱਚ ਆਰੋਹ- ਨ਼ ਸ ਗ ਮ ਪ ਨ ਸੰ। ਅਵਰੋਹ-ਸੰ ਨ ਧੁ ਪ ਧੁ ਮ ਪ ਗ ਰੁ ਸ। ਪੰਡਿਤ ਵਿਣਾਇਕ ਰਾਓ ਨਾਰਾਇਣ ਪਟਵਰਧਨ ਨੇ ਵੀ 'ਰਾਗ ਵਿਗਿਆਨ' ਭਾਗ-੫ ਵਿੱਚ ਗਉੜੀ ਪੂਰਵੀ ਅੰਗ ਦਾ ਜ਼ਿਕਰ ਕੀਤਾ ਹੈ ਤੇ ਗਉੜੀ ਭੈਰਵ ਅੰਗ ਦਾ ਵਰਨਣ ਦਿੱਤਾ ਹੈ ਜਿਸ ਵਿੱਚ ਰਿਸ਼ਭ, ਧੈਵਤ ਕੋਮਲ ਬਾਕੀ ਸਵਰ ਸ਼ੁੱਧ ਹਨ ਜਾਤੀ ਵਕਰ-ਸੰਪੂਰਨ, ਵਾਦੀ ਮਧਿਅਮ, ਸੰਵਾਦੀ ਸ਼ੜਜ ਤੇ ਸਮਾਂ ਸ਼ਾਮ ਦਾ ਮੰਨਿਆ ਹੈ। ਆਰੋਹ- ਸ ਰੁ ਗ ਰੁ, ਗ ਗ ਮ ਪ ਮ, ਪ ਧੁ ਨ ਸੰ ਅਵਰੋਹ- ਸੰ ਨ ਧੁ ਮ ਪ, ਧੁ ਮ ਪ ਮ ਰੁ

ਗ, ਰੁ ਗ ਰੁ ਨ਼ ਸ ਨ਼, ਸ। ਇਸ ਵਿੱਚ ਕਾਲਿੰਗੜਾ ਤੇ ਸ਼੍ਰੀ ਰਾਗ ਦੀ ਛਾਇਆ ਬਣੀ ਰਹਿੰਦੀ ਹੈ। ਸ਼੍ਰੀ ਹਰੀਸ਼ ਚੰਦਰ ਸ਼੍ਰੀਵਾਸਤਵ ਨੇ ਰਾਗ ਪਰੀਚੈ ਭਾਗ-੪ ਵਿੱਚ ਗਉੜੀ ਰਾਗ ਨੂੰ ਭੈਰਵ ਥਾਟ ਦਾ ਹੀ ਰਾਗ ਮੰਨਿਆ ਹੈ। ਰਿਸ਼ਭ, ਧੈਵਤ ਕੋਮਲ ਹੋਰ ਸੱਭ ਸਵਰ ਸ਼ੁੱਧ ਹਨ। ਆਰੋਹ ਵਿੱਚ ਗੰਧਾਰ ਤੇ ਧੈਵਤ ਵਰਜਿਤ ਹਨ ਤੇ ਜਾਤੀ ਔੜਵ-ਸੰਪੂਰਨ ਹੈ। ਆਰੋਹ- ਸ ਰੁ ਮ ਪ ਨ ਸੰ ਅਵਰੋਹ- ਸੰ ਨ ਧੁ ਪ, ਮ ਗ, ਰੁ ਸ। ਵਾਦੀ ਰਿਸ਼ਭ ਤੇ ਸੰਵਾਦੀ ਪੰਚਮ ਹੈ ਤੇ ਸਮਾਂ ਸ਼ਾਮ ਦਾ ਹੈ। ਪੂਰਵਾਂਗ ਵਿੱਚ ਕਾਲਿੰਗੜਾ ਤੇ ਉਤਰਾਂਗ ਵਿੱਚ ਸ਼੍ਰੀ ਹੈ। ਇਸ ਤੋਂ ਬਿਨਾਂ ਗਉੜੀ ਦੇ ਹੋਰ ਪ੍ਰਕਾਰਾਂ ਜਿਵੇਂ ਗਉੜੀ ਚੇਤੀ, ਲਲਿਤਾ ਗਉੜੀ ਆਦਿ ਦਾ ਵੀ ਸੰਗੀਤ ਗ੍ਰੰਥਕਾਰਾਂ ਨੇ ਵਰਨਣ ਕੀਤਾ ਹੈ।

ਗੁਰਮਤਿ ਸੰਗੀਤ ਦੇ ਖੋਜੀਆਂ ਵਿੱਚੋਂ ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ ਦੀ 'ਗੁਰਮਤ ਸੰਗੀਤ ਪਰ ਹੁਣ ਤੀਕ ਮਿਲੀ ਖੋਜ' ਪੰਨਾ ੨੪ ਅਨੁਸਾਰ ਗਉੜੀ ਗੁਰਮਤ ਸੰਗੀਤ ਵਿੱਚ ਸਿਰੀ ਰਾਗ ਦੀ ਰਾਗਨੀ ਹੈ ਜੇਹਾ ਕੁ 'ਗਵਰੀ ਗਾਵਹਿ ਆਸਾਵਰੀ'। ਸਿਰੀ ਰਾਗ ਨਾਲ ਪਰਜ ਮਿਲੇ ਤੇ ਗੌੜੀ ਬਣਦੀ ਹੈ। ਪਰੰਤੂ ਹੋਰ ਮਤਾਂ ਵਿੱਚ ਜੇਹਾ ਕੁ ਰਾਗਾਰਣਵ ਮੱਤ ਵਿੱਚ ਗੌੜ ਮਾਲਵ ਦੀ ਰਾਗਣੀ ਹੈ, ਸਿਧ ਸਾਰਸੁਤ ਮੱਤ ਵਿੱਚ ਦੀਪਕ ਦੀ ਰਾਗਣੀ ਹੈ, ਹਨੁਮਾਨ ਅਤੇ ਭਰਤ ਮੱਤ ਵਿੱਚ ਮਾਲਕੌਂਸ ਦੀ ਰਾਗਣੀ ਮੰਨੀ ਹੈ, ਜੇਹਾ ਕੁ ਜੈਜਾਵੰਤੀ, ਆਸਾਵਰੀ ਸੁਧ ਸੋਰਠ ਮਿਲ ਕੇ ਗੌਰੀ ਹੁੰਦੀ ਹੈ। ਪਰੰਤੂ ਗੁਰਮਤ ਵਿੱਚ ਗਉੜੀ ਦੇ ਮੇਲ ਗਉੜੀ ਪੂਰਬੀ, ਗਉੜੀ ਮਾਲਾ, ਗਉੜੀ ਮਾਲਵਾ, ਗਉੜੀ ਬੈਰਾਗਣਿ, ਗਉੜੀ ਗੁਆਰੇਰੀ, ਗਉੜੀ ਪੂਰਬੀ ਦੀਪਕੀ, ਗਾਉੜੀ ਮਾਝ, ਗਉੜੀ ਚੇਤੀ ਆਦਿਕ ਹਨ। ਸ੍ਰੀ ਮਾਨ ਡਾਕਟਰ ਚਰਨ ਸਿੰਘ ਦੀ 'ਗੁਰਮਤ ਸੰਗੀਤ ਪਰ ਹੁਣ ਤੀਕ ਮਿਲੀ ਖੋਜ' ਪੰਨਾ ੧੯ ਅਨੁਸਾਰ ਸੰਗੀਤ ਰਤਨਾਕਰ ਵਿੱਚ ਪੰਜ ਗੀਤਾਂ (ਸੁੱਧਾ ਗੀਤ, ਭਿੰਨਾਂ ਗੀਤ, ਗਉੜੀ ਗੀਤ, ਬੈਸਰਾ ਗੀਤ, ਸਾਧਾਰਣੀ ਗੀਤ) ਵਿੱਚੋਂ ਤੀਜਾ ਗਉੜੀ ਗੀਤ ਹੈ, ਇਸ ਦੇ ਦੋ ਭੇਦ ਹਨ ਇੱਕ ਗਉੜੀ, ਦੂਜਾ ਔਹਾਟੀ। ਗਉੜੀ ਗੀਤ ਦਾ ਰੂਪ ਇਉਂ ਲਿਖਿਆ ਹੈ ਜਿਥੇ ਰਾਗ ਦੇ ਸੁਰ ਇੱਕੋ ਜਿਹੇ ਉਚਾਰਨ ਕਰੀਏ ਅਤੇ ਮਨ ਨੂੰ ਪਿਆਰੇ ਵੀ ਲਗਦੇ ਹੋਣ ਮੰਦਰ ਮਧਯ ਤੇ ਤਾਰ ਇਨਾਂ ਤਿੰਨਾਂ ਜਗ੍ਹਾ ਤੇ ਇਸਥਤੀ ਅਖੰਡਤ ਹੋਵੇ, ਕਿਧਰੋਂ ਟੁੱਟੇ ਨਹੀਂ, ਕੰਨਾ ਨੂੰ ਭਾਂਵਦੀ ਹੋਵੇ ਅਤੇ ਗੌੜਵ ਦੇਸ਼ ਵਿੱਚ ਪ੍ਰਸਿੱਧ ਵੀ ਹੋਵੇ ਉਸ ਨੂੰ ਗੌੜੀ ਗੀਤ ਕਹਿੰਦੇ ਹਨ। 'ਨਾਦ ਬਿਨੋਦ' ਗ੍ਰੰਥ ਵਿੱਚ ਗੌਰੀ ਸਿਰੀ ਰਾਗ ਦੀ ਰਾਗਨੀ ਹੈ। 'ਰਾਗ ਮਾਲਾ' ਵਿੱਚ ਲਿਖਿਆ ਹੈ 'ਗਵਰੀ ਗਾਵਹਿ ਆਸਾਵਰੀ'। 'ਸੁਰ ਤਾਲ ਸਮੂਹ' ਵਿੱਚ ਇਸ ਦੇ ਦੋ ਭੇਦ ਮੰਨੇ ਹਨ। ਸ਼ੁੱਧ ਗੌਰੀ, ਜੈਤੀ ਗੌਰੀ। ਜੈਜਾਵੰਤੀ, ਆਸਾਵਰੀ ਸ਼ੁੱਧ ਅਤੇ ਸੋਰਠ ਮਿਲ ਕੇ ਗੌਰੀ ਬਣਦੀ ਹੈ। ਭਾਈ ਕਾਨ੍ਹ ਸਿੰਘ ਨਾਭਾ ਦੇ 'ਮਹਾਨ ਕੋਸ਼' ਅਨੁਸਾਰ ਗਉੜੀ ਇੱਕ ਰਾਗਨੀ ਹੈ, ਪੂਰਬੀ ਠਾਟ ਤੇ ਔੜਵ-ਸ਼ਾੜਵ ਜਾਤੀ ਹੈ। ਇਸ ਵਿੱਚ ਸ਼੍ਰੀ ਰਾਗ ਦਾ ਅੰਗ ਹੈ। ਆਰੋਹੀ ਵਿੱਚ ਗੰਧਾਰ ਤੇ ਧੈਵਤ ਵਰਜਿਤ ਹਨ ਅਵਰੋਹੀ ਵਿੱਚ ਗੰਧਾਰ ਵਰਜਿਤ ਹੈ। ਰਿਸ਼ਭ ਵਾਦੀ ਤੇ ਪੰਚਮ ਸੰਵਾਦੀ ਹੈ। ਰਿਸ਼ਭ ਧੈਵਤ ਕੋਮਲ, ਮਧਿਅਮ ਤੀਵਰ ਹੋਰ ਸਵਰ ਸ਼ੁੱਧ ਹਨ। ਗਾਉਣ ਦਾ ਵੇਲਾ ਦਿਨ ਦਾ ਚੌਥਾ ਪਹਿਰ ਹੈ। ਆਰੋਹ- ਸ ਰੁ ਮੰ ਪ ਨ ਸੰ ਅਵਰੋਹ- ਸੰ ਨ ਧੁ ਪ ਮੰ ਰੁ ਸ। ਡਾਕਟਰ ਜੀ.ਐਸ. ਮਾਨਸੁਖਾਨੀ ਦੇ 'ਇੰਡੀਅਨ ਕਲਾਸੀਕਲ ਮਿਯੂਜ਼ਕ ਐਂਡ ਸਿਖ ਕੀਰਤਨ' ਅਨੁਸਾਰ ਰਾਗ ਗਉੜੀ ਭੈਰਵ ਥਾਟ ਦਾ ਰਾਗ ਹੈ ਰਿਸ਼ਭ ਤੇ ਧੈਵਤ ਕੋਮਲ ਹੋਰ ਸਵਰ ਸ਼ੁੱਧ ਹਨ ਜਾਤੀ ਔੜਵ-ਸੰਪੂਰਨ ਵਾਦੀ ਰਿਸ਼ਭ ਸੰਵਾਦੀ ਪੰਚਮ ਹੈ। ਆਰੋਹ- ਸ ਰੁ, ਮ, ਪ ਨ ਸੰ ਅਵਰੋਹ- ਸੰ ਨ ਧੁ ਪ ਮ ਗ ਰੁ ਸ, ਨ਼ ਸ। ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ ਪ੍ਰਕਾਸ਼ਿਤ 'ਦਾ ਐਨਸਾਈਕਲੋਪੀਡੀਆ ਆਫ ਸਿਖਇਜ਼ਮ' ਵੋ:੨, ਪੰਨਾ ੧੭੦ ਅਨੁਸਾਰ ਰਾਗ ਗਉੜੀ ਦਾ ਸਰੂਪ ਭੈਰਵ ਥਾਟ ਦਾ ਔੜਵ-ਸੰਪੂਰਨ ਜਾਤੀ ਵਾਲਾ ਹੀ ਹੈ। ਮੰਦਰ ਨਿਸ਼ਾਦ ਤੇ ਨਿਆਸ ਹੈ।

ਰਾਗੁ ਗਉੜੀ

ਗੁਰਮਤਿ ਸੰਗੀਤ ਦੇ ਗਾਇਕ ਗ੍ਰੰਥਕਾਰਾਂ ਨੇ ਵੀ ਗਉੜੀ ਦਾ ਸਰੂਪ ਵੱਖ-ਵੱਖ ਅੰਗਾਂ ਤੋਂ ਮੰਨਿਆਂ ਹੈ। 'ਪ੍ਰਾਚੀਨ ਰੀਤ ਰਤਨਾਵਲੀ' ਦੇ ਕਰਤਾ ਭਾਈ ਅਵਤਾਰ ਸਿੰਘ, ਭਾਈ ਗੁਰਚਰਨ ਸਿੰਘ ਨੇ ਗਉੜੀ ਭੈਰਉ ਅੰਗ ਤੇ ਗਉੜੀ ਪੂਰਬੀ ਅੰਗ ਵਿੱਚ ਪੁਰਾਤਨ ਬੰਦਿਸ਼ਾਂ ਦਿੱਤੀਆਂ ਹਨ। ਗਉੜੀ ਭੈਰਵ ਅੰਗ ਨੂੰ ਔੜਵ-ਸੰਪੂਰਨ ਜਾਤੀ ਦਾ ਰਾਗ ਮੰਨਿਆ ਹੈ। ਆਰੋਹ ਸ ਰੁ ਮ ਪ ਨ ਸਂ ਅਵਰੋਹ- ਸਂ ਨ ਧੁ ਪ ਮ ਗ ਰੁ ਸ ਨ਼ ਸ। ਪੂਰਵੀ ਅੰਗ ਦੇ ਰਾਗ ਗਉੜੀ ਦੀ ਜਾਤੀ ਔੜਵ-ਖੌੜਵ ਮੰਨੀ ਹੈ। ਆਰੋਹ-ਸ ਰੁ ਮੰ ਪ ਨ ਸਂ ਅਵਰੋਹ- ਸਂ ਨ ਧੁ ਪ ਮੰ ਰੁ ਸ ਨ਼ ਸ। 'ਗੁਰਬਾਣੀ ਸੰਗੀਤ' ਦੇ ਕਰਤਾ ਸਰਦਾਰ ਗਿਆਨ ਸਿੰਘ ਐਬਟਾਬਾਦ ਨੇ ਗਉੜੀ ਭੈਰਉ ਅੰਗ ਦਾ ਰਾਗ ਮੰਨਿਆ ਹੈ। ਪ੍ਰੋਫੈਸਰ ਤਾਰਾ ਸਿੰਘ ਨੇ "ਸ੍ਰੀ ਗੁਰੂ ਗ੍ਰੰਥ ਸਾਹਿਬ ਰਾਗ ਰਤਨਾਵਲੀ" ਵਿੱਚ ਇੱਕ ਰਾਗ ਗਉੜੀ ਭੈਰਵ ਥਾਟ ਜਾਤੀ ਸੰਪੂਰਨ, ਦੂਜਾ ਭੈਰਵ ਥਾਟ ਜਾਤੀ ਔੜਵ-ਸੰਪੂਰਨ, ਤੀਜਾ ਬਿਲਾਵਲ ਥਾਟ ਤੇ ਚੌਥਾ ਪੂਰਵੀ ਥਾਟ ਦਾ ਜ਼ਿਕਰ ਕੀਤਾ ਹੈ। ਪਰ ਗਉੜੀ ਭੈਰਵ ਥਾਟ ਦਾ ਹੀ ਪਰੀਚੈ ਤੇ ਬੰਦਸ਼ ਦਿੱਤੀ ਹੈ। ਇਸ ਰਾਗ ਦਾ ਸਰੂਪ ਦੂਜੇ ਗ੍ਰੰਥਕਾਰਾਂ ਦੇ ਸਰੂਪ ਨਾਲ ਮਿਲਦਾ ਜੁਲਦਾ ਹੈ। ਉਹਨਾਂ ਨੇ 'ਸ੍ਰੀ ਗੁਰੂ ਤੇਗ ਬਹਾਦਰ ਰਾਗ ਰਤਨਾਵਲੀ' ਵਿੱਚ ਗਉੜੀ ਭੈਰਵ ਮੇਲ, ਗਉੜੀ ਪੂਰਵੀ ਮੇਲ ਤੇ ਪੂਰਵੀ ਮੇਲ (ਸ੍ਰੀ ਰਾਗੁ ਅੰਗ) ਵਿੱਚ ਬੰਦਿਸ਼ਾਂ ਦਿੱਤੀਆਂ ਹਨ। ਗਉੜੀ ਭੈਰਵ ਮੇਲ ਆਰੋਹ-ਸ ਰੁ ਗ ਰੁ, ਗ ਮ ਪ ਮ, ਪ ਧੁ ਨ ਸਂ ਅਵਰੋਹ- ਸਂ ਨ, ਧੁ ਪ, ਧੁ ਪ ਮ, ਰੁ ਗ, ਰੁ ਗ ਰੁ, ਨ਼ ਸ ਨ਼। ਜਾਤੀ ਵਕਰ ਸੰਪੂਰਨ ਤੇ ਮਧਿਅਮ ਵਾਦੀ ਸ਼ੜਜ ਸੰਵਾਦੀ ਹੈ। ਗਉੜੀ ਪੂਰਵੀ ਮੇਲ ਵਿੱਚ ਰਿਸ਼ਭ-ਪੰਚਮ ਦਾ ਸੰਵਾਦ, ਜਾਤੀ ਵਕਰ ਸੰਪੂਰਨ ਹੈ। ਆਰੋਹ- ਨ਼ ਰੁ ਗ ਰੁ, ਮੰ ਪ ਧੁ ਪ, ਨ ਸਂ ਅਵਰੋਹ- ਸਂ ਨ ਧੁ ਪ, ਮੰ ਗ ਰੁ ਮੰ ਗ ਰੁ, ਸ ਰੁ ਨ਼ ਨ਼ ਸ। ਗਉੜੀ ਪੂਰਵੀ ਮੇਲ (ਸ੍ਰੀ ਰਾਗ ਅੰਗ) ਜਾਤੀ ਔੜਵ-ਸ਼ਾੜਵ ਤੇ ਰਿਸ਼ਭ-ਪੰਚਮ ਦਾ ਸੰਵਾਦ ਹੈ। ਆਰੋਹ- ਸ, ਰੁ ਮੰ ਪ ਨ ਸਂ ਅਵਰੋਹ- ਸਂ ਨ ਧੁ ਪ, ਮੰ ਰੁ, ਨ਼ ਰੁ ਸ। ਡਾਕਟਰ ਗੁਰਨਾਮ ਸਿੰਘ ਨੇ 'ਆਦਿ ਗ੍ਰੰਥ ਰਾਗ-ਕੋਸ਼' ਵਿੱਚ ਰਾਗ ਗਉੜੀ ਦੇ ਤਿੰਨ ਸਰੂਪ ਦਿੱਤੇ ਹਨ। ਇੱਕ ਭੈਰਵ ਥਾਟ ਦੂਜਾ ਬਿਲਾਵਲ ਥਾਟ ਤੇ ਤੀਜਾ ਪੂਰਵੀ ਥਾਟ। ਇਹ ਤਿੰਨੇ ਸਰੂਪ ਪ੍ਰੋਫੈਸਰ ਤਾਰਾ ਸਿੰਘ ਦੇ ਦਿੱਤੇ ਸਰੂਪਾਂ ਨਾਲ ਮਿਲਦੇ ਜੁਲਦੇ ਹਨ। 'ਗੁਰਮਤ ਸੰਗੀਤ ਸਾਗਰ' ਭਾਗ-੩ ਦੇ ਕਰਤਾ ਪ੍ਰਿੰਸੀਪਲ ਦਿਆਲ ਸਿੰਘ ਨੇ ਵੀ ਗਉੜੀ ਨੂੰ ਭੈਰਵ ਥਾਟ ਦਾ ਰਾਗ ਮੰਨਿਆ ਹੈ। ਜਾਤੀ ਵਕਰ-ਸੰਪੂਰਨ, ਵਾਦੀ ਮਧਿਅਮ ਸੰਵਾਦੀ ਸ਼ੜਜ ਤੇ ਸਮਾਂ ਰਾਤ ਦਾ ਚੌਥਾ ਪਹਿਰ (ਅੰਮ੍ਰਿਤ ਵੇਲਾ) ਹੈ। ਆਰੋਹ- ਸ, ਨ਼ ਰੁ ਗ ਮ, ਪ ਧੁ ਨ, ਸਂ ਅਵਰੋਹ- ਸਂ ਨ ਧੁ ਪ ਮ, ਗ ਰੁ ਸ ਰੁ ਨ਼, ਸ। 'ਸੁਰ ਸਿਮਰਣ ਸੰਗੀਤ' ਦੇ ਕਰਤਾ ਸੰਤ ਸਰਵਣ ਸਿੰਘ ਗੰਧਰਵ ਨੇ ਗਉੜੀ ਨੂੰ ਭੈਰਵ ਥਾਟ ਦਾ ਰਾਗ ਮੰਨਿਆ ਹੈ। ਰਿਸ਼ਭ ਧੈਵਤ ਕੋਮਲ ਬਾਕੀ ਸਵਰ ਸ਼ੁੱਧ ਹਨ। ਵਾਦੀ ਮਧਿਅਮ, ਸੰਵਾਦੀ ਸ਼ੜਜ, ਜਾਤੀ ਵਕਰ ਸੰਪੂਰਨ ਤੇ ਸਮਾਂ ਸੰਧਿਆ ਕਾਲ ਹੈ। ਆਰੋਹ- ਸ ਰੁ ਗ ਰੁ, ਗ ਗ, ਮ ਪ ਮ, ਪ ਧੁ ਨ ਸਂ। ਅਵਰੋਹ- ਸਂ ਨ ਧੁ ਮ ਪ, ਧੁ, ਮ ਪ ਮ, ਰੁ ਗ ਰੁ ਗ, ਨ਼, ਸ ਨ਼ - ਸ। 'ਗੁਰੂ ਨਾਨਕ ਸੰਗੀਤ ਪੱਧਤੀ ਗ੍ਰੰਥ' ਜਵੱਦੀ ਟਕਸਾਲ ਵਿੱਚ ਵੀ ਗਉੜੀ ਭੈਰਉ ਅੰਗ ਨੂੰ ਹੀ ਪ੍ਰਵਾਣਿਤ ਕੀਤਾ ਹੈ ਤੇ ਇਸ ਵਿੱਚ ਸ਼ਬਦ ਬੰਦਸ਼ਾਂ ਹਨ। ਸੋ ਪ੍ਰਮਾਣਿਕ ਤੱਥਾਂ ਦੇ ਆਧਾਰ ਤੇ ਗਉੜੀ ਦੇ ਇਸ ਪਰੰਪਰਾਗਤ ਸਰੂਪ ਨੂੰ ਨਿਸਚਿਤ ਰੂਪ ਵਿੱਚ ਪ੍ਰਵਾਣਿਤ ਮੰਨ ਕੇ ਇੱਥੇ ਦਿੱਤਾ ਜਾ ਰਿਹਾ ਹੈ।

ਗੁਰਮਤਿ ਸੰਗੀਤ ਵਿੱਚ ਪ੍ਰਚਲਿਤ ਰਾਗੁ ਗਉੜੀ ਜ਼ਿਆਦਾ ਕਰਕੇ ਭੈਰਵ ਥਾਟ ਦਾ ਹੀ ਮੰਨਿਆਂ ਗਿਆ ਹੈ। ਗੁਣੀ ਜਨ ਇਸ ਨੂੰ ਰਾਗ ਕਾਲਿੰਗੜਾ ਤੇ ਸਿਰੀ ਰਾਗ ਦਾ ਮਿਸ਼ਰਨ ਵੀ ਮੰਨਦੇ ਹਨ। ਕਈ ਇਸ ਨੂੰ ਪੂਰਵਾਂਗ ਵਿੱਚ ਕਾਲਿੰਗੜਾ ਤੇ ਉਤਰਾਂਗ ਵਿੱਚ ਪਰਜ ਇਨਾਂ ਰਾਗਾਂ ਦਾ ਮਿਸ਼ਰਨ ਮੰਨਦੇ ਹਨ। ਕਈ ਗੁਣੀ ਜਨ ਇਸਨੂੰ ਸ਼ਾਮ ਦਾ ਭੈਰਉ ਵੀ ਕਹਿੰਦੇ ਹਨ। ਭਾਈ ਗੁਰਦਾਸ ਜੀ ਵਾਰ- ੩੪ ਪਉੜੀ-੬ ਵਿੱਚ ਲਿਖਦੇ ਹਨ 'ਬੋਲੈ ਅਗੈ ਗਾਵੀਐ ਭੈਰਉ ਸੋ ਗਉੜੀ'। ਸੋ ਭੈਰਉ ਤੇ ਗਉੜੀ ਨੇੜੇ ਦੇ ਰਾਗ ਹੀ ਹੋ ਸਕਦੇ

ਹਨ। ਗਉੜੀ ਰਾਗ ਦੀ ਜਾਤੀ ਬਾਰੇ ਵੀ ਵੱਖ-ਵੱਖ ਵਿਚਾਰ ਹਨ। ਕਈ ਇਸਦੀ ਜਾਤੀ ਵਕਰ-ਸੰਪੂਰਨ, ਕਈ ਸ਼ਾੜਵ-ਸੰਪੂਰਨ ਤੇ ਬਹੁਮੱਤ ਔੜਵ-ਸੰਪੂਰਨ ਮੰਨਦੇ ਹਨ। ਔੜਵ-ਸੰਪੂਰਨ ਜਾਤੀ ਵਾਲਾ ਗਉੜੀ ਰਾਗ ਹੀ ਜ਼ਿਆਦਾ ਪ੍ਰਚਾਰ ਵਿੱਚ ਹੈ। ਇਹ ਰਾਗ ਜ਼ਿਆਦਾ ਕਰਕੇ ਮੱਧ ਤੇ ਮੰਦਰ ਸਪਤਕ ਵਿੱਚ ਹੀ ਗਾਇਆ ਵਜਾਇਆ ਜਾਂਦਾ ਹੈ। ਗਉੜੀ ਵਿੱਚ ਆਮ ਕਰਕੇ ਮੰਦਰ ਨਿਸ਼ਾਦ ਤੇ ਹੀ ਠਹਿਰਾਓ ਕੀਤਾ ਜਾਂਦਾ ਹੈ। ਰੁ ਗ ਰੁ ਸ ਨ਼ ਧ਼ੁ ਨ਼, ਸ ਰੁ, ਨ਼ ਸ ਨ਼ ਸਵਰ ਸੰਗਤੀਆਂ ਗਉੜੀ ਰਾਗ ਦਾ ਹੀ ਪ੍ਰਤੀਕ ਹਨ ਜਿਸਦੇ ਪ੍ਰਯੋਗ ਨਾਲ ਇਹ ਰਾਗ ਭੈਰਉ, ਕਾਲਿੰਗੜਾ ਤੇ ਸਿਰੀ ਰਾਗ ਤੋਂ ਵੱਖ ਹੋ ਜਾਂਦਾ ਹੈ। ਪੂਰਵਾਂਗ ਵਿੱਚ ਸ ਰੁ ਗ ਰੁ, ਮ ਪ ਮ ਗ, ਰੁ ਗ ਰੁ ਸ ਨ਼। ਉਤਰਾਂਗ ਵਿੱਚ ਵੀ ਮ ਧੁ ਪ, ਧੁ ਪ ਮ ਪ, ਮ ਪ ਨ ਸਂ, ਨ ਧੁ ਨ, ਧੁ ਪ ਧੁ ਮ ਪ, ਨ ਧੁ ਪ ਮ ਪ, ਧੁ ਪ ਮ ਪ ਸਵਰਾਂ ਦਾ ਪ੍ਰਯੋਗ ਗਉੜੀ ਨੂੰ ਦੂਜੇ ਰਾਗਾਂ ਤੋਂ ਵੱਖ ਕਰ ਦਿੰਦਾ ਹੈ।

**ਸ਼ਬਦ ਤਰਤੀਬ:-**

" ਗਉੜੀ ਰਾਗਿ ਸੁਲਖਣੀ ਜੇ ਖਸਮੈ ਚਿਤਿ ਕਰੇਇ" (ਸਲੋਕ ਮਹਲਾ ੩) (੩੧੧)

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਾਗੁ ਤਰਤੀਬ ਵਿੱਚ ਗਉੜੀ ਨੂੰ ਤੀਜਾ ਅਸਥਾਨ ਪ੍ਰਾਪਤ ਹੈ ਤੇ ਇਹ ਬਾਣੀ ਪੰਨਾ ੧੫੧ ਤੋਂ ੩੪੬ ਤੱਕ ਹੈ। ਇਸ ਰਾਗੁ ਵਿੱਚ ਦੂਜੇ ਸਾਰੇ ਰਾਗਾਂ ਤੋਂ ਵੱਧ ਬਾਣੀ ਦੀ ਰਚਨਾ ਹੈ। ਗਉੜੀ ਬਾਵਨ ਅਖਰੀ ਮਹਲਾ ੫, ਗਉੜੀ ਸੁਖਮਨੀ ਮ:੫, ਥਿਤੀ ਗਉੜੀ ਮਹਲਾ ੫, ਗਉੜੀ ਕੀ ਵਾਰ ਮਹਲਾ ੪ ਤੇ ਗਉੜੀ ਕੀ ਵਾਰ ਮਹਲਾ ੫ ਇਹ ਰਚਨਾਵਾਂ ਇਸ ਰਾਗ ਵਿੱਚ ਹੀ ਹਨ। ਸ਼ਬਦ ਤਰਤੀਬ ਵਿੱਚ ਮ:੧ ਦੇ ੪੦, ਮ: ੩ ਦੇ ੩੨, ਮ: ੪ ਦੇ ੩੪, ਮ: ੫ ਦੇ ੧੯੧ ਤੇ ਮ: ੯ ਦੇ ੯, ਕੁਲ ੩੦੬ ਸ਼ਬਦ ਜੋ ੧੫੧ ਤੋਂ ੨੪੯ ਪੰਨਾ ਤੱਕ ਹਨ। ਇਸ ਤੋਂ ਬਿਨਾਂ ੨੫੦ ਤੋਂ ੨੬੨ ਪੰਨੇ ਤੱਕ ਗਉੜੀ ਬਾਵਨ ਅਖਰੀ ਮ: ੫ ਦੇ ੫੫ ਪਉੜੀਆਂ ਨਾਲ ੫੫ ਸਲੋਕ ਹਨ। ਪੰਨਾ ੨੬੨ ਤੋਂ ੨੯੬ ਤੱਕ ਗਉੜੀ ਸੁਖਮਨੀ ਮ: ੫ ਦੇ ੨੪ ਸਲੋਕ ਤੇ ੨੪ ਅਸਟਪਦੀਆਂ ਤੇ ਪੰਨਾ ੩੦੦ ਤੱਕ ਥਿਤੀ ਗਉੜੀ ਮ: ੫ ਦੇ ੧੭ ਪਉੜੀਆਂ ਨਾਲ ੧੭ ਸਲੋਕ ਹਨ। ਪੰਨਾ ੩੦੦ ਤੋਂ ੩੧੮ ਤੱਕ ਗਉੜੀ ਕੀ ਵਾਰ ਮਹਲਾ ੪ ਦੀਆਂ ੩੩ ਪਉੜੀਆਂ ਹਨ। ਪਹਿਲੀਆਂ ੨੬ ਪਉੜੀਆਂ ਮ: ੪ ਦੀਆਂ ਹਨ। ਪਉੜੀ ਨੰ: ੨੭ ਤੋਂ ੩੧ ਤੱਕ ਪੰਜ ਪਉੜੀਆਂ ਮ: ੫ ਦੀਆਂ ਹਨ ਤੇ ਆਖਰੀ ਦੋ ਪਉੜੀਆਂ ਮ: ੪ ਦੀਆਂ ਹਨ। ਸੋ ੨੮ ਪਉੜੀਆਂ ਗੁਰੂ ਰਾਮਦਾਸ ਜੀ ਦੀਆਂ ਤੇ ੫ ਪਉੜੀਆਂ ਗੁਰੂ ਅਰਜਨ ਦੇਵ ਜੀ ਦੀਆਂ ਹਨ। ਪਉੜੀ ਨੰ:੧੫ ਤੇ ੨੦ ਇਨਾਂ ਦੋਹਾਂ ਪਉੜੀਆਂ ਨਾਲ ਤਿੰਨ ਤਿੰਨ ਸਲੋਕ ਹਨ ਹੋਰ ਦੂਜੀਆਂ ੩੧ ਪਉੜੀਆਂ ਨਾਲ ਦੋ ਦੋ ਸਲੋਕ ਕੁਲ ੬੮ ਸਲੋਕ ਹਨ। ਇਨ੍ਹਾਂ ਵਿੱਚੋਂ ਮ: ੪ ਦੇ ੫੩, ਮ: ੩ ਦੇ ੭ ਤੇ ਮ: ੫ ਦੇ ੮ ਸਲੋਕ ਹਨ। ਪੰਨਾ ੩੧੮ ਤੋਂ ੩੨੩ ਤੱਕ ਗਉੜੀ ਕੀ ਵਾਰ ਮ: ੫ ਦੇ ੨੧ ਪਉੜੀਆਂ ਨਾਲ ਮ: ੫ ਦੇ ਹੀ ਦੋ ਦੋ ਸਲੋਕ ਹਰ ਪਉੜੀ ਨਾਲ ਤੇ ਕੁੱਲ ੪੨ ਸਲੋਕ ਹਨ। ਭਗਤਾਂ ਦੀ ਬਾਣੀ ੩੨੩ ਤੋਂ ੩੪੬ ਪੰਨਾ ਤੱਕ ਹੈ। ਭਗਤ ਕਬੀਰ ਜੀ ਦੇ ੩੪੦ ਪੰਨਾ ਤੱਕ ੭੪ ਸ਼ਬਦ ਹਨ। ਪੰਨਾ ੩੪੩ ਤੱਕ 'ਰਾਗੁ ਗਉੜੀ ਪੂਰਬੀ ਬਾਵਨ ਅਖਰੀ ਕਬੀਰ ਜੀਉ ਕੀ, ੩੪੪ ਤੱਕ 'ਰਾਗੁ ਗਉੜੀ ਥਿਤੀ ਕਬੀਰ ਜੀ ਕੀ' ਤੇ ੩੪੫ ਤੱਕ 'ਰਾਗੁ ਗਉੜੀ ਵਾਰ ਕਬੀਰ ਜੀਉ ਕੇ ੭' ਹੈ। ੩੪੫ ਪੰਨੇ ਤੇ ਹੀ ਨਾਮਦੇਉ ਜੀ ਦਾ ਇੱਕ ਸ਼ਬਦ ਤੇ ੩੪੬ ਪੰਨੇ ਤੱਕ ਭਗਤ ਰਵਿਦਾਸ ਜੀ ਦੇ ੫ ਸ਼ਬਦ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਰਾਗੁ ਗਉੜੀ ਦੇ ੧੧ ਹੋਰ ਵੱਖ ਵੱਖ ਪ੍ਰਕਾਰਾਂ ਵਿੱਚ ਬਾਣੀ ਰਚੀ ਗਈ ਹੈ। ਇਹ ਪ੍ਰਕਾਰ ਹਨ ਗਉੜੀ ਗੁਆਰੇਰੀ, ਗਉੜੀ ਦਖਣੀ, ਗਉੜੀ ਚੇਤੀ, ਗਉੜੀ ਬੈਰਾਗਣਿ, ਗਉੜੀ ਦੀਪਕੀ (ਸੋਹਿਲਾ ਦੇ ਸਿਰਲੇਖ ਹੇਠ) ਗਉੜੀ ਪੂਰਬੀ ਦੀਪਕੀ, ਗਉੜੀ ਪੂਰਬੀ, ਗਉੜੀ ਮਾਝ, ਗਉੜੀ ਮਾਲਵਾ, ਗਉੜੀ ਮਾਲਾ ਤੇ ਗਉੜੀ ਭੀ ਸੋਰਠਿ ਭੀ।

## ਰਾਗੁ ਗਉੜੀ

**ਪਰੀਚੈ:-**

ਰਾਗੁ-ਗਉੜੀ (ਭੈਰਵ ਅੰਗ) ਥਾਟ-ਭੈਰਵ

ਵਰਜਿਤ ਸਵਰ-ਆਰੋਹ ਵਿੱਚ ਗੰਧਾਰ ਤੇ ਧੈਵਤ

ਵਾਦੀ-ਰਿਸ਼ਭ ਸੰਵਾਦੀ-ਪੰਚਮ

ਆਰੋਹ ਸ ਰੁ, ਗ ਰੁ, ਮ ਪ ਨ ਸੰ

ਸਵਰ-ਰਿਸ਼ਭ, ਧੈਵਤ ਕੋਮਲ, ਹੋਰ ਸਭ ਸ਼ੁਧ

ਜਾਤੀ - ਔੜਵ-ਸੰਪੂਰਨ

ਸਮਾਂ- ਸ਼ਾਮ, (ਦਿਨ ਦਾ ਅੰਤਮ ਪਹਿਰ)

ਅਵਰੋਹ ਸੰ ਨ ਧੁ ਪ, ਮ ਗ ਰੁ ਸ ਨ਼, ਸ

ਮੁੱਖ ਅੰਗ (ਪਕੜ) ਮ ਧੁ ਪ, ਧੁ ਮ ਪ ਮ ਗ, ਰੁ ਗ ਰੁ ਸ ਨ਼ ਸ।

**ਸਵਰ-ਵਿਸਥਾਰ (ਅਲਾਪ):-**

ਸ, ਨ਼ ਸ ਰੁ, ਰੁ ਗ ਰੁ ਸ ਨ਼, ਸ ਰੁ ਰੁ ਗ ਰੁ, ਰੁ ਗ ਰੁ ਨ਼ ਸ, ਨ਼ ਧੁ਼ ਨ਼, ਸ ਰੁ ਸ ਨ਼ ਸ, ਨ਼ ਧੁ਼ ਨ਼, ਧੁ਼ ਪ਼, ਨ਼ ਧੁ਼ ਪ਼, ਮ਼ ਪ਼ ਨ਼ ਸ, ਪ਼ ਨ਼ ਸ ਰੁ ਸ, ਸ ਰੁ ਨ਼ ਸ ਰੁ, ਰੁ ਗ ਰੁ, ਮ ਗ ਰੁ, ਸ ਰੁ ਗ ਰੁ, ਮ ਗ ਰੁ ਗ ਰੁ, ਮ ਗ ਰੁ, ਮ ਪ ਧੁ ਪ, ਪ ਧੁ ਮ ਪ ਮ ਗ, ਰੁ ਗ ਰੁ, ਰੁ ਗ ਰੁ ਸ, ਨ਼ ਸ।

ਸ ਰੁ ਗ ਰੁ, ਸ ਰੁ ਮ, ਮ ਪ ਮ, ਮ ਪ ਮ ਧੁ ਪ, ਪ ਧੁ ਮ ਪ, ਮ ਪ ਨ ਧੁ ਪ, ਮ ਪ ਨ ਸੰ ਨ ਧੁ ਪ, ਮ ਪ ਧੁ ਪ, ਧੁ ਪ ਮ ਪ, ਪ ਧੁ ਪ ਮ, ਮ ਪ ਮ ਗ ਰੁ, ਰੁ ਮ ਗ ਰੁ, ਰੁ ਗ ਰੁ, ਰੁ ਗ ਰੁ ਸ ਨ਼, ਸ ਰੁ ਸ ਨ਼ ਸ।

ਸ ਰੁ ਗ ਰੁ ਮ, ਮ ਪ ਮ, ਮ ਪ ਧੁ ਪ, ਨ ਧੁ ਪ, ਪ ਨ ਸੰ ਨ ਧੁ ਪ, ਪ ਨ ਸੰ, ਨ ਸੰ ਨ, ਸੰ ਰੁੰ ਨ ਸੰ, ਰੁੰ ਰੁੰ ਨ ਸੰ, ਨ ਨ ਧੁ ਪ, ਸੰ ਨ ਧੁ ਪ, ਨ ਧੁ ਪ, ਨ ਧੁ ਪ ਧੁ ਮ ਪ, ਧੁ ਪ ਮ ਪ ਮ ਗ, ਮ ਗ ਰੁ, ਰੁ ਗ ਰੁ ਸ ਨ਼, ਸ ਰੁ ਨ਼ ਸ।

### (ਗਉੜੀ ਬਾਵਨ ਅਖਰੀ ਮਹਲਾ ੫) (੨੫੬)

ਸਲੋਕੁ।। ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ।। ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ।।੧।।

ਪਦ ਅਰਥ:- ਬੰਦਨ- ਨਮਸਕਾਰ ਕਰਦਾ ਹਾਂ। ਸਰਬ ਕਲਾ-ਸਾਰੀਆਂ ਤਾਕਤਾਂ।

### (੨੫੪)

ਸਲੋਕੁ।। ਛਾਤੀ ਸੀਤਲ ਮਨੁ ਸੁਖੀ ਛੰਤ ਗੋਬਿਦ ਗੁਨ ਗਾਇ।। ਐਸੀ ਕਿਰਪਾ ਕਰਹੁ ਪ੍ਰਭ ਨਾਨਕ ਦਾਸ ਦਸਾਇ।।੧।।

ਪਦ ਅਰਥ:- ਸੀਤਲ-ਠੰਡੀ। ਛੰਤ-ਛੰਦ। ਕਿਰਪਾ-ਮੇਹਰ। ਦਾਸ ਦਸਾਇ-ਦਾਸਾਂ ਦਾ ਦਾਸ।

### ਮੰਗਲਾਚਰਣ

### ਰਾਗੁ ਗਉੜੀ ਏਕ ਤਾਲ ਮਾਤਰਾਂ-12 ਵਿਲੰਭਿਤ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | | | | | | | | ਰੁਗਰੁਸ |
| | | | | | | | | | | | ਵਾSਹਿS |
| ਨ਼ਨ਼ | ਸਸਸਸ | ਰੁ-ਗਰੁ | ਗਗਰੁਗ | ਰੁਸ | ਰੁ-ਮਪ | ਮਪ | ਪਧੁਪਪ | ---- | ਨਨਧੁਪ | ਨਸੰਸੰਨ | ਸੰਸੰਨਸੰ |
| ਗੁਰੂ | ਡੰਡਉਤਿ | ਬੰSਦਨ | ਅਨਿਕS | ਬਾਰ | ਸSਰਬ | ਕਲਾ | ਸਮਰਥ | SSSS | ਡੋਲਨਤੇ | ਰਖਹੁਰਾ | ਖਹੁਰਾਖਹੁ |
| ਨਨਸੰ- | ਸੰਰੁੰਨਸੰ | ਨਸੰਨ- | ਧੁਪ | ਮਪਮਗ | ਰੁਗਰੁਸ | ---- | ਸਰੁਨ਼ਸ | ਰੁਗਰੁਰੁ | ਮਮਪਮ | ਪ-ਧੁਪ | ਨ-ਧੁਪ |
| ਪ੍ਰਭੂS | ਨਾSਨਕ | ਦੇSSS | ਕਰਿ | ਹSSS | ਥSSS | SSSS | ਛਾSਤੀS | ਸੀSਤਲ | ਮਨੁਸੁਖੀ | ਛੰSਤS | ਗੋSਬਿਦ |
| ਨਸੰ | ਰੁੰਗੰਰੁੰਸੰ | ---- | ਨਸੰਨ- | ਧੁਧੁਮਪ | ਮਪਧੁਪ | ਨਧੁਪ- | ਪਧੁਮਪ | ਮਪਮਗ | ਰੁਗਰੁਸ | ਰੁਗਰੁਸ | ਰੁਗਰੁਸ |
| ਗੁਨ | ਗਾSਇS | SSSS | ਐSਸੀS | ਕਿਰਪਾS | ਕSਰਹੁ | ਪ੍ਰSਭS | ਨਾSਨਕ | ਦਾSਸS | ਦਸਾਇS | ਦਸਾਇS | ਦਸਾਇS |
| ਰੁਗਰੁਸ | | | | | | | | | | | |
| ਵਾਹਿਗੁਰੂ | | | | | | | | | | | |
| × | | 0 | | 2 | | 0 | | 3 | | 4 | |

## ਮਹਲਾ ੫ ਗਉੜੀ (੨੪੧)

ਹਰਿ ਹਰਿ ਗੁਰੁ ਗੁਰੁ ਕਰਤ ਭਰਮ ਗਏ।। ਮੇਰੈ ਮਨਿ ਸਭਿ ਸੁਖ ਪਾਇਓ।।੧।।ਰਹਾਉ।। ਬਲਤੋ ਜਲਤੋ ਤਉਕਿਆ ਗੁਰ ਚੰਦਨੁ ਸੀਤਲਾਇਓ।।੧।। ਅਗਿਆਨ ਅੰਧੇਰਾ ਮਿਟਿ ਗਇਆ ਗੁਰ ਗਿਆਨੁ ਦੀਪਾਇਓ।।੨।। ਪਾਵਕੁ ਸਾਗਰੁ ਗਹਰੋ ਚਰਿ ਸੰਤਨ ਨਾਵ ਤਰਾਇਓ।।੩।। ਨਾ ਹਮ ਕਰਮ ਨ ਧਰਮ ਸੁਚ ਪ੍ਰਭਿ ਗਹਿ ਭੁਜਾ ਆਪਾਇਓ।।੪।। ਭਉ ਖੰਡਨੁ ਦੁਖ ਭੰਜਨੋ ਭਗਤਿ ਵਛਲ ਹਰਿ ਨਾਇਓ।।੫।। ਅਨਾਥਹ ਨਾਥ ਕ੍ਰਿਪਾਲ ਦੀਨ ਸੰਮ੍ਰਿਥ ਸੰਤ ਓਟਾਇਓ।।੬।। ਨਿਰਗੁਨੀਆਰੇ ਕੀ ਬੇਨਤੀ ਦੇਹੁ ਦਰਸੁ ਹਰਿ ਰਾਇਓ।।੭।। ਨਾਨਕ ਸਰਨਿ ਤੁਹਾਰੀ ਠਾਕੁਰ ਸੇਵਕੁ ਦੁਆਰੈ ਆਇਓ।।੮।।੨।।੧੪।।

ਪਦ ਅਰਥ:-ਭਰਮ-ਸਭ ਭਟਕਣਾਂ। ਬਲਤੋ ਜਲਤੋ- ਬਲਦੇ ਜਲਦੇ ਨੂੰ। ਤਉਕਿਆ-ਛਿਣਕਿਆ। ਗੁਰ ਚੰਦਨੁ-ਗੁਰੂ ਦਾ ਸ਼ਬਦ ਚੰਦਨ। ਸੀਤਲਾਇਓ-ਠੰਡਾ ਠਾਰ ਹੋ ਗਿਆ। ਦੀਪਾਇਓ-ਰੋਸ਼ਨ ਹੋ ਗਿਆ। ਪਾਵਕੁ-ਅੱਗ। ਸਾਗਰੁ-ਸਮੁੰਦਰ। ਗਹਰੋ-ਡੂੰਘਾ। ਚਰਿ-ਚੜ੍ਹ ਕੇ। ਨਾਵ-ਬੇੜੀ। ਸੁਚ-ਪਵਿੱਤ੍ਰਤਾ। ਗਹਿ-ਫੜਕੇ। ਭੁਜਾ-ਬਾਂਹ। ਆਪਾਇਓ-ਆਪਣਾ ਬਣਾ ਲਿਆ। ਭਉ ਖੰਡਨੁ-ਡਰ ਨਾਸ ਕਰਨ ਵਾਲਾ। ਹਰਿ ਨਾਇਓ-ਹਰੀ ਦਾ ਨਾਮ। ਹਰਿ ਰਾਇਓ-ਪ੍ਰਭੂ ਪਾਤਸ਼ਾਹ।

### ਅਸਥਾਈ ਰਾਗੁ ਗਉੜੀ ਤੀਨ ਤਾਲ ਮਾਤਰਾਂ-16 ਮੱਧ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਰੁ | ਰੁ | ਗ | ਰੁ | ਸ | ਰੁ | ਨ਼ | ਨ਼ |
| | | | | | | | | ਹ | ਰਿ | ਹ | ਰਿ | ਗੁ | ਰੁ | ਗੁ | ਰੁ |
| ਸ | ਸ | ਰੁ | ਰੁ | ਮ | ਗ | ਰੁ | ਸ | ਮ | ਪ | ਧੁ | ਪ | ਧੁ | ਮ | ਪ | ਮ |
| ਕ | ਰ | ਤ | ਭ | ਰ | ਮ | ਗ | ਏ | ਮੇ | S | ਰੈ | S | ਮ | S | ਨਿ | S |
| ਗ | ਰੁ | ਗ | ਰੁ | ਸ | ਰੁ | ਨ਼ | ਸ | | | | | | | | |
| ਸ | ਭਿ | ਸੁ | ਖ | ਪਾ | ਇ | ਓ | S | | | | | | | | |
| X | | | | 2 | | | | 0 | | | | 3 | | | |
| | | | | | | | ਅੰਤਰਾ | ਮ | ਮ | ਪ | ਧੁ | ਮ | ਪ | ਨ | - |
| | | | | | | | | ਬ | ਲ | ਤੋ | S | ਜ | ਲ | ਤੋ | S |
| ਸੰਸੰ | - | ਸੰ | ਰੁੰ | ਨ | - | ਸੰ | - | ਨ | - | ਧੁ | ਪ | ਪ | ਧੁ | ਪ | ਮ |
| ਤਉ | S | ਕਿ | S | ਆ | S | S | S | ਗੁ | S | ਰ | S | ਚੰ | S | ਦ | ਨੁ |
| ਗ | ਰੁ | ਸ | ਰੁ | ਨ਼ | ਸ | ਨ਼ | - | | | | | | | | |
| ਸੀ | ਤ | ਲਾ | ਇ | ਓ | S | S | S | | | | | | | | |
| × | | | | 2 | | | | 0 | | | | 3 | | | |

ਤਾਨਾਂ ਤੇ ਤਿਹਾਈਆਂ:

1) ਸਰੁ ਗਰੁ ਸਰੁ ਮਗ ਰੁਗ ਰੁਸ ਨ਼ਨ਼ ਸ- 2) ਸਰੁ ਨ਼ਸ ਰੁਗ ਰੁਸ ਰੁਮ ਗਰੁ ਸਰੁ ਨ਼ਸ
3) ਸਰੁ ਗਰੁ ਮਪ ਮਗ ਰੁਗ ਰੁਸ ਨ਼ਸ ਰੁਸ 4) ਰੁਗ ਰੁ- ਮਗ ਰੁਸ ਮਪ ਮਗ ਰੁਸ ਨ਼ਸ
5) ਰੁਗ ਰੁਸ ਨ਼ਧੁ ਨ਼- ਸਰੁ ਗਰੁ ਮਗ ਰੁਸ ਸਰੁ ਗਰੁ ਮਪ ਧੁਪ ਮਪ ਮਗ ਰੁਗ ਰੁਸ
6) ਸਰੁ ਸਨ਼ ਸਰੁ ਗਰੁ ਮਗ ਰੁਸ ਮਪ ਧੁਪ ਨਨ ਧੁਪ ਪਧੁ ਪਮ ਮਪ ਮਗ ਰੁਗ ਰੁਸ
7) ਸਰੁ ਗਰੁ ਮਪ ਧੁਪ ਨਧੁ ਪਮ ਗਰੁ ਸ- ਸਰੁ ਗਰੁ ਮਪ ਨਸੰ ਨਨ ਧੁਪ ਮਗ ਰੁਸ

1) ਖਾਲੀ ਤੋਂ ਪੂਰੀ ਅਸਥਾਈ ਦੀ ਦੁਗੁਨ ਕਰਕੇ ਬੰਦਸ਼ ਅਨੁਸਾਰ 'ਹਰਿ ਹਰਿ' ਦੇ ਟੁਕੜੇ ਨੂੰ ਤਿੰਨ ਵਾਰ ਦੁਗੁਨ ਵਿੱਚ ਲੈ ਕੇ ਫਿਰ 'ਗੁਰੁ ਗੁਰੁ' ਵੀ ਦੁਗੁਨ ਵਿੱਚ ਲੈ ਕੇ ਸੱਮ ਆ ਜਾਵੇਗਾ।

2) ਸੱਮ ਤੋਂ 'ਗੁ ਰੁ ਗੁ ਰੁ ਕਰ ਤ' ਇਹ 6 ਮਾਤਰਾਂ ਦਾ ਟੁਕੜਾ ਬੰਦਸ਼ ਅਨੁਸਾਰ ਦੋ ਵਾਰ ਲੈਣਾ ਹੈ ਤੇ ਤੀਜੀ ਵਾਰ 'ਗੁਰੁ ਗੁਰੁ' ਤੋਂ ਬਾਅਦ ਸੱਮ ਆ ਜਾਵੇਗਾ।
3) 9ਵੀਂ ਤੋਂ 16ਵੀਂ ਮਾਤਰ ਦੇ ਟੁਕੜੇ ਨੂੰ 9ਵੀਂ ਮਾਤਰ ਤੋਂ ਚੁੱਕ ਕੇ ਬੰਦਸ਼ ਅਨੁਸਾਰ ਤਿੰਨ ਵਾਰ ਗਾਇਣ ਕਰਨ ਤੋਂ ਬਾਅਦ ਸੱਮ ਤੇ ਮੁਕਾ ਕਰਨਾ ਹੈ।
ਨੋਟ:- ਐਸੀਆਂ ਮਿਲਦੀਆਂ ਜੁਲਦੀਆਂ ਤਿਹਾਈਆਂ ਦੂਜੀਆਂ ਤੀਨ ਤਾਲ ਦੀਆਂ ਬੰਦਸ਼ਾਂ ਵਿੱਚ ਵੀ ਲਈਆਂ ਜਾ ਸਕਦੀਆਂ ਹਨ।

### (ਗਉੜੀ ਬਾਵਨ ਅਖਰੀ ਮਹਲਾ ੫) (੨੫੭)

ਪਉੜੀ॥ ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ॥ ਦੇਂਦੇ ਤੋਟਿ ਨ ਆਵਈ ਅਗਨਤ ਭਰੇ ਭੰਡਾਰ॥ ਦੈਨਹਾਰੁ ਸਦ ਜੀਵਨਹਾਰਾ॥ ਮਨ ਮੂਰਖ ਕਿਉ ਤਾਹਿ ਬਿਸਾਰਾ॥ ਦੋਸੁ ਨਹੀ ਕਾਹੂ ਕਉ ਮੀਤਾ॥ ਮਾਇਆ ਮੋਹ ਬੰਧੁ ਪ੍ਰਭਿ ਕੀਤਾ॥ ਦਰਦ ਨਿਵਾਰਹਿ ਜਾ ਕੇ ਆਪੇ॥ ਨਾਨਕ ਤੇ ਤੇ ਗੁਰਮੁਖਿ ਧ੍ਰਾਪੇ॥੩੪॥

ਪਦ ਅਰਥ:-ਬੰਧੁ- ਰੋਕ। ਧ੍ਰਾਪੇ-ਰੱਜ ਜਾਂਦੇ ਹਨ।

### ਰਾਗੁ ਗਉੜੀ ਤੀਨ ਤਾਲ ਮਾਤਰਾਂ-16 ਮੱਧ ਲੈਅ

#### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਰੁ | ਗ | ਰੁ | ਸ | ਨ਼ | ਧੁ | ਨ਼ | ਸ |
| | | | | | | | | ਦ | ਦਾ | ऽ | ऽ | ਦਾ | ऽ | ਤਾ | ऽ |
| ਰੁ | - | ਮ | ਗ | ਰੁ | - | ਸ | - | ਨ਼ | ਸ | ਰੁ | - | ਮਮ | - | ਪ | ਮ |
| ਏ | ऽ | ਕੁ | ऽ | ਹੈ | ऽ | ऽ | ऽ | ਸ | ऽ | ਭ | ऽ | ਕਉ | ऽ | ऽ | ऽ |
| ਗ | ਰੁ | ਗ | ਗ | ਰੁ | ਸ | ਨ਼ | ਸ | | | | | | | | |
| ਦੇ | ऽ | ਵ | ਨ | ਹਾ | ऽ | ਰ | ऽ | | | | | | | | |
| × | | | | 2 | | | | 0 | | | | 3 | | | |

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | ਅੰਤਰਾ | | ਮ | ਪ | ਧੁ | ਪ | ਨ | - | ਧੁ | ਪ |
| | | | | | | | | ਦੇਂ | ऽ | ਦੇ | ऽ | ਤੋ | ऽ | ਟਿ | ऽ |
| ਨ | ਸਂ | ਰੁਂ | ਨ | ਸਂ | ਨ | ਧੁ | ਪ | ਪ | ਨ | ਧੁ | ਪ | ਪ | ਧੁ | ਪ | ਮ |
| ਨ | ऽ | ਆ | ਵ | ਈ | ऽ | ऽ | ऽ | ਅ | ਗ | ਨ | ਤ | ਭ | ऽ | ਰੇ | ऽ |
| ਗ | ਰੁ | ਗ | - | ਰੁ | ਸ | ਨ਼ | ਸ | | | | | | | | |
| ਭੰ | ऽ | ਡਾ | ऽ | ਰ | ऽ | ऽ | ऽ | | | | | | | | |
| × | | | | 2 | | | | 0 | | | | 3 | | | |

### ੧ੴ ਸਤਿਗੁਰ ਪ੍ਰਸਾਦਿ॥ ਰਾਗੁ ਗਉੜੀ ਮਹਲਾ ੯॥ (੨੧੯)

ਸਾਧੋ ਮਨ ਕਾ ਮਾਨੁ ਤਿਆਗਉ॥ ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸਿ ਭਾਗਉ॥੧॥ਰਹਾਉ॥ ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ॥ ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ॥੧॥ ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ॥ ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ॥੨॥੧॥

ਪਦ ਅਰਥ:-ਸਾਧੋ-ਸੰਤ ਜਨੋ। ਦੁਰਜਨ-ਮੰਦੇ ਆਦਮੀ। ਅਹਿਨਿਸਿ-ਦਿਨ ਰਾਤ। ਸਮ- ਬਰਾਬਰ। ਮਾਨੁ-ਆਦਰ। ਅਪਮਾਨਾ-ਨਿਰਾਦਰ। ਹਰਖ-ਖੁਸ਼ੀ। ਸੋਗ-ਗ਼ਮ। ਅਤੀਤਾ-ਨਿਰਲੇਪ। ਤਤੁ-ਅਸਲੀਅਤ। ਉਸਤਤਿ-ਖੁਸ਼ਾਮਦ। ਪਦੁ ਨਿਰਬਾਨਾ-ਤੁਰੀਆ ਪਦ, ਵਾਸ਼ਨਾ ਰਹਿਤ ਅਵਸਥਾ। ਖੇਲੁ-ਜੀਵਨ ਖੇਡ।

## ਰਾਗੁ ਗਉੜੀ ਤੀਨ ਤਾਲ ਮਾਤਰਾਂ- 16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | | | | ਨ਼ | ਸ |
| | | | | | | | | | | | | | | ਸਾ | ਧੋ |
| ਰੁ | ਰੁ | ਗ | ਰੁ | ਮ | - | ਪ | ਮ | ਗ | ਰੁ | ਗਗ | - | ਰੁ | ਸ | ਸ | ਰੁ |
| ਮ | ਨ | ਕਾ | S | ਮਾ | S | ਨੁ | ਤਿ | ਆ | S | ਗਉ | S | S | S | ਕਾ | ਮੁ |
| ਮਮ | - | ਪ | ਮ | ਪ | - | ਧੁ | ਪ | ਮ | ਮ | ਗ | ਰੁ | ਗ | - | ਰੁ | ਮ |
| ਕ੍ਰੋ | S | ਧੁ | S | ਸੰ | S | ਗ | ਤਿ | ਦੁ | ਰ | ਜ | ਨ | ਕੀ | S | ਤਾ | S |
| ਪ | - | ਧੁ | ਪ | ਨ | ਨ | ਧੁ | ਪ | ਮ | ਗ | ਰੁ | ਗ | ਰੁਰੁ | ਸ | | |
| ਤੇ | S | S | S | ਅ | ਹਿ | ਨਿ | ਸਿ | ਭਾ | S | S | S | ਗਉ | S | | |
| × | | | | 2 | | | | 0 | | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | | | | ਮ | ਪ |
| | | | | | | | | | | | | | | ਸੁ | ਖੁ |
| ਧੁ | ਪ | ਨ | - | ਧੁ | ਪ | ਮ | ਪ | ਨ | ਨ | ਸੰ | ਨ | ਸੰ | - | ਨਨ | ਸੰ |
| ਦੁ | ਖੁ | ਦੋ | S | ਨੋ | S | ਸ | ਮ | ਕ | ਰਿ | ਜਾ | S | ਨੈ | S | ਅਉ | ਰੁ |
| ਨ | - | ਸੰ | ਨ | ਧੁ | ਪ | ਮ | ਪ | ਮ | ਗ | ਰੁ | ਗ | ਰੁ | ਸ | | |
| ਮਾ | S | ਨੁ | S | ਅ | S | ਪ | S | ਮਾ | S | S | S | ਨਾ | S | | |
| × | | | | 2 | | | | 0 | | | | 3 | | | |

## (ਤ੍ਵ ਪ੍ਰਸਾਦਿ।।ਕਬਿੱਤ।।) ਅਕਾਲ ਉਸਤਤ ਪਾ: ੧੦

ਤੇਜ ਹੂੰ ਕੋ ਤਰੁ ਹੈਂ ਕਿ ਰਾਜਸੀ ਕੋ ਸਰੁ ਹੈਂ ਕਿ ਸੁੱਧਤਾ ਕੋ ਘਰੁ ਹੈਂ ਕਿ ਸਿੱਧਤਾ ਕੀ ਸਾਰ ਹੈਂ।। ਕਾਮਨਾ ਕੀ ਖਾਨ ਹੈਂ ਕਿ ਸਾਧਨਾ ਕੀ ਸਾਨ ਹੈਂ ਬਿਰਕਤਤਾ ਕੀ ਬਾਨ ਹੈਂ ਕਿ ਬੁੱਧਿ ਕੋ ਉਦਾਰੁ ਹੈਂ।। ਸੁੰਦਰ ਸਰੂਪ ਹੈਂ ਕਿ ਭੂਪਨ ਕੋ ਭੂਪ ਹੈਂ ਕਿ ਰੂਪ ਹੂੰ ਕੋ ਰੂਪ ਹੈਂ ਕੁਮਤਿ ਕੋ ਪ੍ਰਹਾਰੁ ਹੈਂ।। ਦੀਨਨ ਕੋ ਦਾਤਾ ਹੈਂ ਗਨੀਮਨ ਕੋ ਗਾਰਕ ਹੈਂ ਸਾਧਨ ਕੋ ਰੱਛਕ ਹੈਂ ਗੁਨਨ ਕੋ ਪਹਾਰੁ ਹੈਂ।।੭।।੨੫੯।।

ਪਦ ਆਰਥ:- ਤੇਜ-ਰੋਸ਼ਨੀ। ਤਰੁ-ਦਰੱਖ਼ਤ ਬ੍ਰਿਛ। ਰਾਜਸੀ-ਰਜੋ ਗੁਣ ਵਾਲੇ। ਸਰੁ-ਸਮੁੰਦਰ। ਸੁੱਧਤਾ-ਪਵਿੱਤ੍ਰਤਾ। ਸਿੱਧਤਾ-ਕਾਮਯਾਬੀ ਸਫਲਤਾ। ਸਾਰ-ਨਿਚੋੜ, ਤੱਤੁ। ਸਾਨ-ਸੋਭਾ, ਸਜਾਵਟ । ਬਿਰਕਤਤਾ-ਲੋਭ ਦੀ ਲੇਸ ਤੋਂ ਬਿਨਾਂ, ਤਿਆਗ। ਬਾਨ-ਆਦਤ ਸੁਭਾਉ। ਉਦਾਰੁ-ਵਿਸ਼ਾਲ ਬੁੱਧੀ ਵਾਲਾ, ਅਕਲ ਬਖਸ਼ਣਹਾਰ। ਕੁਮਤਿ-ਖੋਟੀ ਬੁੱਧੀ। ਪ੍ਰਹਾਰੁ-ਨਾਸ਼ ਕਰਨ ਵਾਲਾ ਹੈ। ਦੀਨਨ-ਗਰੀਬਾਂ। ਗਨੀਮਨ-ਵੈਰੀ, ਜਰਵਾਣੇ। ਗਾਰਕ-ਗਰਕ ਕਰਨ ਵਾਲੇ। ਸਾਧਨ-ਸੰਤਾਂ। ਗੁਨਨ ਕੋ ਪਹਾਰੁ-ਚੰਗੇ ਗੁਣਾਂ ਦੇ ਪਹਾੜ।

## ਰਾਗੁ ਗਉੜੀ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਪ | ਧੁ | ਪ | ਮ | ਮ | ਪ | ਮ | ਗ |
| | | | | | | | | ਦੀ | ਨ | ਨ | ਕੋ | ਦਾ | ਤਾ | ਹੈਂ | S |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਰੁ | ਰੁ | ਰੁਗ | ਰੁ | ਮ | ਗ | ਰੁ | ਸ | ਮ | ਪ | ਨ | ਧੁ | ਨ | ਧੁ | ਪ | ਪ |
| ਗ | ਨੀ | ਮਨ | ਕੋ | ਗਾ | ਰ | ਕ | ਹੈਂ | ਸਾ | ਧ | ਨ | ਕੋ | ਰੱ | ਛ | ਕ | ਹੈਂ |
| ਮ | ਪ | ਮ | ਗ | ਰੁ | ਗ | ਰੁ | ਸ | | | | | | | | |
| ਗੁ | ਨ | ਨ | ਕੋ | ਪ | ਹਾ | ਰੁ | ਹੈਂ | | | | | | | | |
| × | | | | 2 | | | | 0 | | | | 3 | | | |
| | | | | | | | ਅੰਤਰਾ | ਮ | ਪ | ਧੁ | ਪ | ਨ | ਨ | ਸੰ | ਸੰ |
| | | | | | | | | ਤੇ | ਜ | ਹੂੰ | ਕੋ | ਤ | ਰੁ | ਹੈਂ | ਕਿ |
| ਸੰ | ਰੁੰ | ਨ | ਸੰ | ਨ | ਧੁ | ਪ | - | ਨ | ਸੰ | ਨ | ਨ | ਧੁ | ਧੁ | ਪ | ਪ |
| ਰਾ | ਜ | ਸੀ | ਕੋ | ਸ | ਰੁ | ਹੈਂ | S | ਕਿ | ਸੁੱ | ਧ | ਤਾ | ਕੋ | ਘ | ਰੁ | ਹੈਂ |
| ਮ | ਗ | ਰੁ | ਗ | ਰੁ | ਸ | ਨ਼ | ਸ | | | | | | | | |
| ਕਿ | ਸਿੱ | ਧ | ਤਾ | ਕੀ | ਸਾ | ਰ | ਹੈਂ | | | | | | | | |
| × | | | | 2 | | | | 0 | | | | 3 | | | |

## ਗਉੜੀ ਮਹਲਾ ੫ (੨੧੩-੧੪)

ਗੁਨ ਕੀਰਤਿ ਨਿਧਿ ਮੋਰੀ॥੧॥ ਰਹਾਉ॥ ਤੂੰਹੀ ਰਸ ਤੂੰਹੀ ਜਸ ਤੂੰਹੀ ਰੂਪ ਤੂਹੀ ਰੰਗ॥ ਆਸ ਓਟ ਪ੍ਰਭ ਤੋਰੀ॥੧॥ ਤੂਹੀ ਮਾਨ ਤੂੰਹੀ ਧਾਨ ਤੂਹੀ ਪਤਿ ਤੂਹੀ ਪ੍ਰਾਨ॥ ਗੁਰਿ ਤੂਟੀ ਲੈ ਜੋਰੀ॥੨॥ ਤੂਹੀ ਗ੍ਰਿਹਿ ਤੂਹੀ ਬਨਿ ਤੂਹੀ ਗਾਉ ਤੂਹੀ ਸੁਨਿ॥ ਹੈ ਨਾਨਕ ਨੇਰ ਨੇਰੀ॥੩॥੩॥੧੫੬॥

ਪਦ ਅਰਥ:- ਗੁਨ ਕੀਰਤਿ-ਗੁਣਾਂ ਦੀ ਵਡਿਆਈ। ਨਿਧਿ-ਖ਼ਜ਼ਾਨਾ। ਮੋਰੀ-ਮੇਰੇ ਲਈ। ਰਸ-ਸੁਆਦ। ਜਸ-ਵਡਿਆਈਆਂ। ਰੰਗ-ਖੇਲ ਤਮਾਸ਼ੇ। ਮਾਨ-ਆਦਰ। ਧਾਨ-ਧਨ। ਪਤਿ-ਇੱਜ਼ਤ। ਪ੍ਰਾਨ-ਜਿੰਦ। ਜੋਰੀ-ਜੋੜ ਦਿੱਤੀ ਹੈ। ਗ੍ਰਿਹਿ-ਘਰ। ਬਨਿ-ਜੰਗਲ। ਗਾਉ-ਵੱਸੋਂ, ਪਿੰਡ। ਸੁਨਿ-ਸੁੰਞ। ਨੇਰ ਨੇਰੀ-ਨੇੜੇ ਤੋਂ ਨੇੜੇ।

## ਰਾਗੁ ਗਉੜੀ ਏਕ ਤਾਲ ਮਾਤਰਾਂ-12 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਸ | ਰੁ | ਸ | ਨ਼ | ਧੁ | ਨ਼ | ਰੁ | ਗ | ਰੁ | ਮ | ਪ | ਮ |
| ਗੁ | ਨ | ਕੀ | S | ਰ | ਤਿ | ਨਿ | ਧਿ | ਮੋ | S | ਰੀ | S |
| ਮ | ਪ | ਮ | ਧੁ | ਪ | ਮ | ਗ | ਰੁ | ਗ | ਰੁਗ | ਰੁਸ | ਨ਼ |
| ਗੁ | ਨ | ਕੀ | S | ਰ | ਤਿ | ਨਿ | ਧਿ | ਮੋ | SS | ਰੀ | S |
| × | | 0 | | 2 | | 0 | | 3 | | 4 | |

### ਅੰਤਰਾ

| | | | | | | | | | | | |
|---|---|---|---|---|---|---|---|---|---|---|---|
| ਮ | - | ਪ | ਧੁ | ਮ | ਪ | ਨ | - | ਸੰ | ਨ | ਧੁ | ਪ |
| ਤੂੰ | S | ਹੀ | S | ਰ | ਸ | ਤੂੰ | S | ਹੀ | S | ਜ | ਸ |
| ਪ | ਧੁ | ਪ | ਨ | ਧੁ | ਪ | ਨ | ਸੰ | ਸੰ | ਰੁੰ | ਨ | ਸੰ |
| ਤੂੰ | S | ਹੀ | ਰੂ | S | ਪ | ਤੂ | S | ਹੀ | ਰੰ | S | ਗ |
| ਨ | ਸੰ | ਨ | ਧੁ | ਮਪ | ਮ | ਗਗ | ਰੁ | ਗ | ਰੁਗ | ਰੁਸ | ਨ਼ |
| ਆ | S | ਸ | ਓ | SS | ਟ | ਪ੍ਰ | ਭ | S | ਤੋS | SS | ਰੀ |
| × | | 0 | | 2 | | 0 | | 3 | | 4 | |

**ਤਾਨਾਂ ਤੇ ਤਿਹਾਈਆਂ:-**

1) ਸਰੁ ਗਰੁ ਮਗ ਰੁਸ ਮਪ ਧੁਪ ਨਸਂ ਨਨ ਧੁਪ ਮਗ ਰੁਗ ਰੁਸ

2) ਮਪ ਮਗ ਰੁਗ ਰੁਸ ਨਸਂ ਨਨ ਧੁਪ ਮਪ ਮਗ ਰੁਗ ਰੁਸ ਨ਼ਸ

3) ਨਸਂ ਨਨ ਧੁਪ ਪਨ ਧੁਪ ਮਪ ਪਧੁ ਮਪ ਮਗ ਰੁਗ ਰੁਸ ਨ਼ਸ

1) 7ਵੀਂ-8ਵੀਂ ਮਾਤਰਾਂ ਦੇ 'ਨਿਧਿ' ਨੂੰ ਦੋ ਵਾਰ ਹੋਰ ਗਾਇਣ ਕਰਨ ਤੇ ਸੱਮ ਆ ਜਾਵੇਗਾ।

2) ਪਹਿਲੀ ਆਵਰਤ ਗਾ ਕੇ 2 ਮਾਤਰਾਂ ਬਿਸਰਾਮ ਫਿਰ 9ਵੀਂ ਮਾਤਰ ਤੋਂ 12ਵੀਂ ਮਾਤਰ ਮੋSਰੀS ਫਿਰ ਬਿਸਰਾਮ ਫਿਰ ਮੋSਰੀS ਕਹਿਕੇ ਸੱਮ ਤੇ ਆਉਣਾ ਹੈ।

3) 7ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ ਪਹਿਲੇ ਚੱਕਰ ਦੇ ਨਾਲ ਹੀ 2 ਵਾਰ ਹੋਰ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ।

**(ਗਉੜੀ ਕੀ ਵਾਰ ਮਹਲਾ ੫) (੩੨੩)**

**ਪਉੜੀ॥ ਮਨੁ ਰਤਾ ਗੋਵਿੰਦ ਸੰਗਿ ਸਚੁ ਭੋਜਨੁ ਜੋੜੇ॥ ਪ੍ਰੀਤਿ ਲਗੀ ਹਰਿ ਨਾਮ ਸਿਉ ਏ ਹਸਤੀ ਘੋੜੇ॥ ਰਾਜ ਮਿਲਖ ਖੁਸੀਆ ਘਣੀ ਧਿਆਇ ਮੁਖੁ ਨ ਮੋੜੇ॥ ਢਾਢੀ ਦਰਿ ਪ੍ਰਭ ਮੰਗਣਾ ਦਰੁ ਕਦੇ ਨਾ ਛੋੜੇ॥ ਨਾਨਕ ਮਨਿ ਤਨਿ ਚਾਉ ਏਹੁ ਨਿਤ ਪ੍ਰਭ ਕਉ ਲੋੜੇ॥੨੧॥੧॥ਸੁਧੁ ਕੀਚੇ**

ਪਦ ਅਰਥ:- ਸਚੁ-ਪ੍ਰਭੂ ਦਾ ਨਾਮ। ਜੋੜੇ-ਪੁਸ਼ਾਕੇ। ਹਸਤੀ ਘੋੜੇ-ਹਾਥੀ ਘੋੜੇ। ਮਿਲਖ-ਜ਼ਮੀਨਾਂ। ਘਣੀ-ਬਹੁਤੀਆਂ। ਢਾਢੀ-ਹਰੀ-ਜਸ ਕਰਨ ਵਾਲਾ।

**ਰਾਗੁ ਗਉੜੀ ਆਡਾ ਚਾਰ ਤਾਲ ਮਾਤਰਾਂ- 14 ਮੱਧ ਲੈਅ**

**ਅਸਥਾਈ**

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਰੁ | ਗ | ਰੁ | ਸ | ਨ਼ | ਸ | ਰੁ | ਗ | ਰੁ | ਮ | ਪ | - | ਮ | - |
| ਮ | ਨੁ | S | ਰ | ਤਾ | S | ਗੋ | S | ਵਿੰ | ਦ | ਸੰ | S | ਗਿ | S |
| ਮ | ਪ | ਮ | ਪ | ਧੁ | ਪ | ਮ | ਗ | ਰੁ | ਗ | ਰੁ | ਸ | ਨ਼ | - |
| ਸ | ਚੁ | S | ਭੋ | ਜ | ਨੁ | ਜੋ | S | S | S | ੜੇ | S | S | S |
| × | | 2 | | 0 | | 3 | | 0 | | 4 | | 0 | |

**ਅੰਤਰਾ**

| | | | | | | | | | | | | | |
|---|---|---|---|---|---|---|---|---|---|---|---|---|---|
| ਮਮ | ਪ | ਮ | ਪ | ਧੁ | ਪ | ਪ | ਨ | ਨ | ਸਂ | ਸਂ | ਰੁਂ | ਨ | ਸਂ |
| ਪ੍ਰੀ | S | ਤਿ | ਲ | ਗੀ | S | ਹ | ਰਿ | ਨਾ | ਮ | ਸਿ | ਉ | S | S |
| ਨ | ਧੁ | ਪ | ਮ | ਪ | ਮ | ਗ | ਰੁ | ਗ | ਰੁ | ਸ | ਰੁ | ਨ਼ | ਸ |
| ਏ | S | S | ਹ | ਸ | ਤੀ | ਘੋ | S | S | S | ੜੇ | S | S | S |
| × | | 2 | | 0 | | 3 | | 0 | | 4 | | 0 | |

**ਤਾਨਾਂ ਤੇ ਤਿਹਾਈਆਂ:-**

1) ਸਰੁ ਗਰੁ ਮਗ ਰੁਸ ਨ਼ਸ ਸਰੁ ਗਰੁ ਮਪ ਧੁਪ ਨਨ ਧੁਪ ਮਗ ਰੁਸ ਨ਼ਸ

2) ਮਪ ਧੁਪ ਮਪ ਮਗ ਰੁਗ ਰੁਸ ਨ਼ਸ ਮਪ ਨਸਂ ਨਨ ਧੁਪ ਮਗ ਰੁਗ ਰੁਸ

1) ਇਹ 5 ਮਾਤਰਾਂ ਦਾ ਟੁਕੜਾ ਸਮ ਤੋਂ | ਰੁ ਗ ਰੁ ਸ - / ਮ ਨੁ ਰ ਤਾ S | ਬਰਾਬਰ ਦੀ ਲੈਅ ਵਿੱਚ ਤਿੰਨ ਵਾਰ ਲੈਣਾ ਹੈ ਤੇ ਫਿਰ ਆਖਰੀ S ਤੇ ਸੱਮ ਹੈ।

## ਰਾਗੁ ਗਉੜੀ

| | | |
|---|---|---|
| 2) 8ਵੀਂ ਮਾਤਰ ਤੋਂ ਇਹ 7 ਮਾਤਰਾਂ ਦਾ ਟੁਕੜਾ | ਗ ਰੁ ਮ ਪ - ਮ -<br>ਗੋ ਵਿੰ ਦ ਸੰ S ਗਿ S | ਤਿੰਨ ਵਾਰ ਗਾ ਕੇ ਸੱਮ ਤੇ ਖਤਮ ਕਰਨਾ ਹੈ। |

## (ਗਉੜੀ ਬਾਵਨ ਅਖਰੀ ਮਹਲਾ ੫) (੨੬੧-੬੨)

ਪਉੜੀ। ਹੇ ਅਚੁਤ ਹੇ ਪਾਰਬ੍ਰਹਮ ਅਬਿਨਾਸੀ ਅਘਨਾਸ।। ਹੇ ਪੂਰਨ ਹੇ ਸਰਬ ਮੈ ਦੁਖ ਭੰਜਨ ਗੁਣਤਾਸ।। ਹੇ ਸੰਗੀ ਹੇ ਨਿਰੰਕਾਰ ਹੇ ਨਿਰਗੁਣ ਸਭ ਟੇਕ।। ਹੇ ਗੋਬਿਦ ਹੇ ਗੁਣ ਨਿਧਾਨ ਜਾ ਕੈ ਸਦਾ ਬਿਬੇਕ।। ਹੇ ਅਪਰੰਪਰ ਹਰਿ ਹਰੇ ਹਹਿ ਭੀ ਹੋਵਨਹਾਰ।। ਹੇ ਸੰਤਹ ਕੈ ਸਦਾ ਸੰਗਿ ਨਿਧਾਰਾ ਆਧਾਰ।। ਹੇ ਠਾਕੁਰ ਹਉ ਦਾਸਰੋ ਮੈ ਨਿਰਗੁਨ ਗੁਨੁ ਨਹੀ ਕੋਇ।। ਨਾਨਕ ਦੀਜੈ ਨਾਮ ਦਾਨੁ ਰਾਖਉ ਹੀਐ ਪਰੋਇ।।੫੫।।

ਪਦ ਅਰਥਃ- ਅਚੁਤ-ਨਾਸ ਨਾ ਹੋਣ ਵਾਲਾ, ਅਟੱਲ। ਅਬਿਨਾਸੀ-ਨਾਸ-ਰਹਿਤ ਪ੍ਰਭੂ। ਅਘਨਾਸ-ਪਾਪਾਂ ਦਾ ਨਾਸ ਕਰਨ ਵਾਲੇ। ਸਰਬ ਮੈ- ਸਰਬ ਵਿਆਪਕ। ਗੁਣਤਾਸ-ਗੁਣਾਂ ਦਾ ਖਜ਼ਾਨਾ। ਨਿਧਾਨ-ਖਜ਼ਾਨਾ। ਬਿਬੇਕ-ਪਰਖ ਦੀ ਤਾਕਤ। ਅਪਰੰਪਰ-ਪਰੇ ਤੋਂ ਪਰੇ। ਨਿਧਾਰਾ ਆਧਾਰ-ਨਿਆਸਰਿਆਂ ਦਾ ਆਸਰਾ। ਦਾਸਰੋ-ਨਿੱਕਾ ਜਿਹਾ ਦਾਸ। ਹੀਐ-ਹਿਰਦੇ ਵਿੱਚ।

## ਰਾਗੁ ਗਉੜੀ ਮੱਤ ਤਾਲ ਮਾਤਰਾਂ-9 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| ਮ | ਗ | ਰੁ | ਗ | ਰੁ | ਸ | ਰੁ | ਨੁ਼ਨੁ਼ | ਸ |
| ਹੇ | ਅ | ਚੁ | ਤ | ਹੇ | ਪਾ | ਰ | ਬ੍ਰਹ | ਮ |
| ਰੁ | ਗਰੁ | ਮ | ਪ | ਮ | ਪ | ਨ | ਧੁ | ਪ |
| ਅ | ਬਿS | ਨਾ | ਸੀ | S | ਅ | ਘ | ਨਾ | ਸ |
| × | | 2 | | | 3 | | | |

### ਅੰਤਰਾ

| | | | | | | | | |
|---|---|---|---|---|---|---|---|---|
| ਮਪ | ਧੁਪ | ਨ | ਧੁ | ਪ | ਨ | ਨ | ਸੰ | ਸੰ |
| ਹੇS | ਪੂS | ਰ | ਨ | ਹੇ | ਸ | ਰ | ਬ | ਮੈ |
| ਨ | ਧੁ | ਪ | ਧੁਪ | ਮਪ | ਮ | ਗ | ਰੁਗ | ਰੁਸ |
| ਦੁ | ਖ | ਭੰ | ਜS | ਨS | ਗੁ | ਣ | ਤਾS | ਸS |
| × | | 2 | | | 3 | | | |

ਤਾਨਾਂ ਤੇ ਤਿਹਾਈਆਂ:-

1) ਸਰੁਗਰੁ ਮਗਰੁਸ ਮਪਮਗ ਰੁਗਰੁਸ ਸਰੁਗਰੁ ਮਪਧੁਪ ਨਨਧੁਪ ਮਪਮਗ ਰੁਗਰੁਸ

2) ਰੁਗਰੁਸ ਮਗਰੁਸ ਮਪਮਗ ਰੁਸਮਪ ਧੁਪਮਗ ਰੁਸਮਪ ਨਨਧੁਪ ਮਪਮਗ ਰੁਸਨ਼ਸ

| | | |
|---|---|---|
| 1) ਸੱਮ ਤੋਂ | ਮ ਗ ਰੁਰੁ<br>ਹੇ ਅ ਚੁਤ | ਬਰਾਬਰ ਦੀ ਲੈਅ ਵਿੱਚ ਇਹ ਤਿੰਨ ਮਾਤਰਾਂ ਦਾ ਟੁਕੜਾ ਤਿੰਨ ਵਾਰ ਲੈਣ ਤੋਂ ਬਾਅਦ ਸੱਮ ਆ ਜਾਵੇਗਾ। |
| 2) 6ਵੀਂ ਮਾਤਰ ਤੋਂ | ਸਰੁਨ਼ਸ --ਸਰੁ ਨ਼ਸ-- ਸਰੁਨ਼ਸ<br>ਪਾਰਬ੍ਰਹਮ SSਪਾਰ ਬ੍ਰਹਮSS ਪਾਰਬ੍ਰਹਮ | ਇਹ 4 ਮਾਤਰਾਂ ਦਾ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ। |

3) 6ਵੀਂ ਤੋਂ 9ਵੀਂ ਮਾਤਰ ਦੇ 4 ਮਾਤਰਾਂ ਦੇ ਟੁਕੜੇ ਨੂੰ 7ਵੀਂ ਮਾਤਰ ਤੋਂ ਤਿੰਨ ਵਾਰ ਲੈ ਕੇ ਸੱਮ ਤੇ ਆਉਣਾ ਹੈ।

## (ਗਉੜੀ ਕੀ ਵਾਰ ਮਹਲਾ ੪) (੩੧੧)

**ਸਲੋਕ ਮਹਲਾ ੩।। ਗਉੜੀ ਰਾਗਿ ਸੁਲਖਣੀ ਜੇ ਖਸਮੈ ਚਿਤਿ ਕਰੇਇ।। ਭਾਣੈ ਚਲੈ ਸਤਿਗੁਰੂ ਕੈ ਐਸਾ ਸੀਗਾਰੁ ਕਰੇਇ।। ਸਚਾ ਸਬਦੁ ਭਤਾਰੁ ਹੈ ਸਦਾ ਸਦਾ ਰਾਵੇਇ।। ਜਿਉ ਉਬਲੀ ਮਜੀਠੈ ਰੰਗੁ ਗਹਗਹਾ ਤਿਉ ਸਚੇ ਨੋ ਜੀਉ ਦੇਇ।। ਰੰਗਿ ਚਲੂਲੈ ਅਤਿ ਰਤੀ ਸਚੇ ਸਿਉ ਲਗਾ ਨੇਹੁ।। ਕੂੜੁ ਠਗੀ ਗੁਝੀ ਨਾ ਰਹੈ ਕੂੜੁ ਮੁਲੰਮਾ ਪਲੇਟਿ ਧਰੇਹੁ।। ਕੂੜੀ ਕਰਨਿ ਵਡਾਈਆ ਕੂੜੇ ਸਿਉ ਲਗਾ ਨੇਹੁ।। ਨਾਨਕ ਸਚਾ ਆਪਿ ਹੈ ਆਪੇ ਨਦਰਿ ਕਰੇਇ।।੧।।**

ਪਦ ਅਰਥ:- ਭਤਾਰੁ-ਖਸਮ। ਰਾਵੇਇ-ਅਨੰਦ ਲਏ। ਉਬਲੀ-ਉਬਾਲਾ। ਗਹਗਹਾ-ਗੂੜ੍ਹਾ। ਜੀਉ ਦੇਇ-ਸਦਕੇ ਕਰੇ। ਰੰਗਿ ਚਲੂਲੈ ਅਤਿ ਰਤੀ- ਨਾਮ ਦੇ ਗੂੜੇ ਰੰਗ ਵਿੱਚ ਰੱਤੀ। ਨੇਹੁ-ਪਿਆਰ। ਪਲੇਟਿ ਧਰੇਹੁ-ਲਪੇਟ ਕੇ ਰੱਖੋ। ਨਦਰਿ-ਮਿਹਰ।

### ਰਾਗੁ ਗਉੜੀ ਝਪਤਾਲ ਮਾਤਰਾਂ-10 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਪਪ | ਮ | ਗ | ਰੁ | ਗ | ਰੁ | ਰੁ | ਸ | ਨ਼ | ਸ |
| ਗਉ | ੜੀ | ਰਾ | S | ਗਿ | ਸੁ | ਲ | ਖ | ਣੀ | S |
| ਨ਼ | ਸ | ਰੁ | ਗ | ਰੁ | ਮ | ਗ | ਰੁ | ਨ਼ਨ਼ | ਸ |
| ਜੇ | S | ਖ | ਸ | ਮੈ | ਚਿ | ਤਿ | ਕ | ਰੇਇ | S |
| × | | 2 | | | 0 | | 3 | | |

### ਅੰਤਰਾ

| | | | | | | | | | |
|---|---|---|---|---|---|---|---|---|---|
| ਮ | ਪ | ਧੁ | ਪ | - | ਧੁ | ਪ | ਨ | ਸੰ | ਸੰ |
| ਭਾ | ਣੈ | ਚ | ਲੈ | S | ਸ | ਤਿ | ਗੁ | ਰੂ | ਕੈ |
| ਨ | ਸੰ | ਨ | ਧੁ | ਪ | ਮਪ | ਮ | ਗਗ | ਰੁਗ | ਰੁਸ |
| ਐ | ਸਾ | ਸੀ | ਗਾ | ਰੁ | ਕS | S | ਰੇਇ | SS | SS |
| × | | 2 | | | 0 | | 3 | | |

**ਤਾਨਾਂ ਤੇ ਤਿਹਾਈਆਂ:-**

1) ਮਪਧੁਪ ਮਪਮਗ ਰੁਗਰੁਸ ਸਰੁਗਰੁ ਮਪਧੁਪ ਨਨਧੁਪ ਨਸੰਨਨ ਧੁਨਧੁਪ ਮਪਮਗ ਰੁਗਰੁਸ

2 ਰੁਗਰੁਸ ਨ਼ਸਮਪ ਧੁਪਮਗ ਰੁਗਰੁਸ ਨ਼ਸਮਪ ਧੁਪਨਸੰ ਨਨਧੁਪ ਮਪਮਗ ਰੁਗਰੁਸ ਨ਼ਸਰੁਸ

1) 6ਵੀਂ ਮਾਤਰ ਤੋਂ | ਰੁਸ - ਰੁਸ - ਰੁਸ | ਇਹ 5 ਮਾਤਰਾਂ ਦਾ ਟੁਕੜਾ ਲੈ ਕੇ ਸੱਮ ਤੇ
| ਗਉੜੀ S ਗਉੜੀ S ਗਉੜੀ | ਆਉਣਾ ਹੈ

2) ਇਹ ਪੰਜ ਮਾਤਰਾਂ ਦਾ ਟੁਕੜਾ | ਰੁਗ ਰੁਸ -ਰੁ ਸ- ਰੁਸ | 6ਵੀਂ ਮਾਤਰ ਤੋਂ ਲੈ ਕੇ ਸੱਮ ਤੇ
| ਗਉੜੀ ਰਾਗਿ Sਰਾ ਗਿS ਰਾਗਿ | ਆਉਣਾ ਹੈ।

3) 6ਵੀਂ ਮਾਤਰ ਤੋਂ ਬੰਦਸ਼ ਅਨੁਸਾਰ 6ਵੀਂ ਤੋਂ 10ਵੀਂ ਮਾਤਰ ਨੂੰ ਤਿੰਨ ਵਾਰ ਲੈ ਕੇ ਸੱਮ ਤੇ ਮੁਕਾ ਕਰਨਾ ਹੈ।

## (ਗਉੜੀ ਬਾਵਨ ਅਖਰੀ ਮਹਲਾ ੫) (੨੫੭)

**ਸਲੋਕੁ।। ਧਰ ਜੀਅਰੇ ਇਕ ਟੇਕ ਤੂ ਲਾਹਿ ਬਿਡਾਨੀ ਆਸ।। ਨਾਨਕ ਨਾਮੁ ਧਿਆਈਐ ਕਾਰਜੁ ਆਵੈ ਰਾਸਿ।।੧।**

## ਰਾਗੁ ਗਉੜੀ ਏਕ ਤਾਲ ਮਾਤਰਾਂ-12 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | | | | | | | ਰੁ-ਗਰੁ | ਸ-ਨ਼ਸ |
| | | | | | | | | | | ਧSਰS | ਜੀSਅਰੇ |
| ਰੁ- | ਗਰੁ | ਸ-ਨ਼ਸ | ਨ਼ਧੁਨ਼- | ਸ-ਰੁਸ | ਰੁ-ਗਰੁ | ਮਪ | ਪਧੁਮਪ | ਮਗ | ਰੁਗਰੁਸ | | |
| ਇS | ਕS | ਟੇSSਕ | ਤੂSSS | ਲਾSSS | ਹਿSSS | ਬਿਛਾ | ਨੀSSS | ਆS | ਸSSS | | |
| × | | 0 | | 2 | | 0 | | 3 | | 4 | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | | | | | | | ਮਪ | ਧੁਪ |
| | | | | | | | | | | ਨਾS | ਨਕ |
| ਨ- | ਸੰ- | ਰੁੰਸੰ | ਸੰ-ਨਸੰ | ਨਧੁ | ਪ-ਮਪ | ਧੁਪਮਪ | ਮਗ | ਰੁਗਰੁ- | ਨ਼ਸ | | |
| ਨਾS | ਮੁS | ਧਿਆ | ਈSਐS | ਕਾS | ਰSਜੁS | ਆSSS | ਵੈS | ਰਾSSS | ਸਿS | | |
| × | | 0 | | 2 | | 0 | | 3 | | 4 | |

**ਅਲਾਪ, ਤਾਨਾਂ ਤੇ ਤਿਹਾਈਆਂ:-**

1) ਸਰੁ ਨ਼ਸ ਨ਼ਧੁਨ਼- ਸਰੁ-ਸ ਰੁਗਰੁ- ਮਗਰੁ- ਮਪਮਗ ਰੁਗਰੁਸ

2) ਸਰੁਨ਼ਸ ਰੁਗਰੁ- ਮਪ ਪਧੁਮਪ ਮਪਨ- ਧੁਪ ਮਗਰੁਗ ਰੁਸਨ਼ਸ

1) ਨ਼ਧੁਨ਼ਨ਼ਸਰੁਮਗ ਰੁਸਨ਼ਧੁਨ਼ਨ਼ਸਰੁ ਮਪਮਗਰੁਸਨ਼ਧੁ ਨ਼ਨ਼ਸਰੁਮਪਧੁਪ ਮਗਰੁਸਨ਼ਧੁਨ਼ਨ਼ ਸਰੁਮਪਨਨਧੁਪ ਮਗਰੁਸਨ਼ਧੁਨ਼ਨ਼ ਸਰੁਮਪਨਸੰਨਨ ਧੁਪਮਪਮਗਰੁਸ

2) ਰੁਗਰੁਸਨ਼ਸਰੁਸ ਸਰੁਗਰੁਮਗਰੁਸ ਸਰੁਮਸਰੁਮਸਰੁ ਗਰੁਮਪਮਗਰੁਸ ਮਪਧੁਮਪਧੁਮਪ ਨਨਧੁਪਪਨਸੰਪ ਨਸੰਪਨਸੰਨਧੁਪ ਮਪਮਗਰੁਗਰੁਸ

1) 9ਵੀਂ ਮਾਤਰ ਤੋਂ ਗਿਆਰਵੀਂ ਮਾਤਰ ਦੇ ਟੁਕੜੇ ਨੂੰ ਤਿੰਨ ਵਾਰ ਲੈ ਕੇ ਫਿਰ 12ਵੀਂ ਮਾਤਰ ਨੂੰ ਜੋੜ ਕੇ ਸੱਮ ਤੇ ਆਉਣਾ ਹੈ।

2) 9ਵੀਂ ਮਾਤਰ ਤੋਂ ਗਿਆਰਵੀਂ ਮਾਤਰ ਦੇ ਧSਰS ਨੂੰ ਚੁਕ ਕੇ 12ਵੀਂ ਮਾਤਰ ਦੇ ਜੀSਅਰੇ ਨੂੰ ਤਿੰਨ ਵਾਰ ਲੈ ਕੇ ਸੱਮ ਤੇ ਆਉਣਾ ਹੈ।

### (ਗਉੜੀ ਕੀ ਵਾਰ ਮਹਲਾ ੫) (੩੨੦)

ਸਲੋਕ ਮ:੫।। ਜਾਚਕੁ ਮੰਗੈ ਦਾਨੁ ਦੇਹਿ ਪਿਆਰਿਆ।। ਦੇਵਣਹਾਰੁ ਦਾਤਾਰੁ ਮੈ ਨਿਤ ਚਿਤਾਰਿਆ।। ਨਿਖੁਟਿ ਨ ਜਾਈ ਮੂਲਿ ਅਤੁਲ ਭੰਡਾਰਿਆ।। ਨਾਨਕ ਸਬਦੁ ਅਪਾਰੁ ਤਿਨਿ ਸਭੁ ਕਿਛੁ ਸਾਰਿਆ।।੧।।

ਪਦ ਅਰਥ:- ਜਾਚਕੁ-ਮੰਗਤਾ। ਦਾਨੁ-ਖੈਰ। ਚਿਤਾਰਿਆ-ਚੇਤੇ ਕਰਦਾ ਹਾਂ। ਮੂਲਿ-ਰਤਾ ਕੁ ਵੀ। ਅਤੁਲ-ਜੋ ਤੋਲਿਆ ਨ ਜਾ ਸਕੇ, ਬੇਅੰਤ। ਸਾਰਿਆ-ਸੰਵਾਰ ਦਿੱਤਾ ਹੈ।

## ਰਾਗੁ ਗਉੜੀ ਚਾਰ ਤਾਲ ਮਾਤਰਾਂ-12 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਪ | ਧੁ | ਪ | ਮ | ਪ | ਮ | ਗ | ਰੁ | ਗ | ਰੁ | ਨ਼ | ਸ |
| ਜਾ | ਚ | ਕੁ | ਮੰ | ਗੈ | S | ਦਾ | S | S | ਨੁ | S | S |

| | | | | | | | | | | | |
|---|---|---|---|---|---|---|---|---|---|---|---|
| ਨ਼ | ਧ਼ | ਨ਼ | ਰੁ | ਰੁਗ | ਰੁ | ਮ | ਗ | ਰੁ | ਸ | ਨ਼ | ਸ |
| ਦੇ | S | S | ਹਿ | S | S | ਪਿ | ਆ | ਰਿ | ਆ | S | S |
| × | | 0 | | 2 | | 0 | | 3 | | 4 | |

ਅੰਤਰਾ

| | | | | | | | | | | | |
|---|---|---|---|---|---|---|---|---|---|---|---|
| ਮ | ਮ | ਪ | ਧੁ | ਮ | ਪ | ਨ | - | ਸਂ | ਰੁਂ | ਨ | ਸਂ |
| ਦੇ | ਵ | ਣ | ਹਾ | S | ਰੁ | ਦਾ | S | S | ਤਾ | S | ਰੁ |
| ਨ | ਧੁ | ਪ | ਮ | ਪ | ਮ | ਗ | ਰੁਗ | ਰੁ | ਸ | ਨ਼ | ਸ |
| ਮੈ | S | S | ਨਿ | S | ਤ | ਚਿ | ਤਾS | ਰਿ | ਆ | S | S |
| × | | 0 | | 2 | | 0 | | 3 | | 4 | |

**ਲੈਕਾਰੀਆਂ:-**

1) ਦੁਗੁਨ-ਅਸਥਾਈ ਦੇ ਦੋਵੇਂ ਚੱਕਰ ਭਾਵ ਦੋ ਮਾਤਰਾਂ ਦੀ ਇੱਕ ਮਾਤਰ ਜਿਵੇਂ ਪਧੁ ਪਮ ਗਮ ਦੁਗੁਨ ਵਿੱਚ ਗਾਇਣ ਕਰਕੇ ਫਿਰ ਪਹਿਲਾ ਚੱਕਰ ਦੁਗੁਨ ਫਿਰ ਸਤਵੀਂ ਤੋਂ ਬਾਰਵੀਂ ਮਾਤਰ ਤੱਕ ਦੇ ਟੁਕੜੇ ਨੂੰ ਦੋ ਵਾਰ ਹੋਰ ਦੁਗੁਨ ਵਿੱਚ ਲੈਣ ਤੇ ਸੱਮ ਆ ਜਾਵੇਗਾ।

2) ਦੁਗੁਨ-ਚੌਗੁਨ-ਪਹਿਲੀ ਮਾਤਰ ਤੋਂ 'ਜਾਚਕੁ ਮੰਗੈ ਦਾਨੁ' ਇਕ ਚੱਕਰ ਦੁਗੁਨ 6 ਮਾਤਰਾਂ ਵਿੱਚ ਫਿਰ ਇੱਕ ਚੱਕਰ ਚੌਗੁਨ 3 ਮਾਤਰਾਂ ਵਿੱਚ ਫਿਰ ਸਤਵੀਂ ਤੋਂ ਬਾਰਵੀਂ ਮਾਤਰ ਦਾ ਟੁਕੜਾ ਦੋ ਵਾਰ ਚੌਗੁਣ ਵਿੱਚ ਲੈ ਕੇ ਸੱਮ ਤੇ ਪਹਿਲੀ ਲੈਅ ਤੇ ਆਉਣਾ ਹੈ।

3) ਤਿਗੁਨ-ਛੇਗੁਨ-ਪਹਿਲੀ ਮਾਤਰ ਤੋਂ ਤਿਗੁਨ ਆਰੰਭ ਕਰ ਕੇ ਅਸਥਾਈ ਦੇ ਦੋਵੇਂ ਚਕਰ ਤਿਗੁਨ ਵਿੱਚ ਤਿੰਨ ਮਾਤਰਾਂ ਦੀ ਇੱਕ ਮਾਤਰ ਪਧੁਪ ਤੇ ਜਾਚਕੁ 4+4 = 8 ਮਾਤਰਾਂ ਵਿੱਚ ਲੈ ਕੇ ਫਿਰ ਪਹਿਲੀ ਲਾਈਨ ਦੀ ਛੇਗੁਨ ਪਧੁਪਮਪਮ ਤੇ ਜਾਚਕੁਮੰਗੈS 2 ਮਾਤਰਾਂ ਵਿੱਚ ਲੈ ਕੇ ਨਾਲ ਹੀ 7ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ ਦੋ ਵਾਰ ਛੇਗੁਨ ਵਿੱਚ ਲੈ ਕੇ ਪਹਿਲੀ ਲੈਅ ਤੇ ਆਉਣਾ ਹੈ।

## ਗਉੜੀ ਮਹਲਾ ੯ (੨੨੦)

ਨਰ ਅਚੇਤ ਪਾਪ ਤੇ ਡਰੁ ਰੇ।। ਦੀਨ ਦਇਆਲ ਸਗਲ ਭੈ ਭੰਜਨ ਸਰਨਿ ਤਾਹਿ ਤੁਮ ਪਰੁ ਰੇ।।੧।। ਰਹਾਉ।। ਬੇਦ ਪੁਰਾਨ ਜਾਸ ਗੁਨ ਗਾਵਤ ਤਾ ਕੋ ਨਾਮੁ ਹੀਐ ਮੋ ਧਰੁ ਰੇ।। ਪਾਵਨ ਨਾਮੁ ਜਗਤਿ ਮੈ ਹਰਿ ਕੋ ਸਿਮਰਿ ਸਿਮਰਿ ਕਸਮਲ ਸਭ ਹਰੁ ਰੇ।।੧।। ਮਾਨਸ ਦੇਹ ਬਹੁਰਿ ਨਹ ਪਾਵੈ ਕਛੂ ਉਪਾਉ ਮੁਕਤਿ ਕਾ ਕਰੁ ਰੇ।। ਨਾਨਕ ਕਹਤ ਗਾਇ ਕਰੁਨਾ ਮੈ ਭਵ ਸਾਗਰ ਕੈ ਪਾਰਿ ਉਤਰੁ ਰੇ।।੨।।੯।।੨੫੧।।

ਪਦ ਅਰਥ:- ਨਰ ਅਚੇਤ-ਹੇ ਗਾਫਲ ਮਾਨੁੱਖ। ਡਰੁ-ਬਚਿਆ ਰਹੁ। ਭੈ ਭੰਜਨ-ਡਰ ਨਾਸ ਕਰਨ ਵਾਲਾ। ਜਾਸ-ਜਿਸਦੇ। ਹੀਐ ਮੋ-ਹਿਰਦੇ ਵਿੱਚ। ਪਾਵਨ-ਪਵਿੱਤ੍ਰ ਕਰਨ ਵਾਲਾ। ਕਸਮਲ-ਪਾਪ। ਹਰੁ-ਦੂਰ ਕਰ। ਉਪਾਉ-ਇਲਾਜ। ਮੁਕਤਿ-ਖਲਾਸੀ। ਕਰੁਨਾ ਮੈ-ਦਇਆ ਸਰੂਪ ਵਾਹਿਗੁਰੂ। ਭਵ ਸਾਗਰ-ਸੰਸਾਰ ਸਮੁੰਦਰ।

## ਰਾਗੁ ਗਉੜੀ ਜੈ ਤਾਲ ਮਾਤਰਾਂ-13 ਵਿਲੰਭਿਤ ਲੈਅ

ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 |
|---|---|---|---|---|---|---|---|---|---|---|---|---|
| ਨ਼ | ਧ਼ | ਨ਼ | ਸ | ਸ | ਰੁ | ਰੁ | ਗ | ਰੁ | ਮ | ਗ | ਰੁ | ਸ |
| ਨ | ਰ | ਅ | ਚੇ | ਤ | ਪਾ | ਪ | ਤੇ | S | ਡ | ਰੁ | ਰੇ | S |

## ਰਾਗੁ ਗਉੜੀ

| | | | | | | | | | | | | |
|---|---|---|---|---|---|---|---|---|---|---|---|---|
| ਸ | ਰੁ | ਮਮ | ਗ | ਰੁ | ਮ | ਪ | ਮ | ਧੁ | ਪ | ਮ | ਪ | ਮ |
| ਦੀ | ਨ | ਦਇ | ਆ | ਲ | ਸ | ਗ | ਲ | ਭੈ | ਭੰ | ਜ | ਨ | ऽ |
| ਪ | ਨ | ਨ | ਧੁ | ਪ | ਮ | ਪ | ਮ | ਗ | ਰੁ | ਗ | ਰੁ | ਸ |
| ਸ | ਰ | ਨਿ | ਤਾ | ਹਿ | ਤੁ | ਮ | ਪ | ਰੁ | ਰੇ | ऽ | ऽ | ऽ |
| × | | | | | 2 | | | | 3 | | 4 | |

### ਅੰਤਰਾ

| | | | | | | | | | | | | |
|---|---|---|---|---|---|---|---|---|---|---|---|---|
| ਮ | ਪ | ਧੁ | ਮ | ਪ | ਨ | ਧੁ | ਪ | ਨ | ਸੰ | ਨ | ਧੁ | ਪ |
| ਬੇ | ਦ | ਪੁ | ਰਾ | ਨ | ਜਾ | ਸ | ਗੁ | ਨ | ਗਾ | ऽ | ਵ | ਤ |
| ਸੰ | ਰੁੰ | ਸੰ | ਨ | ਧੁ | ਪ | ਮ | ਗ | ਰੁ | ਗ | ਰੁ | ਸ | - |
| ਤਾ | ऽ | ਕੋ | ਨਾ | ਮੁ | ਹੀ | ਐ | ਮੋ | ऽ | ਧ | ਰੁ | ਰੇ | ऽ |
| × | | | | | 2 | | | | 3 | | 4 | |

**ਤਾਨਾਂ ਤੇ ਤਿਹਾਈਆਂ:-**

1) ਸਰੁਸਰੁ ਨ਼ਸਰੁਸ ਰੁਗਰੁਰੁ ਮਗਰੁਸ ਮਪਮਪ ਧੁਪਮਪ ਨਨਧੁਪ ਪਨਪਨ ਸੰਸੰਨਸੰ ਨਨਧੁਪ ਮਪਮਗ ਰੁਗਰੁਗ ਰੁਸਨ਼ਸ

2) ਰੁਗਰੁਗ ਰੁਸਨ਼ਸ ਮਪਮਗ ਰੁਗਰੁਗ ਰੁਸਨ਼ਸ ਪਧੁਪਮ ਮਪਮਗ ਰੁਗਰੁਗ ਰੁਸਨ਼ਸ ਪਨਧੁਪ ਮਪਮਗ ਰੁਗਰੁਗ ਰੁਸਨ਼ਸ

1) 8ਵੀਂ ਮਾਤਰ ਤੋਂ | ਗਰੁ ਸਨ਼ / ਤੇਡ ਗੁਰੇ | ਇਹ ਦੋ ਮਾਤਰਾਂ ਦਾ ਟੁਕੜਾ ਤਿੰਨ ਵਾਰ ਗਾਇਣ ਕਰ ਕੇ ਸੱਮ ਤੇ ਆਉਣ ਹੈ।

2) ਸੱਮ ਤੋਂ 5ਵੀਂ ਮਾਤਰ ਤੱਕ ਗਾ ਕੇ ਇੱਕ ਮਾਤਰ ਬਿਸਰਾਮ ਫਿਰ ਤੀਜੀ ਤੋਂ ਪੰਜਵੀਂ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

3) 6ਵੀਂ ਤੋਂ 12ਵੀਂ ਮਾਤਰ ਤੱਕ ਬਰਾਬਰ ਦੀ ਲੈਅ ਵਿੱਚ ਬੰਦਸ਼ ਅਨੁਸਾਰ ਇਹ 7 ਮਾਤਰਾਂ ਨੂੰ ਤਿੰਨ ਵਾਰ ਗਾਇਣ ਕਰ ਕੇ ਸੱਮ ਤੇ ਮੁਕਾ ਕਰਨਾ ਹੈ।

### (ਗਉੜੀ ਮਹਲਾ ੫) (੨੪੯)

ਸਖੀ ਨਾਲਿ ਵਸਾ ਅਪੁਨੇ ਨਾਹ ਪਿਆਰੇ ਮੇਰਾ ਮਨੁ ਤਨੁ ਹਰਿ ਸੰਗਿ ਹਿਲਿਆ।। ਸੁਣਿ ਸਖੀਏ ਮੇਰੀ ਨੀਦ ਭਲੀ ਮੈ ਆਪਨੜਾ ਪਿਰੁ ਮਿਲਿਆ।। ਭ੍ਰਮੁ ਖੋਇਓ ਸਾਂਤਿ ਸਹਜਿ ਸੁਆਮੀ ਪਰਗਾਸੁ ਭਇਆ ਕਉਲੁ ਖਿਲਿਆ।। ਵਰੁ ਪਾਇਆ ਪ੍ਰਭੁ ਅੰਤਰਜਾਮੀ ਨਾਨਕ ਸੋਹਾਗੁ ਨ ਟਲਿਆ।।੪।।੪।।੨।।੫।।੧੧।।

ਪਦ ਅਰਥ:- ਸਖੀ- ਹੇ ਸਹੇਲੀਏ। ਨਾਹ-ਪਤੀ, ਖ਼ਸਮ। ਹਿਲਿਆ-ਗਿੱਝ ਗਿਆ, ਇੱਕ ਮਿੱਕ ਹੋ ਗਿਆ। ਭ੍ਰਮੁ-ਭਟਕਣਾ। ਪਰਗਾਸੁ-ਚਾਨਣ। ਕਉਲੁ-ਹਿਰਦੇ ਰੂਪੀ ਕਮਲ। ਖਿਲਿਆ-ਖਿੜ ਗਿਆ। ਵਰੁ-ਖ਼ਸਮ। ਨ ਟਲਿਆ-ਸਦਾ ਕਾਇਮ ਰਿਹਾ।

## ਰਾਗੁ ਗਉੜੀ ਤਾਲ ਧਮਾਰ ਮਾਤਰਾਂ-14 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| | | | | | | | ਪਪ | ਧੁ | ਮ | ਪ | ਮ | ਗਗ | ਰੁ |
| | | | | | | | ਸਖੀ | ਨਾ | ਲਿ | ਵ | ਸਾ | ਅਪੁ | ਨੇ |

| | | | | | | | | | | | | | |
|---|---|---|---|---|---|---|---|---|---|---|---|---|---|
| ਮ | ਮ | ਗ | ਰੁ | ਸ | ਨ਼ | - | ਸ | ਨ਼ | ਧ਼ | ਨ਼ | ਸ | ਰੁ | ਸ |
| ਨਾ | ਹ | ऽ | ਪਿ | ਆ | ਰੇ | ऽ | ਮੇ | ਰਾ | ऽ | ਮ | ਨੁ | ਤ | ਨੁ |
| ਮਮ | ਪ | ਮ | ਗ | ਰੁ | ਸ | ਨ਼ | | | | | | | |
| ਹਰਿ | ਸੰ | ਗਿ | ਹਿ | ਲਿ | ਆ | ऽ | | | | | | | |
| × | | | | | 2 | | 0 | | | 3 | | | |
| | | | | | ਅੰਤਰਾ | | ਪਪ | ਧੁ | ਮ | ਪ | - | ਨ | ਨ |
| | | | | | | | ਸੁਣਿ | ਸ | ਖੀ | ਏ | ऽ | ਮੇ | ਰੀ |
| ਸੰ | ਰੁੰ | ਨ | ਸੰ | ਨ | ਧੁ | ਪ | ਨ | ਧੁ | ਪ | ਮ | ਪ | ਮ | ਗ |
| ਨੀ | ऽ | ਦ | ਭ | ऽ | ਲੀ | ऽ | ਮੈ | ऽ | ऽ | ਆ | ਪ | ਨ | ਝਾ |
| ਰੁ | ਗ | ਰੁ | ਸ | ਰੁ | ਨ਼ | ਸ | | | | | | | |
| ਪਿ | ਰੁ | ऽ | ਮਿ | ਲਿ | ਆ | ऽ | | | | | | | |
| × | | | | | 2 | | 0 | | | 3 | | | |

ਤਾਨਾਂ ਤੇ ਤਿਹਾਈਆਂ:-

1) ਰੁਗਰਗਰੁ ਮਗਰੁਸ ਮਪਪਮ ਪਧੁਧੁਪ ਨ਼ਸੰਸੰਨ ਸੰਰੁੰਰੁੰਸੰ ਨ਼ਸੰਸੰਨ ਧੁਨਨਧੁ ਪਧੁਧੁਪ ਮਪਪਮ ਗਮਮਗ ਰੁਗਰਗਰੁ ਰੁਗਰੁਸ ਨ਼ਨ਼ਸਸ

2) ਮਪਧੁਪ ਮਪਮਗ ਰੁਗਰੁਸ ਗਗਰੁਸ ਮਪਧੁਪ ਨਨਧੁਪ ਮਪਮਗ ਰੁਗਰੁਸ ਗਗਰੁਸ ਮਪਨਸੰ ਨਨਧੁਪ ਮਪਮਗ ਰੁਗਰੁਸ ਗਗਰੁਸ

1) ਸਮ ਤੋਂ ਇਹ 7 ਮਾਤਰਾਂ | ਮਮ ਗਰੁ ਸਨ਼ ਗਰੁ ਸਨ਼ ਗਰੁ ਸਨ਼ | ਲੈ ਕੇ ਮੁਖੜਾ ਲੈਣਾ ਹੈ।
ਨਾਹ ਪਿਆ ਰੇऽ ਪਿਆ ਰੇऽ ਪਿਆ ਰੇऽ

2) 'ਸਖੀ ਨਾਲਿ ਵਸਾ ਅਪੁਨੇ' ਇਸ ਸੱਤ ਮਾਤਰਾਂ ਦੇ ਮੁਖੜੇ ਨੂੰ ਬੰਦਸ਼ ਅਨੁਸਾਰ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਮੁਕਾ ਕਰਨਾ ਹੈ।

## (ਗਉੜੀ ਕੀ ਵਾਰ ਮਹਲਾ ੪) (੩੦੫-੦੬)

ਮ:੪।।ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ।। ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ।। ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ। ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ।। ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ।। ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ।। ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ।।੨।।

ਪਦ ਅਰਥ:-ਭਲਕੇ-ਨਿੱਤ ਸਵੇਰੇ। ਅੰਮ੍ਰਿਤ ਸਰਿ-ਨਾਮ ਰੂਪੀ ਅੰਮ੍ਰਿਤ ਦੇ ਸਰੋਵਰ ਵਿੱਚ। ਕਿਲਵਿਖ-ਪਾਪ। ਸਾਸਿ-ਸਾਹ ਦੇ ਨਾਲ। ਗਿਰਾਸਿ-ਗਿਰਾਹੀ ਦੇ ਨਾਲ। ਅਵਰਹ-ਹੋਰਨਾਂ ਨੂੰ।

## ਰਾਗੁ ਗਉੜੀ ਪੜਤਾਲ

(ਹਰ ਅੰਤਰੇ ਤੋਂ ਬਾਅਦ ਅਸਥਾਈ ਤੇ ਪਹਿਲੀ ਲੈਅ ਅਨੁਸਾਰ ਆਉਣਾ ਹੈ)

### ਜਗਪਾਲ ਤਾਲ ਮਾਤਰਾਂ-11 ਵਿਲੰਬਿਤ ਲੈਅ

## ਰਾਗੁ ਗਉੜੀ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 |
|---|---|---|---|---|---|---|---|---|---|---|
| ਰੁ | ਗ | ਰੁਰੁ | ਮਮ | ਗ | ਰੁ | ਰੁ | ਸ | ਨ਼ | ਨ਼ | ਸ |
| ਗੁ | ਰ | ਸਤਿ | ਗੁਰ | ਕਾ | ਜੋ | ਸਿ | ਖੁ | ਅ | ਖਾ | ਏ |
| ਨ਼ | ਧੁਧੁ | ਨ਼ | ਨ਼ | ਸ | ਰੁਰੁ | ਰੁ | ਗ | ਰੁ | ਰੁ | ਸ |
| ਸੁ | ਭਲ | ਕੇ | ਉ | ਠਿ | ਹਰਿ | ਨਾ | ਮੁ | ਧਿ | ਆ | ਵੈ |
| × | | | | | 2 | | 3 | | 4 | |

### ਅੰਤਰਾ

| | | | | | | | | | | |
|---|---|---|---|---|---|---|---|---|---|---|
| ਮ | ਪ | ਮ | ਧੁ | ਪ | ਨ | ਧੁ | ਪ | ਨਨ | ਨ | ਸੰ |
| ਉ | ਦ | ਮੁ | ਕ | ਰੇ | ਭ | ਲ | ਕੇ | ਪਰ | ਭਾ | ਤੀ |
| ਨਨ | ਸੰ | ਨ | ਧੁ | ਪ | ਮਪ | ਮਮ | ਗ | ਰੁਗ | ਰੁ | ਸ |
| ਇਸ | ਨਾ | ਨੁ | ਕ | ਰੇ | ਅੰ | ਮ੍ਰਿਤ | ਸ | ਰਿS | ਨਾ | ਵੈ |
| × | | | | | 2 | | 3 | | 4 | |

### ਦੂਜਾ ਅੰਤਰਾ ਏਕ ਤਾਲ ਮਾਤਰਾਂ-12 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਮਮ | ਪ | ਪ | ਧੁ | ਮ | ਪ | ਨਨ | ਨਨ | ਸੰਸੰ | ਨ | ਧੁ | ਪ |
| ਉਪ | ਦੇ | ਸਿ | ਗੁ | ਰੂ | S | ਹਰਿ | ਹਰਿ | ਜਪੁ | ਜਾ | S | ਪੈ |
| ਨ | ਧੁ | ਪਪ | ਧੁਧੁ | ਮ | ਪ | ਮ | ਗ | ਰੁ | ਗਗ | ਰੁ | ਸ |
| ਸ | ਭਿ | ਕਿਲ | ਵਿਖ | ਪਾ | ਪ | ਦੋ | S | ਖ | ਲਹਿ | ਜਾ | ਵੈ |
| × | | 0 | | 2 | | 0 | | 3 | | 4 | |

'ਫਿਰਿ ਚੜ੍ਹੈ ਦਿਵਸੁ' ਇਹ ਅਗਲੀ ਪੰਗਤੀ ਉਪਰੋਕਤ ਅੰਤਰੇ ਅਨੁਸਾਰ

### ਤੀਜਾ ਅੰਤਰਾ ਆਡਾ ਚਾਰ ਤਾਲ ਮਾਤਰਾਂ-14 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਨ | ਸੰ | ਰੁੰ | ਨ | ਸੰ | ਰੁੰ | ਨਨ | ਸੰ | ਨ | ਧੁ | ਪ | ਨ | ਧੁ | ਪ |
| ਜੋ | ਸਾ | ਸਿ | ਗਿ | ਰਾ | ਸਿ | ਧਿਆ | ਏ | ਮੇ | ਰਾ | ਹ | ਰਿ | ਹ | ਰਿ |
| ਪ | ਧੁ | ਪ | ਮ | ਪ | ਮ | ਗ | ਰੁ | ਗ | ਰੁ | ਸ | ਨ਼ | ਰੁ | ਸ |
| ਸੋ | ਗੁ | ਰ | ਸਿ | S | ਖੁ | ਗੁ | ਰੂ | ਮ | ਨਿ | ਭਾ | S | ਵੈ | S |
| × | | 2 | | 0 | | 3 | | 0 | | 4 | | 0 | |

'ਜਿਸ ਨੋ ਦਇਆਲੁ' ਇਹ ਅਗਲੀ ਪੰਗਤੀ ਉਪਰੋਕਤ ਅੰਤਰੇ ਅਨੁਸਾਰ

### ਚੌਥਾ ਅੰਤਰਾ ਤੀਨ ਤਾਲ ਮਾਤਰਾਂ-16 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| ਮ | ਪ | ਧੁ | ਪਪ | ਮ | ਪ | ਨ | ਨ | ਸੰ | ਸੰ | ਨ | ਸੰ | ਨ | ਧੁ | ਪ | - |
| ਜ | ਨੁ | ਨਾ | ਨਕੁ | ਧੂ | ਝਿ | ਮੰ | ਗੈ | ਤਿ | ਸੁ | ਗੁ | ਰ | ਸਿ | ਖ | ਕੀ | S |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਸੰ | ਰੁੰ | ਨ | ਸੰ | ਨ | ਧੁ | ਪ | - | ਮਮ | ਪਪ | ਮ | ਗ | ਰੁ | ਗ | ਰੁ | ਸ |
| ਜੋ | S | ਆ | ਪਿ | ਜ | ਪੈ | S | S | ਅਵ | ਰਹ | ਨਾ | ਮੁ | ਜ | ਪਾ | ਵੈ | S |
| × | | | | 2 | | | | 0 | | | | 3 | | | |

**ਤਾਨਾਂ ਤੇ ਤਿਹਾਈਆਂ ਅਸਥਾਈ ਦੀਆਂ:-**

1) ਰੁਗਰੁਗ ਰੁਸਮਪ ਮਪਮਗ ਪਨਪਨ ਧੁਪਨਸੰ ਨਸੰਨਨ ਪਨਪਨ ਧੁਪਮਪ ਮਪਮਗ ਰੁਗਰੁਗ ਰੁਸਨ਼ਸ

2) ਸਰੁਰੁਸ ਰੁਗਗਰੁ ਮਪਪਮ ਪਧੁਧੁਪ ਨਸੰਸੰਨ ਧੁਨਨਧੁ ਪਧੁਧੁਪ ਮਪਪਮ ਗਮਮਗ ਰੁਗਗਰੁ ਸਰੁਰੁਸ

3) ਮਪਮਗ ਰੁਗਰੁਸ ਨ਼ਸਮਪ ਧੁਪਮਪ ਮਗਰੁਗ ਰੁਸਨ਼ਸ ਮਪਧੁਪ ਨਸੰਨਨ ਧੁਪਮਪ ਮਗਰੁਗ ਰੁਸਨ਼ਸ

| | | |
|---|---|---|
| 1) 7ਵੀਂ ਮਾਤਰ ਤੋਂ 5 ਮਾਤਰਾਂ | ਗਗ,ਰੁ ਸਨ਼ ਸਸ ਨ਼ਸ ਸਨ਼ | ਇਸ ਤਰ੍ਹਾਂ ਲੈ ਕੇ ਸੱਮ ਤੇ ਆਉਣਾ |
| | ਸਿਖੁਅ ਖਾਏ ਅਖਾ ਏਅ ਖਾਏ | ਹੈ। |
| 2) 6ਵੀਂ ਮਾਤਰ ਤੋਂ | ਰੁ ਰੁ ਸ ਨ਼ ਸਸ | ਇਹ 5 ਮਾਤਰਾਂ ਦੇ ਟੁਕੜੇ ਨੂੰ ਇੱਕ ਇੱਕ ਮਾਤਰ ਦਾ ਬਿਸਰਾਮ ਦੇ ਕੇ |
| | ਜੋ ਸਿ ਖੁ ਅ ਖਾਏ | ਦੋ ਵਾਰ ਲੈਣ ਤੋਂ ਬਾਅਦ ਤੀਜੀ ਵਾਰ S ਤੇ ਸੱਮ ਆ ਜਾਵੇਗਾ। |

## (ਗਉੜੀ ਸੁਖਮਨੀ ਮ:੫) (੨੮੬)

ਮਨ ਮੇਰੇ ਤਿਨ ਕੀ ਓਟ ਲੇਹਿ।। ਮਨੁ ਤਨੁ ਅਪਨਾ ਤਿਨ ਜਨ ਦੇਹਿ।। ਜਿਨਿ ਜਨਿ ਅਪਨਾ ਪ੍ਰਭੂ ਪਛਾਤਾ।। ਸੋ ਜਨੁ ਸਰਬ ਥੋਕ ਕਾ ਦਾਤਾ।। ਤਿਸ ਕੀ ਸਰਨਿ ਸਰਬ ਸੁਖ ਪਾਵਹਿ।। ਤਿਸ ਕੈ ਦਰਸਿ ਸਭ ਪਾਪ ਮਿਟਾਵਹਿ।। ਅਵਰ ਸਿਆਨਪ ਸਗਲੀ ਛਾਡੁ।। ਤਿਸੁ ਜਨ ਕੀ ਤੂ ਸੇਵਾ ਲਾਗੁ।। ਆਵਨੁ ਜਾਨੁ ਨ ਹੋਵੀ ਤੇਰਾ।। ਨਾਨਕ ਤਿਸੁ ਜਨ ਕੇ ਪੂਜਹੁ ਸਦ ਪੈਰਾ।।੮।।੧੭।।

ਪਦ ਅਰਥ:- ਓਟ-ਆਸਰਾ। ਥੋਕ-ਪਦਾਰਥ। ਸਿਆਨਪ-ਚਤੁਰਾਈ। ਆਵਨੁ ਜਾਨੁ-ਜਨਮ ਤੇ ਮਰਨ।

## ਰਾਗੁ ਗਉੜੀ ਤਾਲ ਪੰਜਾਬੀ ਠੇਕਾ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | ਪਪ | ਧੁ | ਮ | ਪ | ਪ | ਨ | - |
| | | | | | | | | | ਮਨ | ਮੇ | ਰੇ | ਤਿ | ਨ | ਕੀ | S |
| ਸੰ | ਰੁੰ | ਨ | ਸੰ | ਨ | ਧੁ | ਪ | - | - | ਮਮ | ਪ | ਪ | ਧੁ | ਮ | ਪ | ਮ |
| ਓ | S | ਟ | S | ਲੇ | S | ਹਿ | S | S | ਮਨੁ | ਤ | ਨੁ | ਅ | ਪ | ਨਾ | S |
| ਗ | - | ਰੁ | ਗ | ਰੁ | ਰੁ | ਨ਼ | ਸ | - | | | | | | | |
| ਤਿ | S | ਨ | S | ਜ | ਨ | ਦੇ | ਹਿ | S | | | | | | | |
| × | | | | 2 | | | | 0 | | | | 3 | | | |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | ਅੰਤਰਾ | | ਮਮ | ਪ | ਧੁ | ਮ | ਪ | ਨ | - |
| | | | | | | | | | ਜਿਨਿ | ਜ | ਨਿ | ਅ | ਪ | ਨਾ | S |
| ਸੰਸੰ | - | ਸੰ | ਰੁੰ | ਨ | ਨ | ਸੰ | - | - | ਨ | ਧੁ | ਪ | ਮ | ਪ | ਮ | - |
| ਪ੍ਰ | ˆ | ਭੂ | S | ਪ | ਛਾ | ਤਾ | S | S | ਸੋ | ਜ | ਨੁ | ਸ | ਰ | ਬ | S |
| ਗ | ਰੁ | ਮ | ਗ | ਰੁ | ਸ | ਨ਼ | - | ਸ | | | | | | | |
| ਥੋ | S | ਕ | ਕਾ | ਦਾ | S | ਤਾ | S | S | | | | | | | |
| × | | | | 2 | | | | 0 | | | | 3 | | | |

## (ਗਉੜੀ ਬਾਵਨ ਅਖਰੀ ਮਹਲਾ ੫) (੨੫੩)

ਪਉੜੀ॥ਅਨਦਿਨੁ ਸਿਮਰਹੁ ਤਾਸੁ ਕਉ ਜੋ ਅੰਤਿ ਸਹਾਈ ਹੋਇ॥ ਇਹ ਬਿਖਿਆ ਦਿਨ ਚਾਰਿ ਛਿਅ ਛਾਡਿ ਚਲਿਓ ਸਭੁ ਕੋਇ॥ ਕਾ ਕੋ ਮਾਤ ਪਿਤਾ ਸੁਤ ਧੀਆ॥ ਗ੍ਰਿਹ ਬਨਿਤਾ ਕਛੁ ਸੰਗਿ ਨ ਲੀਆ॥ ਐਸੀ ਸੰਚਿ ਜੁ ਬਿਨਸਤ ਨਾਹੀ। ਪਤਿ ਸੇਤੀ ਅਪੁਨੈ ਘਰਿ ਜਾਹੀ। ਸਾਧਸੰਗਿ ਕਲਿ ਕੀਰਤਨੁ ਗਾਇਆ॥ ਨਾਨਕ ਤੇ ਤੇ ਬਹੁਰਿ ਨ ਆਇਆ॥੧੫॥

ਪਦ ਅਰਥः- ਅਨਦਿਨੁ-ਹਰ ਰੋਜ਼। ਤਾਸੁ-ਉਸ ਨੂੰ। ਬਿਖਿਆ-ਜ਼ਹਿਰ ਰੂਪੀ ਮਾਇਆ। ਚਾਰਿ ਛਿਅ-ਦਸ ਦਿਨ, ਥੋੜਾ ਚਿਰ। ਸੁਤ-ਪੁੱਤਰ। ਗ੍ਰਿਹ-ਘਰ। ਬਨਿਤਾ-ਇਸਤ੍ਰੀ। ਸੰਚਿ-ਇਕੱਠੀ ਕਰ। ਬਿਨਸਤ-ਨਾਸ। ਪਤਿ-ਇੱਜ਼ਤ। ਕਲਿ-ਜਗਤ ਵਿੱਚ ਆ ਕੇ।

## ਰਾਗੁ ਗਉੜੀ ਤਾਲ ਦੀਪਚੰਦੀ ਮਾਤਰਾਂ-14 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਸਸ | ਨ਼ | ਸ | ਰੁ | ਰੁ | ਗਗ | ਰੁ | ਮ | - | ਗ | ਰੁਰੁ | ਗ | ਰੁ | ਸ |
| ਅਨ | ਦਿ | ਨੁ | ਸਿ | ਮ | ਰਹੁ | ऽ | ਤਾ | ऽ | ਸੁ | ਕਉ | ऽ | ऽ | ऽ |
| ਮ | ਪ | ਧੁ | ਪ | - | ਮ | - | ਗ | ਰੁ | ਗ | ਰੁ | ਸ | ਨ਼ | ਸ |
| ਜੋ | ऽ | ऽ | ਅੰ | ऽ | ਤਿ | ऽ | ਸ | ਹਾ | ਈ | ਹੋ | ऽ | ਇ | ऽ |
| × | | | 2 | | | | 0 | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਮਮ | ਪ | ਧੁ | ਮ | ਪ | ਨ | ਨ | ਸੰ | - | ਸੰ | ਰੁੰਰੁੰ | - | ਨ | ਸੰ |
| ਇਹ | ਬਿ | ਖਿ | ਆ | ऽ | ਦਿ | ਨ | ਚਾ | ऽ | ਰਿ | ਛਿਅ | ऽ | ऽ | ऽ |
| ਨ | ਧੁ | ਨ | ਧੁ | ਪ | ਮ | ਪ | ਮ | ਗ | ਰੁ | ਸ | ਰੁ | ਨ਼ | ਸ |
| ਛਾ | ऽ | ਡਿ | ਚ | ਲਿ | ਓ | ऽ | ਸ | ਭੁ | ऽ | ਕੋ | ऽ | ਇ | ऽ |
| × | | | 2 | | | | 0 | | | 3 | | | |

## (ਗਉੜੀ ਸੁਖਮਨੀ ਮः ੫) (੨੮੧)

ਉਸਤਤਿ ਮਨ ਮਹਿ ਕਰਿ ਨਿਰੰਕਾਰ॥ ਕਰਿ ਮਨ ਮੇਰੇ ਸਤਿ ਬਿਉਹਾਰ॥ ਨਿਰਮਲ ਰਸਨਾ ਅੰਮ੍ਰਿਤੁ ਪੀਉ॥ ਸਦਾ ਸੁਹੇਲਾ ਕਰਿ ਲੇਹਿ ਜੀਉ॥ ਨੈਨਹੁ ਪੇਖੁ ਠਾਕੁਰ ਕਾ ਰੰਗੁ॥ ਸਾਧਸੰਗਿ ਬਿਨਸੈ ਸਭ ਸੰਗੁ॥ ਚਰਨ ਚਲਉ ਮਾਰਗਿ ਗੋਬਿੰਦ। ਮਿਟਹਿ ਪਾਪ ਜਪੀਐ ਹਰਿ ਬਿੰਦ॥ ਕਰ ਹਰਿ ਕਰਮ ਸ੍ਰਵਨਿ ਹਰਿ ਕਥਾ॥ ਹਰਿ ਦਰਗਹ ਨਾਨਕ ਊਜਲ ਮਥਾ॥੨॥

ਪਦ ਅਰਥः- ਉਸਤਤਿ-ਵਡਿਆਈ। ਸਤਿ-ਸੱਚਾ। ਬਿਉਹਾਰ-ਵਿਹਾਰ। ਰਸਨਾ-ਜੀਭ। ਸੁਹੇਲਾ-ਸੌਖਾ, ਸੁਖੀ। ਜੀਉ-ਜਿੰਦ। ਰੰਗੁ-ਚੋਜ, ਮਾਲਕ ਦੀ ਖੇਡ। ਸੰਗੁ-ਖੋਟੀ ਸੰਗਤ। ਮਾਰਗਿ-ਰਸਤੇ ਤੇ। ਬਿੰਦ-ਰਤਾ ਭਰ, ਥੋੜਾ ਚਿਰ। ਕਰ-ਹੱਥਾਂ। ਕਰਮ-ਕੰਮ। ਸ੍ਰਵਨਿ-ਕੰਨਾਂ ਨਾਲ।

## ਰਾਗੁ ਗਉੜੀ ਤਾਲ ਰੂਪਕ ਮਾਤਰਾਂ-7 ਮੱਧ ਲੈਅ

ਅਸਥਾਈ / ਅੰਤਰਾ

| 1 | 2 | 3 | 4 | 5 | 6 | 7 | 1 | 2 | 3 | 4 | 5 | 6 | 7 |
|---|---|---|---|---|---|---|---|---|---|---|---|---|---|
| ਸਸ | ਰੁ | ਸ | ਰੁ | ਗ | ਰੁ | ਰੁ | ਮਮ | ਪ | ਨ | ਧੁ | ਪ | ਨ | - |
| ਉਸ | ਤ | ਤਿ | ਮ | ਨ | ਮ | ਹਿ | ਨਿਰ | ਮ | ਲ | ਰ | ਸ | ਨਾ | ऽ |
| ਮ | ਮ | ਗਗ | ਰੁ | ਗ | ਰੁ | ਸ | ਸੰ | ਸੰਸੰ | ਸੰ | ਰੁੰ | ਨ | ਸੰ | - |
| ਕ | ਰਿ | ਨਿਰੰ | ਕਾ | ऽ | ਰ | ऽ | ਅੰ | ਮ੍ਰਿ | ਤੁ | ਪੀ | ऽ | ਓ | ऽ |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਮ | ਪ | ਧੁ | ਮ | ਪ | ਮ | ਮ | ਸੰ | ਨ | ਧੁ | ਪ | ਧੁ | ਮ | ਪ |
| ਕ | ਰਿ | S | ਮ | ਨ | ਮੇ | ਰੇ | ਸ | ਦਾ | ਸੁ | ਹੇ | S | ਲਾ | S |
| ਗ | ਰੁ | ਗਗ | ਰੁ | ਸ | ਨ਼ | - | ਮ | ਗ | ਰੁਰੁ | ਸ | ਰੁ | ਨ਼ | ਸ |
| ਸ | ਤਿ | ਬਿਉ | ਹਾ | S | ਰ | S | ਕ | ਰਿ | ਲੇਹਿ | ਜੀ | S | ਉ | S |
| × | | | 2 | | 3 | | × | | | 2 | | 3 | |

(ਗਉੜੀ ਕੀ ਵਾਰ ਮਹਲਾ ੪) (੩੧੧)

ਮ:੪।। ਅਉਗਣੀ ਭਰਿਆ ਸਰੀਰੁ ਹੈ ਕਿਉ ਸੰਤਹੁ ਨਿਰਮਲੁ ਹੋਇ।। ਗੁਰਮੁਖਿ ਗੁਣ ਵੇਹਾਝੀਅਹਿ ਮਲੁ ਹਉਮੈ ਕਢੈ ਧੋਇ।। ਸਚੁ ਵਣੰਜਹਿ ਰੰਗ ਸਿਉ ਸਚੁ ਸਉਦਾ ਹੋਇ।। ਤੋਟਾ ਮੂਲਿ ਨ ਆਵਈ ਲਾਹਾ ਹਰਿ ਭਾਵੈ ਸੋਇ।। ਨਾਨਕ ਤਿਨ ਸਚੁ ਵਣੰਜਿਆ ਜਿਨਾ ਧੁਰਿ ਲਿਖਿਆ ਪਰਾਪਤਿ ਹੋਇ।।੨।।

ਪਦ ਅਰਥ:- ਵੇਹਾਝੀਅਹਿ-ਖਰੀਦੇ ਜਾਣ। ਵਣੰਜਹਿ-ਵਣਜਦੇ ਹਨ। ਰੰਗ-ਪਿਆਰ। ਤੋਟਾ-ਘਾਟਾ। ਲਾਹਾ-ਲਾਭ।

## ਰਾਗੁ ਗਉੜੀ ਤਾਲ ਦਾਦਰਾ ਮਾਤਰਾਂ-6 ਮੱਧ ਲੈਅ

ਅਸਥਾਈ | ਅੰਤਰਾ

| 1 | 2 | 3 | 4 | 5 | 6 | 1 | 2 | 3 | 4 | 5 | 6 |
|---|---|---|---|---|---|---|---|---|---|---|---|
| ਰੁਰੁ | ਗ | ਰੁ | ਸਸ | ਨ਼ | - | ਮਮ | ਪ | ਧੁ | ਪ | ਨ | - |
| ਅਉ | ਗ | ਣੀ | ਭਰਿ | ਆ | S | ਗੁਰ | ਮੁ | ਖਿ | ਗੁ | ਣ | S |
| ਮ | ਪ | ਮ | ਗ | ਰੁਗ | ਰੁਸ | ਸੰ | ਸੰ | ਰੁੰ | ਨ | ਸੰ | - |
| ਸ | ਰੀ | ਰੁ | ਹੈ | SS | SS | ਵੇ | ਹਾ | ਝੀ | ਅ | ਹਿ | S |
| ਪ | ਧੁ | ਪ | ਮ | ਪਪ | ਮ | ਨ | ਸੰ | ਨ | ਧੁਧੁ | ਪ | - |
| ਕਿ | ਉ | S | ਸੰ | ਤਹੁ | S | ਮ | ਲੁ | S | ਹਉ | ਮੈ | S |
| ਗਗ | ਰੁ | ਗ | ਰੁ | - | ਸ | ਮਪ | ਮ | ਗਰੁ | ਗ | ਰੁ | ਸ |
| ਨਿਰ | ਮ | ਲੁ | ਹੋ | S | ਇ | ਕS | ਢੈ | SS | ਧੋ | S | ਇ |
| × | | | 0 | | | × | | | 0 | | |

## ਵਾਰ ੯ ਪਉੜੀ ੧੩ ਵਾਰਾਂ ਭਾਈ ਗੁਰਦਾਸ ਜੀ

ਅਬਿਗਤ ਗਤਿ ਅਬਿਗਤ ਦੀ ਕਿਉ ਅਲਖੁ ਲਖਾਏ। ਅਕਥ ਕਥਾ ਹੈ ਅਕਥ ਦੀ ਕਿਉ ਆਖਿ ਸੁਣਾਏ। ਅਚਰਜ ਨੋ ਆਚਰਜੁ ਹੈ ਹੈਰਾਣ ਕਰਾਏ। ਵਿਸਮਾਦੇ ਵਿਸਮਾਦੁ ਹੈ ਵਿਸਮਾਦੁ ਸਮਾਏ। ਵੇਦੁ ਨ ਜਾਣੈ ਭੇਦੁ ਕਿਹੁ ਸੇਸਨਾਗੁ ਨ ਪਾਏ। ਵਾਹਿਗੁਰੂ ਸਾਲਾਹਣਾ ਗੁਰ ਸਬਦੁ ਅਲਾਏ।।੧੩।।

ਪਦ ਅਰਥ:- ਅਬਿਗਤ-ਜਿਸ ਦੀ ਗਤੀ ਨ ਲਖੀ ਜਾਵੇ। ਵਿਸਮਾਦੁ-ਅਸਚਰਜ। ਅਲਾਏ-ਆਲਾਪ ਕਰੇ, ਬੋਲੇ।

## ਰਾਗੁ ਗਉੜੀ ਤਾਲ ਕਹਿਰਵਾ ਮਾਤਰਾਂ-8 ਮੱਧ ਲੈਅ

ਅਸਥਾਈ | ਅੰਤਰਾ

| 1 | 2 | 3 | 4 | 5 | 6 | 7 | 8 | 1 | 2 | 3 | 4 | 5 | 6 | 7 | 8 |
|---|---|---|---|---|---|---|---|---|---|---|---|---|---|---|---|
| ਸਰੁ | ਗਰੁ | ਮਪ | ਮ | ਮ | ਪਪ | ਧੁ | ਪ | ਮਪ | ਨਨ | ਧੁ | ਪ | ਨਸੰ | ਨਨ | ਧੁ | ਪ |
| ਵਾS | ਹਿS | ਗੁS | ਰੂ | ਸਾ | ਲਾਹ | ਣਾ | S | ਅਬਿ | ਗਤ | ਗ | ਤਿ | ਅਬਿ | ਗਤ | ਦੀ | S |
| ਪਧੁ | ਪਮ | ਮਪ | ਮਗ | ਰੁਗ | ਰੁਸ | ਨ਼ | ਸ | ਮਪ | ਧੁਪ | ਮਪ | ਮ | ਗ | ਰੁਗ | ਰੁ | ਸ |
| ਗੁS | ਰੁS | ਸਬ | ਦੁS | ਅS | ਲਾS | ਏ | S | ਕਿਉ | SS | ਅਲ | ਖੁ | ਲ | ਖਾS | ਏ | S |
| × | | | | 0 | | | | × | | | | 0 | | | |

# ੪-ਰਾਗੁ ਆਸਾ

ਰਾਗੁ ਆਸਾ ਹਿੰਦੁਸਤਾਨੀ ਸੰਗੀਤ ਦੇ ਪ੍ਰਚਲਿਤ ਰਾਗਾਂ ਦੀ ਗਣਨਾ ਵਿੱਚ ਨਹੀਂ ਆਉਂਦਾ ਅਤੇ ਨਾ ਹੀ ਸੰਗੀਤ ਗ੍ਰੰਥਾਂ ਵਿੱਚ ਇਸ ਬਾਰੇ ਜ਼ਿਆਦਾ ਜ਼ਿਕਰ ਮਿਲਦਾ ਹੈ। ਸ੍ਰੀ ਵਿਮਲਾਕਾਂਤ ਰਾਏ ਚੌਧਰੀ ਨੇ 'ਰਾਗ ਵਿਯਾਕਰਨ' ਵਿੱਚ ਰਾਗ ਆਸ਼ਾ ਦੇ ਦੋ ਸਰੂਪ ਦਿੱਤੇ ਹਨ ਇਕ ਵਿੱਚ ਰੁ ਗੁ ਧੁ ਨੁ ਸਵਰ ਕੋਮਲ ਹਨ ਤੇ ਦੂਜੇ ਸਰੂਪ ਵਿੱਚ ਨਿਸ਼ਾਦ ਕੋਮਲ ਜਾਤੀ ਔੜਵ-ਸ਼ਾੜਵ ਹੈ। ਆਰੋਹ-ਸ ਰ ਮ ਪ ਧ ਸਂ ਅਵਰੋਹ- ਸਂ ਨੁ ਧ ਪ ਮ ਗ ਸ। ਰਾਗ ਆਸ਼ਾ ਦਾ ਇਹ ਦੂਜਾ ਸਰੂਪ ਰਾਗੁ ਆਸਾ ਦੇ ਕੁਝ ਨੇੜੇ ਬਣ ਜਾਂਦਾ ਹੈ। ਰਾਗੁ ਆਸਾ ਨਾਲ ਮਿਲਦਾ ਜੁਲਦਾ ਰਾਗ ਮਾਂਡ ਵੀ ਹੈ, ਜਿਸ ਦਾ ਜ਼ਿਕਰ ਪੰਡਿਤ ਵਿਸ਼ਨੂੰ ਨਾਰਾਇਣ ਭਾਤਖੰਡੇ, ਆਚਾਰੀਆ ਰਤੰਜਨਕਰ ਤੇ ਹੋਰਨਾਂ ਵਿਦਵਾਨਾਂ ਨੇ ਵੀ ਆਪਣੇ ਗ੍ਰੰਥਾਂ ਵਿੱਚ ਕੀਤਾ ਹੈ। 'ਰਾਗ ਵਿਗਿਆਨ' ਦੇ ਕਰਤਾ ਪੰਡਿਤ ਵਿਣਾਇਕ ਰਾਓ ਨਾਰਾਇਣ ਪਟਵਰਧਨ ਦੇ ਕਥਨ ਅਨੁਸਾਰ ਰਾਗ ਮਾਂਡ ਦੇ ਹੀ ਸਵਰਾਂ ਦੇ ਅਲੱਗ ਅਲੱਗ ਠਹਿਰਾਉ ਨਾਲ ਰਾਗ ਆਸਾ ਬਣ ਜਾਂਦਾ ਹੈ। ਰਾਗ ਆਸਾ ਤੇ ਰਾਗ ਮਾਂਡ ਵਿੱਚ ਭਾਵੇਂ ਸਵਰ ਤਾਂ ਉਹੀ ਪ੍ਰਯੋਗ ਹੁੰਦੇ ਹਨ ਪਰ ਦੋਹਾਂ ਰਾਗਾਂ ਦੇ ਚਲਣ ਕਾਰਨ ਇਹ ਰਾਗ ਇਕ ਦੂਜੇ ਤੋਂ ਵੱਖ ਹੋ ਜਾਂਦੇ ਹਨ। ਜਿਵੇਂ ਰਾਗ ਭੂਪਾਲੀ ਤੇ ਰਾਗ ਦੇਸ਼ਕਾਰ, ਰਾਗ ਭੈਰਵ ਤੇ ਕਾਲਿੰਗੜਾ। ਸੰਗੀਤ ਵਿਦਵਾਨ ਰਾਗ ਮਾਂਡ ਦੀ ਉਪਜ ਲੋਕ ਧੁਨ ਦੇ ਸਰੂਪ ਤੇ ਆਧਾਰਿਤ ਮੰਨਣ ਲਈ ਇੱਕ-ਮੱਤ ਹਨ ਤੇ ਰਾਗ ਆਸਾ ਵੀ ਪ੍ਰਚਲਿਤ ਲੋਕ ਧੁਨਾਂ ਦੇ ਸਰੂਪ ਤੇ ਆਧਾਰਿਤ ਰਾਗ ਹੈ। ਵੈਸੇ ਵੀ ਹਿੰਦੁਸਤਾਨੀ ਸੰਗੀਤ ਵਿੱਚ ਐਸੇ ਕਈ ਰਾਗ ਹਨ ਜਿਨ੍ਹਾਂ ਦੇ ਸਰੂਪ ਲੋਕ ਧੁਨਾਂ ਤੋਂ ਹੀ ਰਚੇ ਗਏ ਹਨ ਜਿਵੇਂ ਰਾਗ ਭੂਪਾਲੀ, ਭੈਰਵੀ, ਸਾਰੰਗ, ਪਹਾੜੀ, ਤਿਲੰਗ, ਕਾਫੀ, ਸਿੰਧੜਾ ਆਦਿ ਤੇ ਆਸਾ ਰਾਗ ਵੀ ਇਸ ਸ਼੍ਰੇਣੀ ਦਾ ਹੀ ਰਾਗ ਹੈ। ਸੀਨਾ-ਬ-ਸੀਨਾ ਚਲੀਆਂ ਆ ਰਹੀਆਂ ਪੁਰਾਤਨ ਲੋਕ ਧੁਨਾਂ ਜਿਵੇਂ, 'ਖੇਡਣ ਦੇ ਦਿਨ ਚਾਰ ਨੀ ਮਾਏ' ਦੀਪਚੰਦੀ ਤਾਲ ਹੈ ਤੇ ਇਸ ਤਰ੍ਹਾਂ ਹੀ ਇੱਕ ਹੋਰ ਲੋਕ ਧੁਨ 'ਮੈਂ ਨਹੀਂ ਜਾਣਾ ਖੇੜਿਆਂ ਦੇ ਨਾਲ' ਕਹਿਰਵਾ ਤਾਲ ਵਿੱਚ ਹੈ। ਇਨ੍ਹਾਂ ਦੇ ਚਲਨ ਤੋਂ ਰਾਗੁ ਆਸਾ ਦਾ ਸਰੂਪ ਨਜ਼ਰ ਆਉਂਦਾ ਹੈ। ਪੰਜਾਬ ਦੇ ਪਿੰਡਾਂ ਵਿੱਚ ਆਮ ਰਿਵਾਜ ਸੀ ਕਿ ਚੌਰਾਹਿਆਂ ਵਿੱਚ ਬੋਹੜ ਦੀ ਘਣੀ ਛਾਂ ਹੇਠ ਗਰਮੀਆਂ ਵਿੱਚ ਲੋਕ ਬੈਠਦੇ ਤੇ ਹੀਰ ਵਾਰਸ ਸ਼ਾਹ ਜਾਂ ਪੁਰਾਣੇ ਕਿੱਸੇ ਪੂਰਨ ਭਗਤ ਆਦਿ ਨੂੰ ਬੈਂਤ ਦੀ ਧੁਨ ਤੇ ਜਦੋਂ ਕੋਈ ਇੱਕ ਗਾਉਂਦਾ ਤੇ ਦੂਜੇ ਸਭ ਸੁਣ ਕੇ ਅਨੰਦਤ ਹੁੰਦੇ। ਬੈਂਤ ਦੀ ਪੁਰਾਤਨ ਪ੍ਰਚਲਿਤ ਧੁਨ ਤੋਂ ਰਾਗੁ ਆਸਾ ਦਾ ਸਰੂਪ ਜਾਗਦਾ ਹੈ। ਸ - ਰ ਗ ਰ ਸ, ਰ ਮ - ਪ ਧ ਪ, ਪ ਧ ਸਂ ਨ ਧ - ਪ - ਪ ਪ ਧ ਪ ਮ ਗ ਰ - ਮ ਮ ਮ ਰ ਰ ਮ ਮ ਪ ਧ, ਪ ਧ ਪ ਮ ਗ ਰ, ਸ ਰ ਗ ਸ - । ਗੁਰੂ ਸਾਹਿਬ ਨੇ ਆਸਾ ਦੀ ਵਾਰ ਨੂੰ ਸਾਨੂੰ 'ਟੁੰਡੇ ਅਸ ਰਾਜੈ ਕੀ ਧੁਨੀ' ਤੇ ਗਾਇਣ ਕਰਨ ਲਈ ਫੁਰਮਾਇਆ ਹੈ। ਅਸਰਾਜ ਰਾਜੇ ਦੀ ਉਪਮਾ ਤੇ ਜੱਸ ਦੀ ਵਾਰ ਉਸ ਸਮੇਂ ਨਿਸ਼ਚਿਤ ਰੂਪ ਵਿੱਚ ਪ੍ਰਚਲਿਤ ਲੋਕ ਧੁਨ ਰਾਗੁ ਆਸਾ ਵਿੱਚ ਹੋਣ ਕਾਰਨ ਸਾਨੂੰ ਆਸਾ ਦੀ ਵਾਰ ਨੂੰ ਉਸ ਧੁਨ ਤੇ ਗਾਇਣ ਲਈ ਆਦੇਸ਼ ਦਿੱਤਾ ਹੈ।

ਗੁਰਮਤਿ ਸੰਗੀਤ ਦੇ ਖੋਜੀਆਂ ਵਿੱਚੋਂ ਸ੍ਰੀ ਮਾਨ ਭਾਈ ਸਾਹਿਬ ਡਾਕਟਰ ਵੀਰ ਸਿੰਘ ਦੀ 'ਗੁਰਮਤ ਸੰਗੀਤ ਪਰ ਹੁਣ ਤੀਕ ਮਿਲੀ ਖੋਜ' ਪੰਨਾ ੨੪ ਅਨੁਸਾਰ ਆਸਾ ਮੇਘ ਰਾਗ ਦੀ ਰਾਗਨੀ ਹੈ ਜੇਹਾ ਕੁ 'ਪੁਨਿ ਗਾਵਹਿ ਆਸਾ ਗੁਨ ਗੁਨੀ'। ਸਿਰੀ ਰਾਗ ਤੇ ਮਾਰੂ ਮਿਲਕੇ ਮੇਘ ਦੀ ਛਾਇਆ ਕਰ ਕੇ ਆਸਾ ਬਣਦੀ ਹੈ। ਗੁਰਮਤ ਵਿੱਚ ਆਸਾ ਤੇ ਆਸਾਵਰੀ ਇਕੱਠੀ ਲਿਖੀ ਹੈ। ਇਹ ਆਸਾਵਰੀ ਮੇਘ ਦੀ ਛਾਇਆ ਕਰਕੇ ਆਸਾ ਨਾਲ ਮਿਲੀ ਹੈ। ਸ੍ਰੀ ਮਾਨ ਡਾਕਟਰ ਚਰਨ ਸਿੰਘ ਦੀ 'ਗੁਰਮਤ ਸੰਗੀਤ ਪਰ ਹੁਣ ਤੀਕ ਮਿਲੀ ਖੋਜ' ਪੰਨਾ ੨੦ ਅਨੁਸਾਰ 'ਬੁਧ ਪ੍ਰਕਾਸ਼ ਦਰਪਣ' ਵਿੱਚ ਵਰਣਨ ਹੈ, 'ਸਿਰੀਰਾਗ ਸੁਰ ਪ੍ਰਥਮ

ਹੀ ਦੂਜੇ ਮਾਰੂ ਰਾਗ। ਬਿਬ ਸੁਰ ਮਿਲ ਆਸਾ ਭਈ ਜੋ ਗਾਵੇ ਵਡਭਾਗ।' 'ਮਹਾਨ ਕੋਸ਼' ਦੇ ਕਰਤਾ ਭਾਈ ਕਾਨ੍ਹ ਸਿੰਘ ਨਾਭਾ ਦੇ ਲਿਖਣ ਅਨੁਸਾਰ 'ਸਤਿਗੁਰੂ ਅੰਗਦ ਦੇਵ ਨੇ ਗੁਰੂ ਨਾਨਕ ਮਹਾਰਾਜ ਦੇ ਸਨਮੁਖ ਅੰਮ੍ਰਿਤ ਵੇਲੇ ਦੇ ਦੀਵਾਨ ਵਿੱਚ ਆਸਾ ਦੀ ਵਾਰ ਗਾਉਣ ਦੀ ਰੀਤ ਚਲਾਈ ਤੇ ਗੁਰੂ ਅਰਜਨ ਸਾਹਿਬ ਨੇ ਚੌਥੇ ਸਤਿਗੁਰੂ ਦੇ ੨੪ ਛੰਕਿਆਂ ਨੂੰ ੨੪ ਪਉੜੀਆਂ ਨਾਲ ਕੀਰਤਨ ਵਿੱਚ ਸ਼ਾਮਲ ਕੀਤਾ। ਆਸਾ ਦੀ ਵਾਰ ਦਾ ਨਿੱਤ ਕੀਰਤਨ ਹੁੰਦਾ। 'ਗਾਂਇ ਰਬਾਬੀ ਆਸਾ ਵਾਰ' (ਗੁਰ ਪ੍ਰਤਾਪ ਸੂਰਜ) ਗੁਰਮਤਿ ਅਨੁਸਾਰ ਸੋਦਰੁ ਦੀ ਚੌਂਕੀ ਵੇਲੇ (ਸੰਝ ਸਮੇਂ) ਵੀ ਆਸਾ ਦਾ ਗਾਉਣਾ ਵਿਧਾਨ ਹੈ। ਇਸ ਰਾਗਿਨੀ ਵਿੱਚ ਸਾਰੇ ਸੁਰ ਸ਼ੁੱਧ ਹਨ, ਵਾਦੀ ਰਿਸ਼ਭ ਸੰਵਾਦੀ ਮੱਧਮ ਅਤੇ ਗ੍ਰਹ ਸੁਰ ਸ਼ੜਜ ਹੈ। ਆਰੋਹੀ- ਸ ਰ ਮ ਪ ਧ ਨ ਸਂ ਅਵਰੋਹੀ- ਰਂ ਸਂ ਨ ਧ ਪ ਮ ਗ ਰ ਸ। ਮਾਸਟਰ ਭਾਈ ਪ੍ਰੇਮ ਸਿੰਘ ਦੇ 'ਰਤਨ ਸੰਗੀਤ ਭੰਡਾਰ ਪੰਨਾ ੩੪' ਅਨੁਸਾਰ 'ਜੋ ਆਸਾ ਗੁਰ ਸਬਦ ਸੰਗ ਸੁਨੇ ਆਇ ਗੁਰੁ ਦੁਆਰ। ਖੁਸ਼ੀ ਰਹੇ ਨਿਸ ਦਿਨ ਵਿਖੇ ਅੰਤ ਨ ਕਰੇ ਜਮ ਖ੍ਵਾਰ।' ਡਾਕਟਰ ਜੀ.ਐਸ. ਮਾਨਸੁਖਾਨੀ ਦੀ ਪੁਸਤਕ 'ਇੰਡੀਅਨ ਕਲਾਸੀਕਲ ਮਿਊਜ਼ਕ ਐਂਡ ਸਿਖ ਕੀਰਤਨ' ਅਨੁਸਾਰ ਰਾਗੁ ਆਸਾ ਥਾਟ ਬਿਲਾਵਲ ਦਾ ਔੜਵ-ਸੰਪੂਰਨ ਜਾਤੀ ਦਾ ਰਾਗ ਹੈ। ਮਧਿਅਮ ਵਾਦੀ ਤੇ ਸ਼ੜਜ ਸੰਵਾਦੀ ਹੈ। ਆਰੋਹ ਸ ਰ ਮ ਪ ਧ ਸਂ ਅਵਰੋਹ- ਸਂ ਨ ਧ ਪ ਮ ਗ ਰ ਸ। ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ ਪ੍ਰਕਾਸ਼ਿਤ 'ਦਾ ਐਨਸਾਈਕਲੋਪੀਡੀਆ ਆਫ਼ ਸਿਖਇਜ਼ਮ' ਵੋ: ੨ ਪੰਨਾ ੧੭੦ ਅਨੁਸਾਰ ਰਾਗੁ ਆਸਾ ਦਾ ਬਿਲਾਵਲ ਥਾਟ ਦਾ ਔੜਵ-ਸੰਪੂਰਨ ਜਾਤੀ ਵਾਲਾ ਪ੍ਰਚਲਿਤ ਸਰੂਪ ਹੀ ਹੈ।

ਰਾਗੁ ਆਸਾ ਦਾ ਅੱਜ ਦਾ ਪ੍ਰਚਲਿਤ ਸਰੂਪ ਬਿਲਾਵਲ ਥਾਟ ਤੋਂ ਸ਼ੁੱਧ ਸਵਰਾਂ ਤੇ ਅਧਾਰਿਤ ਔੜਵ-ਸੰਪੂਰਨ ਜਾਤੀ ਦਾ ਮੰਨਿਆ ਜਾਂਦਾ ਹੈ। ਮੱਧ ਕਾਲ ਵਿੱਚ ਸ਼ੁੱਧ ਸਪਤਕ ਕਨਕਾਂਗੀ ਥਾਟ ਭਾਵ ਅੱਜ ਦੇ ਕਾਫੀ ਥਾਟ ਦੇ ਸਮਾਨ ਗੰਧਾਰ ਤੇ ਨਿਸ਼ਾਦ ਕੋਮਲ ਵਾਲਾ ਸੀ। ਰਾਗੁ ਆਸਾ ਦਾ ਆਰੋਹ ਚਲਨ ਮੱਧ ਕਾਲ ਵਿੱਚ ਵੀ ਅੱਜ ਦੇ ਸਵਰਾਂ ਵਾਲਾ ਹੀ ਸ ਰ ਮ ਪ ਧ ਸਂ ਬਣਦਾ ਹੈ ਪਰ ਅਵਰੋਹ ਵਿੱਚ ਮੱਧ ਕਾਲ ਵਿੱਚ ਅੱਜ ਦੇ ਕਾਫੀ ਥਾਟ ਵਾਲਾ ਸਂ ਨੁ ਧ ਪ, ਮ ਗੁ ਰ, ਸ ਰ ਗੁ ਸ ਬਣਦਾ ਹੈ। ਅੱਜ ਵੀ ਰਾਗੁ ਆਸਾ ਵਿੱਚ ਕੁਝ ਪੁਰਾਤਨ ਸ਼ਬਦ ਬੰਦਸ਼ਾਂ ਸੁਨਣ ਗੋਚਰ ਹਨ ਜਿਨਾਂ ਦੇ ਅਵਰੋਹ ਵਿੱਚ ਕੋਮਲ ਨਿਸ਼ਾਦ ਸਂ ਨੁ ਧ ਪ ਦਾ ਪ੍ਰਯੋਗ ਹੈ। ਕਿਤੇ ਕਿਤੇ ਕੋਮਲ ਗੰਧਾਰ ਦਾ ਪ੍ਰਯੋਗ ਖਾਸ ਕਰਕੇ ਤਾਰ ਸਪਤਕ ਵਿੱਚ ਰਂ ਗੁਂ ਰਂ ਸਂ ਨ ਧ ਸਂ ਵੀ ਕੀਤਾ ਜਾਂਦਾ ਹੈ। ਇਸ ਦਾ ਸਮ-ਪ੍ਰਕ੍ਰਿਤਕ ਰਾਗ ਮਾਂਡ ਹੈ। ਰਾਗ ਮਾਂਡ ਤੇ ਰਾਗੁ ਆਸਾ ਵਿੱਚ ਸਾਰੇ ਸਵਰ ਸ਼ੁਧ ਲਗਦੇ ਹਨ ਪਰ ਮਾਂਡ ਵਿੱਚ ਵਾਦੀ ਸ਼ੜਜ ਤੇ ਸੰਵਾਦੀ ਪੰਚਮ ਹੈ ਜਦੋਂ ਕਿ ਰਾਗੁ ਆਸਾ ਦਾ ਵਾਦੀ-ਸੰਵਾਦੀ ਮਧਿਅਮ ਤੇ ਸ਼ੜਜ ਹੈ। ਮਾਂਡ ਦਾ ਚਲਨ ਆਰੋਹ-ਅਵਰੋਹ ਵੱਕਰ ਰੂਪ ਵਿੱਚ ਹੀ ਲਿਆ ਜਾਂਦਾ ਹੈ ਸ ਗ ਰ ਮ ਗ ਪ ਮ ਧ ਪ ਨ ਧ ਸਂ। ਸਂ ਧ ਨ ਪ ਧ ਮ ਪ ਗ ਮ ਰ ਗ ਸ ਪਰ ਰਾਗੁ ਆਸਾ ਦਾ ਚਲਨ ਸ ਰ ਮ ਪ ਧ ਸਂ। ਸਂ ਨ ਧ ਪ, ਮ ਗ ਰ ਸ ਰ ਗ ਸ ਹੈ। ਇਸ ਚਲਨ ਨਾਲ ਰਾਗ ਦਾ ਸਰੂਪ ਜ਼ਿਆਦਾ ਸੁਖੈਨ ਤੇ ਰੋਚਕ ਬਣ ਜਾਂਦਾ ਹੈ। ਵਿਸ਼ੇਸ਼ ਕਰਕੇ ਮ ਪ ਧ ਸਂ, ਸਂ ਰਂ ਸਂ, ਸਂ ਨ ਧ ਪ, ਸਂ ਰਂ ਗਂ ਰਂ ਸਂ, ਨ ਧ ਪ, ਪ ਧ ਪ ਮ, ਗ ਰ ਸ ਰ ਗ ਸ। ਇਨਾਂ ਸਵਰ-ਸੰਗਤੀਆਂ ਦੁਆਰਾ ਰਾਗ ਦਾ ਸਰੂਪ ਜਾਗਦਾ ਹੈ।

ਗੁਰਮਤਿ ਸੰਗੀਤ ਦੇ ਗਾਇਕ ਗ੍ਰੰਥਕਾਰਾਂ ਵਿੱਚੋਂ ਸਰਦਾਰ ਗਿਆਨ ਸਿੰਘ ਐਬਟਾਬਾਦ ਨੇ 'ਗੁਰਬਾਣੀ ਸੰਗੀਤ', ਪ੍ਰੋਫੈਸਰ ਤਾਰਾ ਸਿੰਘ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਰਾਗ ਰਤਨਾਵਲੀ', ਸੰਤ ਸਰਵਣ ਸਿੰਘ ਨੇ 'ਸੁਰ ਸਿਮਰਣ ਸੰਗੀਤ', ਪ੍ਰਿੰਸੀਪਲ ਦਿਆਲ ਸਿੰਘ ਨੇ 'ਗੁਰਮਤ ਸੰਗੀਤ ਸਾਗਰ', ਭਾਈ ਅਵਤਾਰ ਸਿੰਘ, ਗੁਰਚਰਨ ਸਿੰਘ ਨੇ 'ਪ੍ਰਾਚੀਨ ਰੀਤ ਰਤਨਾਵਲੀ', ਡਾਕਟਰ ਗੁਰਨਾਮ ਸਿੰਘ ਨੇ 'ਆਦਿ

ਗ੍ਰੰਥ ਰਾਗ-ਕੋਸ਼' ਤੇ ਗੁਰੂ ਨਾਨਕ ਸੰਗੀਤ ਪੱਧਤੀ ਗ੍ਰੰਥ ਜਵੱਦੀ ਟਕਸਾਲ ਇਨਾਂ ਸਭ ਨੇ ਰਾਗੁ ਆਸਾ ਦੇ ਪ੍ਰਚਲਿਤ ਸਰੂਪ ਨੂੰ ਹੀ ਸਵੀਕਾਰਿਆ ਹੈ। ਸੋ ਪ੍ਰਮਾਣਿਕ ਤੱਥਾਂ ਦੇ ਆਧਾਰ ਤੇ ਰਾਗ ਆਸਾ ਦੇ ਇਸ ਪਰੰਪਰਾਗਤ ਸਰੂਪ ਨੂੰ ਮੈ ਨਿਸਚਿਤ ਰੂਪ ਵਿੱਚ ਪ੍ਰਵਾਣਿਤ ਮੰਨਦਾ ਹਾਂ ਤੇ ਇੱਥੇ ਵੀ ਰਾਗ ਦਾ ਇਹੀ ਸਰੂਪ ਦਿੱਤਾ ਜਾ ਰਿਹਾ ਹੈ।

ਗੁਰਮਤਿ ਸੰਗੀਤ ਵਿੱਚ ਰਾਗੁ ਆਸਾ ਦਾ ਬਹੁਤ ਮਹੱਤਵ ਪੂਰਨ ਅਸਥਾਨ ਹੈ। ਗੁਰੂ ਕਾਲ ਤੋਂ ਹੀ ਗੁਰੂ ਦਰਬਾਰ ਵਿੱਚ ਨਿੱਤ ਅੰਮ੍ਰਿਤ ਵੇਲੇ ਕਾਦਰ ਦੀ ਕੁਦਰਤ ਦੇ ਗੁਣ ਗਾਇਣ ਕਰਨਾ ਤੇ ਸੰਝ ਸਮੇਂ ਵੀ ਕੁਦਰਤ ਤੋਂ ਬਲਿਹਾਰੀ ਜਾਣ ਦੀ ਅਨੰਦ ਅਵਸਥਾ ਪ੍ਰਾਪਤ ਕਰਨ ਲਈ ਰਾਗੁ ਆਸਾ ਨੂੰ ਹੀ ਪ੍ਰਵਾਣਿਆ ਹੈ ਜਿਸ ਦੀਆਂ ਮਧੁਰ ਸਵਰਾਂ ਦੁਆਰਾ ਸੁਰਤੀ ਜੁੜਦੀ ਹੈ ਤੇ ਮਨ ਵਿਸਮਾਦ ਦੀ ਅਵਸਥਾ ਨੂੰ ਪ੍ਰਾਪਤ ਕਰਦਾ ਹੈ। ਰਾਗੁ ਆਸਾ ਨੂੰ ਤਾਂ ਗੁਰੂ ਘਰ ਤੋਂ ਪ੍ਰਮੁੱਖ ਅਸਥਾਨ ਪ੍ਰਾਪਤ ਹੋਇਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਰੰਭ ਵਿੱਚ ਹੀ 'ਜਪੁ' ਬਾਣੀ ਤੋਂ ਬਾਅਦ ਰਾਗ-ਆਧਾਰਿਤ ਰਚਿਤ ਬਾਣੀ ਵਿੱਚ ਸਭ ਤੋਂ ਪਹਿਲਾ ਸ਼ਬਦ 'ਸੋ ਦਰੁ ਰਾਗੁ ਆਸਾ ਮਹਲਾ ੧' ਦੇ ਸਿਰਲੇਖ ਹੇਠ ਅੰਕਿਤ ਹੈ ਕਿ ਦੇਵੀ, ਦੇਵਤੇ, ਪਵਣ, ਪਾਣੀ ਤੇ ਸਾਰਾ ਬ੍ਰਹਮੰਡ ਪ੍ਰਭੂ ਦੇ ਗੁਣ ਗਾਇਣ ਕਰ ਰਹੇ ਹਨ। ਦੂਜਾ ਸ਼ਬਦ ਆਸਾ ਮਹਲਾ ੧ 'ਸੁਣਿ ਵਡਾ ਆਖੈ ਸਭੁ ਕੋਇ' ਤੇ ਤੀਜਾ ਸ਼ਬਦ ਆਸਾ ਮਹਲਾ ੧ 'ਆਖਾ ਜੀਵਾ ਵਿਸਰੈ ਮਰਿ ਜਾਉ' ਇਨ੍ਹਾਂ ਵਿੱਚ ਪ੍ਰਭੂ ਵਡਿਆਈ ਤੇ ਨਾਮ ਦੀ ਮਹਿਮਾ ਦਾ ਵਰਨਣ ਹੈ। ਇਹ ਤਿੰਨੇ ਸ਼ਬਦ ਹੀ ਗੁਰੂ ਨਾਨਕ ਦੇਵ ਜੀ ਨੇ ਰਾਗੁ ਆਸਾ ਵਿੱਚ ਹੀ ਉਚਾਰਨ ਕੀਤੇ ਹਨ। ਗੁਰੂ ਜੀ ਨੇ ਤਾਂ ਲੁਕਾਈ ਉੱਪਰ ਜ਼ੁਲਮ ਤੇ ਅਨਿਆਂਉ ਹੁੰਦਾ ਵੇਖਿਆ ਤੇ ਰੱਬ ਅੱਗੇ ਤਰਲਾ ਪਾਇਆ ਤਾਂ ਵੀ ਰਾਗੁ ਆਸਾ ਵਿੱਚ ਹੀ ਗਾਇਣ ਕੀਤਾ 'ਏਤੀ ਮਾਰ ਪਈ ਕਰਲਾਣੇਂ ਤੈਂ ਕੀ ਦਰਦੁ ਨ ਆਇਆ'। ਕੁਝ ਵਿਦਵਾਨਾਂ ਦਾ ਵਿਚਾਰ ਹੈ ਕਿ ਰਾਗੁ ਆਸਾ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਆਪਣੀ ਨਿੱਜ ਦੀ ਕਾਢ ਹੈ ਤੇ ਇਸ ਦੀ ਤਾਸੀਰ ਭਗਤੀ ਰਸ ਭਰਪੂਰ ਹੈ।

**ਸ਼ਬਦ ਤਰਤੀਬ:-**

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਾਗੁ ਤਰਤੀਬ ਵਿੱਚ ਰਾਗੁ ਆਸਾ ਨੂੰ ਚੌਥਾ ਅਸਥਾਨ ਪ੍ਰਾਪਤ ਹੈ ਇਹ ਬਾਣੀ ਪੰਨਾ ੩੪੭ ਤੋਂ ਅਰੰਭ ਹੁੰਦੀ ਹੈ। ਸ਼ਬਦ ਤਰਤੀਬ ਵਿੱਚ ਮ:੧ ਦੇ ੬੮, ਮ: ੩ ਦੇ ੩੧, ਮ: ੪ ਦੇ ੩੦, ਮ: ੫ ਦੇ ੧੮੨ ਤੇ ਮ: ੯ ਦਾ ਇੱਕ, ਕੁਲ ੩੧੨ ਸ਼ਬਦ ਹਨ। ਆਸਾ ਮਹਲਾ ੧ ਵਾਰ ਸਲੋਕਾ ਨਾਲਿ ੪੬੨ ਤੋਂ ੪੭੫ ਪੰਨਾ ਤੱਕ ਹੈ ਜਿਸ ਵਿੱਚ ੨੪ ਪਉੜੀਆਂ ਹਨ। ਇਹਨਾਂ ਵਿੱਚ ੧੭ ਪਉੜੀਆਂ ਨਾਲ ਦੋ-ਦੋ ਸਲੋਕ ਹਨ। ਪਉੜੀ ਨੰਬਰ ੧, ੨, ੧੧ ਤੇ ੧੮ ਇਨਾਂ ਚਾਰ ਪਉੜੀਆਂ ਨਾਲ ਤਿੰਨ-ਤਿੰਨ ਸਲੋਕ ਪਉੜੀ ਨੰਬਰ ੧੨ ਤੇ ੧੫ ਨਾਲ ਚਾਰ-ਚਾਰ ਸਲੋਕ ਤੇ ਪਉੜੀ ਨੰਬਰ ੨੨ ਨਾਲ ੫ ਸਲੋਕ, ਕੁੱਲ ੫੯ ਸਲੋਕ ਹਨ। ਪਉੜੀ ੨੧, ੨੨, ੨੩ ਨਾਲ ਮ: ੧ ਦਾ ਕੋਈ ਸਲੋਕ ਨਹੀਂ ਹੈ ਪਰ ਪਉੜੀ ਨੰਬਰ ੭ ਤੇ ੨੪ ਨਾਲ ਇੱਕ-ਇੱਕ ਸਲੋਕ, ਪਉੜੀ ਨੰਬਰ ੧੧ ਤੇ ੧੮ ਨਾਲ ਤਿੰਨ-ਤਿੰਨ ਸਲੋਕ ਤੇ ਪਉੜੀ ਨੰਬਰ ੧੫ ਨਾਲ ੪ ਸਲੋਕ ਤੇ ਹੋਰ ੧੬ ਪਉੜੀ ਨਾਲ ਦੋ-ਦੋ ਸਲੋਕ, ਕੁਲ ੪੪ ਸਲੋਕ ਮ:੧ ਦੇ ਹਨ। ਪਹਿਲੀ, ਦੂਜੀ, ਸਤਵੀਂ ਤੇ 24ਵੀਂ ਪਉੜੀ ਨਾਲ ਇੱਕ-ਇੱਕ ਸਲੋਕ, ਬਾਰਵੀਂ, ਇਕੀਵੀਂ ਤੇ ਤੇਈਵੀਂ ਪਉੜੀ ਨਾਲ ਦੋ-ਦੋ ਸਲੋਕ ਤੇ ਬਾਈਵੀਂ ਪਉੜੀ ਨਾਲ ਪੰਜ ਸਲੋਕ ਕੁਲ ੧੫ ਸਲੋਕ ਮ: ੨ ਦੇ ਹਨ। ਭਗਤ ਬਾਣੀ ਦੀ ਰਚਨਾ ੪੭੫ ਤੋਂ ੪੮੮ ਪੰਨੇ ਤੱਕ ਹੈ, ਜਿਸ ਵਿੱਚ ਸ੍ਰੀ ਕਬੀਰ ਜੀ ਦੇ-੩੭, ਸ੍ਰੀ ਨਾਮਦੇਉ ਜੀ ਦੇ-੫, ਸ੍ਰੀ ਰਵਿਦਾਸ ਜੀਉ ਦੇ-੬, ਭਗਤ ਧੰਨਾ ਜੀ ਦੇ-੩ ਤੇ ਸੇਖ ਫਰੀਦ ਜੀਉ ਦੇ-੨, ਕੁਲ ੫੩ ਸ਼ਬਦ ਹਨ। ਰਾਗੁ ਆਸਾ ਵਿੱਚ 'ਆਸਾ ਮਹਲਾ ੫ ਘਰੁ ੧੫ ਪੜਤਾਲ' ਦੇ ਸਿਰਲੇਖ ਹੇਠ ਪੰਨਾ ੪੦੮-੪੦੯ ਤੇ ਪੰਜ ਸ਼ਬਦ ਹਨ। ਰਾਗੁ ਆਸਾ ਵਿੱਚ ਹੀ ਬਿਰਹੜੇ, ਪਟੀ ਲਿਖੀ, ਪਟੀ ਤੇ ਛੰਤ ਦੇ ਸਿਰਲੇਖ ਹੇਠ ਬਾਣੀ ਦੀ ਰਚਨਾ ਹੈ।

ਰਾਗੁ ਆਸਾ ਵਿੱਚ ਹੀ ਤਿੰਨ ਹੋਰ ਰਾਗਾਂ ਵਿੱਚ ਰਾਗੁ ਆਸਾਵਰੀ ਘਰੁ ੧੬ ਕੇ ੨ ਮਹਲਾ ੪ ਸੁਧੰਗ- ੨ ਸ਼ਬਦ (੩੬੯-੭੦), ਰਾਗੁ ਆਸਾ ਮਹਲਾ ੫ ਘਰੁ ੧੭ ਆਸਾਵਰੀ-੭ ਸ਼ਬਦ (੪੦੯-੧੧) ਤੇ ਇੱਕ ਸ਼ਬਦ ਮ: ੫ ਦਾ (੪੩੧), ਕੁਲ ੮ ਸ਼ਬਦ ਹਨ। ਆਸਾ ਕਾਫੀ ਵਿੱਚ ਮ:੩ - ੧ ਸ਼ਬਦ (੩੬੫), ਮ:੪ -੨ (੩੬੯), ਮ:੫-੧੮(੩੯੬-੪੦੧), ਮ:੧ - ੧੦(੪੧੮-੨੨), ਤੇ ਮ:੩-੧੨ (੪੨੪-੩੦) ਕੁੱਲ ੪੩ ਸ਼ਬਦ ਹਨ।

**ਪਰੀਚੈ:-**

ਰਾਗੁ- ਆਸਾ ਥਾਟ-ਬਿਲਾਵਲ ਸਵਰ- ਸਾਰੇ ਸ਼ੁਧ

ਵਰਜਿਤ ਸਵਰ-ਆਰੋਹ ਵਿੱਚ ਗੰਧਾਰ ਤੇ ਨਿਸ਼ਾਦ ਜਾਤੀ-ਔੜਵ-ਸੰਪੂਰਨ

ਵਾਦੀ-ਮਧਿਅਮ ਸੰਵਾਦੀ-ਸ਼ੜਜ ਸਮਾਂ-ਰਾਤ ਦਾ ਅੰਤਮ ਪਹਿਰ ਤੇ ਸ਼ਾਮ ਦਾ ਸੰਧੀ ਪ੍ਰਕਾਸ਼

ਆਰੋਹ- ਸ, ਰ ਮ, ਪ, ਧ ਸੰ ਅਵਰੋਹ-ਸੰ ਨ ਧ ਪ, ਮ ਗ ਰ, ਸ ਰ ਗ ਸ

ਮੁਖ ਅੰਗ (ਪਕੜ) ਰ, ਮ ਪ, ਧ ਸੰ, ਨ ਧ ਪ ਮ, ਗ ਰ ਸ ਰ ਗ ਸ

**ਸਵਰ-ਵਿਸਥਾਰ (ਅਲਾਪ):-**

ਸ, ਰ ਸ, ਸ ਰ ਗ, ਰ ਗ ਸ, ਸ ਰ ਗ ਸ, ਨ਼ ਧ਼ ਸ, ਸ ਰ ਸ ਨ਼ ਧ਼ ਪ਼, ਪ਼ ਧ਼ ਸ, ਸ ਨ਼ ਧ਼ ਪ਼, ਪ਼ ਧ਼ ਪ਼ ਮ਼, ਪ਼ ਧ਼ ਪ਼, ਧ਼ ਨ਼ ਧ਼ ਪ਼, ਮ਼ ਪ਼ ਧ਼ ਸ, ਰ ਸ, ਸ ਰ ਗ ਰ ਸ, ਸ ਰ ਮ, ਮ ਗ ਰ, ਗ ਸ, ਰ ਮ ਪ, ਮ ਪ ਮ ਪ ਮ ਗ ਰ, ਧ ਪ ਮ ਗ ਰ, ਸ ਰ ਗ ਰ ਗ ਸ।

ਸ ਰ ਗ ਸ, ਸ ਰ ਮ ਪ, ਰ ਮ ਪ ਮ ਗ ਰ, ਗ ਸ, ਸ ਰ ਮ ਪ ਮ, ਰ ਮ ਪ ਮ, ਮ ਪ ਧ ਧ ਪ, ਪ ਧ ਧ ਮ ਪ, ਮ ਪ ਧ ਪ ਮ, ਧ ਪ ਮ ਪ ਮ, ਗ ਰ ਸ ਰ ਗ ਸ, ਰ ਮ ਪ ਧ ਧ ਪ, ਪ ਧ ਨ ਧ ਪ, ਮ ਪ ਧ ਪ, ਪ ਧ ਸੰ ਨ ਧ ਪ, ਮ ਪ ਧ ਸੰ, ਸੰ ਨ ਧ ਪ, ਪ ਧ ਮ ਪ ਧ ਸੰ, ਪ ਧ ਸੰ, ਮ ਪ ਧ ਸੰ ਨ ਧ ਪ, ਸੰ ਨ ਧ ਨ ਧ ਪ, ਮ ਪ ਧ ਪ ਮ, ਸੰ ਨ ਧ ਪ ਮ, ਪ ਧ ਪ ਮ, ਮ ਪ ਮ ਗ ਰ, ਧ ਪ ਮ ਗ ਰ, ਪ ਮ ਗ ਰ, ਸ ਰ ਗ ਰ ਗ ਸ।

ਮ ਪ ਧ ਪ, ਪ ਧ ਨ ਧ ਪ, ਮ ਪ ਧ ਸੰ, ਸੰ ਨ ਧ ਪ, ਮ ਪ ਧ, ਪ ਧ ਸੰ, ਮ ਮ ਪ ਧ ਧ ਸੰ, ਸੰ ਰੰ ਸੰ, ਮ ਪ ਧ ਸੰ ਰੰ ਸੰ, ਸੰ ਰੰ ਸੰ ਨ ਧ, ਮ ਪ ਧ ਸੰ, ਪ ਧ ਸੰ ਨ ਧ ਪ, ਮ ਪ ਧ ਸੰ, ਸੰ ਰੰ ਸੰ, ਸੰ ਰੰ ਗੰ ਰੰ ਸੰ, ਪ ਧ ਸੰ ਰੰ ਗੰ ਰੰ ਸੰ, ਨ ਧ ਪ, ਸੰ ਨ ਧ ਪ, ਮ ਪ ਧ ਸੰ, ਸੰ ਰੰ ਸੰ, ਰੰ ਗੰ ਸੰ, ਸੰ ਰੰ ਮੰ , ਗੰ ਰੰ ਗੰ ਸੰ, ਸੰ ਰੰ ਮੰ, ਪੰ ਮੰ ਗੰ ਰੰ, ਸੰ ਰੰ ਗੰ ਸੰ, ਸੰ ਰੰ ਸੰ ਨ ਧ ਪ, ਸੰ ਰੰ ਗੰ ਰੰ ਸੰ ਨ ਧ ਪ, ਪ ਧ ਸੰ ਨ ਧ ਪ ਮ, ਪ ਧ ਸੰ ਰੰ ਸੰ ਨ ਧ ਪ ਮ, ਧ ਪ ਮ ਪ ਮ, ਧ ਪ ਮ ਗ ਰ, ਪ ਧ ਪ ਮ ਗ ਰ, ਸ ਰ ਗ ਸ, ਰ ਮ ਪ ਮ ਗ ਰ, ਸ ਰ ਗ ਰ ਗ ਸ।

**(ਸਵਈਏ ਮਹਲੇ ਚਉਥੇ ਕੇ ੪) (੧੪੦੬)**

ਤੂ ਸਤਿਗੁਰੁ ਚਹੁ ਜੁਗੀ ਆਪਿ ਆਪੇ ਪਰਮੇਸਰੁ।। ਸੁਰਿ ਨਰ ਸਾਧਿਕ ਸਿਧ ਸਿਖ ਸੇਵੰਤ ਧੁਰਹ ਧੁਰੁ।। ਆਦਿ ਜੁਗਾਦਿ ਅਨਾਦਿ ਕਲਾ ਧਾਰੀ ਤ੍ਰਿਹੁ ਲੋਅਹ।। ਅਗਮ ਨਿਗਮ ਉਧਰਣ ਜਰਾ ਜੰਮਿਹਿ ਆਰੋਅਹ।। ਗੁਰ ਅਮਰਦਾਸਿ ਥਿਰੁ ਥਪਿਅਉ ਪਰਗਾਮੀ ਤਾਰਣ ਤਰਣ।। ਅਘ ਅੰਤਕ ਬਦੈ ਨ ਸਲ੍ਹ ਕਵਿ ਗੁਰ ਰਾਮਦਾਸ ਤੇਰੀ ਸਰਣ।।੨।।੬੦।।

ਪਦ ਅਰਥ:- ਚਹੁ ਜੁਗੀ-ਚਾਰ ਜੁਗਾਂ ਵਿੱਚ ਥਿਰ। ਸੁਰਿ-ਦੇਵਤੇ। ਨਰ-ਮਨੁੱਖ। ਸਾਧਿਕ-ਜੋਗ ਸਾਧਨ ਕਰਨ ਵਾਲੇ। ਸਿਧ-ਜੋਗ ਸਾਧਨਾਂ ਵਿੱਚ ਪੂਗੇ ਹੋਏ ਜੋਗੀ। ਧੁਰਹ ਧੁਰੁ-ਮੁੱਢ ਤੋਂ ਹੀ। ਅਨਾਦਿ-ਆਦਿ ਰਹਿਤ। ਕਲਾ ਧਾਰੀ-ਸੱਤਾ ਧਾਰੀ। ਤ੍ਰਿਹੁ ਲੋਅਹ-ਤਿੰਨਾਂ ਲੋਕਾਂ ਵਿੱਚ। ਅਗਮ ਨਿਗਮ-ਵੇਦ ਸ਼ਾਸਤ੍ਰ। ਉਧਰਣ-ਬਚਾਉਣ ਵਾਲੇ। ਜਰਾ-ਬੁਢੇਪਾ। ਜੰਮਿਹਿ-ਜਮ ਉਤੇ। ਆਰੋਅਹ-ਸਵਾਰ

ਹੈ। ਥਿਰੁ ਥਪਿਅਉ-ਅਟੱਲ ਕਰ ਦਿੱਤਾ ਹੈ। ਪਰਗਾਮੀ-ਮੁਕਤ। ਤਰਣ-ਜਹਾਜ਼। ਅਘ-ਪਾਪ। ਅੰਤਕ- ਜਮ। ਬਦੈ ਨ-ਪਰਵਾਹ ਨਹੀਂ ਕਰਦਾ, ਡਰਦਾ ਨਹੀਂ। ਸਲ੍ਯ ਕਵਿ-ਸਲ੍ਯ ਕਵੀ।

## ਮੰਗਲਾਚਰਣ

### ਰਾਗੁ ਆਸਾ ਏਕ ਤਾਲ ਮਾਤਰਾਂ-12 ਵਿਲੰਭਿਤ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | | | | | | | | ਸ-ਨ਼ਧ਼ |
| | | | | | | | | | | | ਵਾSਹਿS |
| ਸਰਗਸ | ਸ-ਰਰ | ਗਰ | ਸਰਸਸ | ਰਰਮਮ | ਪਪਮਪ | ---- | ਧਧਮਪ | ਮਪਮਮ | ਗਗਰਗ | ਗਗਰਰ | ਸਰਗਸ |
| ਗੁSਰੂS | ਤੂSਸਤਿ | ਗੁਰੁ | ਚਹੁਜੁਗੀ | ਆਪਿਆਪੇ | ਪਰਮੇਸਰੁ | SSSS | ਸੁਰਿਨਰ | ਸਾSਧਿਕ | ਸਿਧਸਿਖ | ਸੇਵੰਤਧੁ | ਰਹਧੁਰੁ |
| ਰਮ | ਪਪਮਪ | ਧਧਮਪ | ਮਪਧਧ | ਸੰਸੰਰੰਸੰ | ---- | ਸੰਨਧ- | ਮਪਧਪ | ਧਪਧਮ | ਗਰਗਗ | ਸਰਗਸ | ਮਪਧਧ |
| ਆਦਿ | ਜੁਗਾਦਿS | ਅਨਾਦਿS | ਕਲਾਧਾਰੀ | ਤ੍ਰਿਹੁਲੋਅਹ | SSSS | ਅਗਮS | ਨਿਗਮS | ਉਧਰਣ | ਜਰਾਜੰਮਿਹਿ | ਆਰੋਅਹ | ਗੁਰਅਮਰ |
| ਸੰਰੰਸੰਸੰ | ਰੰਰੰਸੰਸੰ | ਸੰਰੰਗੰਰੰ | ਸੰਨਧਪ | ਪ--- | ਧਧਪਧ | ਸੰਨਧਪ | ਮਪਮਮ | ਗਗਰਗ | ਸਸਰਗ | ਸਸਰਗ | ਸਸਰਗ |
| ਦਾਸਿਥਿਰੁ | ਥਪਿਅਉ | ਪਰਗਾਮੀ | ਤਾਰਣਤਰ | ਣSSS | ਅਘਅੰਤਕ | ਬਦੈਨS | ਸਲ੍ਯਕਵਿ | ਗੁਰਰਾਮ | ਦਾਸਤੇਰੀ | ਸਰਣਤੇਰੀ | ਸਰਣਤੇਰੀ |
| ਰਰਸ- | | | | | | | | | | | |
| ਸਰਣS | | | | | | | | | | | |
| × | | 0 | | 2 | | 0 | | 3 | | 4 | |

### ਆਸਾ ਮਹਲਾ ੫ (੪੦੩)

ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ।। ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ।।੧।। ਸੇਵਕ ਕਉ ਨਿਕਟੀ ਹੋਇ ਦਿਖਾਵੈ।। ਜੋ ਜੋ ਕਹੈ ਠਾਕੁਰ ਪਹਿ ਸੇਵਕੁ ਤਤਕਾਲ ਹੋਇ ਆਵੈ।।੧।। ਰਹਾਉ।। ਤਿਸੁ ਸੇਵਕ ਕੈ ਹਉ ਬਲਿਹਾਰੀ ਜੋ ਅਪਨੇ ਪ੍ਰਭ ਭਾਵੈ।। ਤਿਸ ਕੀ ਸੋਇ ਸੁਣੀ ਮਨੁ ਹਰਿਆ ਤਿਸੁ ਨਾਨਕ ਪਰਸਣਿ ਆਵੈ।।੨।।੭।।੧੨੯।।

ਪਦ ਅਰਥ:- ਕਾਜ ਕਿਰਤਿ-ਕੰਮ ਕਾਰ। ਨਿਕਟੀ-ਨਿਕਟ-ਵਰਤੀ। ਤਤਕਾਲ-ਤੁਰਤ। ਸੋਇ-ਸੋਭਾ। ਹਰਿਆ-ਖਿੜ ਆਉਂਦਾ। ਪਰਸਣਿ-ਛੂਹਣ ਲਈ।

### ਰਾਗੁ ਆਸਾ ਤੀਨ ਤਾਲ ਮਾਤਰਾਂ-16 ਮੱਧ ਲੈਅ

#### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਸ | ਰ | ਗ | ਸਸ | ਰ | ਮ | ਪ | ਧ |
| | | | | | | | | ਸੇ | ਵ | ਕ | ਕਉ | ਨਿ | ਕ | ਟੀ | S |
| ਸੰ | ਨ | ਧ | ਪ | ਪ | ਧਪ | ਮਗ | ਰਸ | ਧ | ਪ | ਮ | ਪ | ਸੰ | ਨ | ਧ | ਪ |
| ਹੋ | S | ਇ | ਦਿ | ਖਾ | SS | ਵੈS | SS | ਜੋ | S | ਜੋ | S | ਕ | S | ਹੈ | S |
| ਪ | ਧਧ | ਪ | ਮ | ਗ | ਰ | ਗ | ਸ | ਰ | ਮ | ਪ | ਧ | ਸੰ | - | ਨ | ਧ |
| ਠਾ | ਕੁਰ | ਪ | ਹਿ | ਸੇ | S | ਵ | ਕੁ | ਤ | S | ਤ | S | ਕਾ | S | ਲ | S |
| ਪ | ਧ | ਮ | - | ਗ | - | ਸਰ | ਗਸ | | | | | | | | |
| ਹੋ | S | ਇ | S | ਆ | S | ਵੈS | SS | | | | | | | | |
| × | | | | 2 | | | | 0 | | | | 3 | | | |

| | | | | | | | | | | | | | | | | |
|---|---|---|---|---|---|---|---|---|---|---|---|---|---|---|---|---|
| ਅੰਤਰਾ | | | | | | | | | ਮ | ਮ | ਪ | ਧ | ਸੰ | ਸੰ | ਰੰ | ਸੰ |
| | | | | | | | | | ਅ | ਪੁ | ਨੇ | S | ਸੇ | ਵ | ਕ | ਕੀ |
| | ਸੰ | ਰੰ | ਗੰ | ਰੰ | ਸੰ | ਨ | ਧ | ਪ | ਧ | - | ਪ | ਧ | ਮ | ਪ | ਸੰਨ | ਧਪ |
| | ਆ | S | ਪੇ | S | ਰਾ | S | ਖੈ | S | ਆ | S | ਪੇ | S | ਨਾ | S | ਮੁS | SS |
| | ਪ | ਧ | ਮ | ਗ | ਸ | ਰ | ਗ | ਸ | | | | | | | | |
| | ਜ | S | ਪਾ | S | ਵੈ | S | S | S | | | | | | | | |
| | × | | | | 2 | | | | 0 | | | | 3 | | | |

**ਤਾਨਾਂ ਤੇ ਤਿਹਾਈਆਂ:-**

1) ਸਰ ਮਪ ਧਪ ਮਪ ਪਧ ਪਮ ਗਰ ਗਸ 2) ਸਰ ਗਸ ਸਰ ਮਪ ਧਪ ਮਗ ਰਗ ਸ-

3) ਸਰ ਮਪ ਧਪ ਸੰਨ ਧਪ ਮਗ ਰਗ ਸ-4) ਸਰ ਮਪ ਧਪ ਮਪ ਸੰਨ ਧਪ ਮਗ ਰਸ

5) ਸਰ ਮਪ ਧਪ ਮਗ ਰਸ ਗਸ ਸਰ ਮਪ ਧਪ ਮਪ ਸੰਨ ਧਪ ਮਗ ਰਸ ਸਰ ਗਸ

6) ਸਰ ਮਮ ਰਮ ਪਪ ਮਪ ਧਧ ਪਧ ਸੰਸੰ ਸੰਰੰ ਸੰਨ ਧਪ ਮਮ ਪਧ ਪਮ ਗਰ ਸ-

7) ਸਰ ਮਪ ਰਮ ਪਧ ਮਪ ਧਧ ਸੰਰੰ ਸੰਸੰ ਗੰਰੰ ਸੰਨ ਧਪ ਮਮ ਪਧ ਪਮ ਗਰ ਗਸ

8) ਮਪ ਧਪ ਸੰਨ ਧਪ ਮਗ ਰਸ ਮਪ ਧਧ ਸੰਰੰ ਗੰਰੰ ਸੰਨ ਧਪ ਮਪ ਧਪ ਮਗ ਰਸ

1) ਬੰਦਸ਼ ਅਨੁਸਾਰ 'ਸੇਵਕ ਕਉ' ਇਸ ਚਾਰ ਮਾਤਰਾਂ ਦੇ ਟੁਕੜੇ ਨੂੰ ਸੱਮ ਤੋਂ ਤਿੰਨ ਵਾਰ ਬਰਾਬਰ ਗਾ ਕੇ 'ਨਿ ਕ ਟੀ S' ਜੋੜਨ ਨਾਲ ਸੱਮ ਆ ਜਾਵੇਗਾ।

2) ਬੰਦਸ਼ ਅਨੁਸਾਰ ਬਰਾਬਰ ਦੀ ਲੈਅ ਵਿੱਚ 'ਨਿ ਕ ਟੀ S ਹੋ S ਇ S' ਇਸ ਟੁਕੜੇ ਨੂੰ ਫਿਰ ਦੁਬਾਰਾ ਲੈ ਕੇ ਫਿਰ 'ਨਿ ਕ ਟੀ S' ਕਹਿ ਕੇ ਸੱਮ ਆ ਜਾਵੇਗਾ।

3) ਨੌਵੀਂ ਤੋਂ ਸੋਲਵੀਂ ਮਾਤਰ ਦੇ ਟੁਕੜੇ ਨੂੰ ਬੰਦਸ਼ ਅਨੁਸਾਰ ਤਿੰਨ ਵਾਰ ਗਾ ਕੇ ਸਮਾਪਤ ਕਰਨਾ ਹੈ।

ਨੋਟ: ਐਸੀਆਂ ਮਿਲਦੀਆਂ ਤਿਹਾਈਆਂ ਤੀਨ ਤਾਲ ਦੀਆਂ ਹੋਰ ਬੰਦਸ਼ਾਂ ਨਾਲ ਲਈਆਂ ਜਾ ਸਕਦੀਆਂ ਹਨ।

## ਆਸਾ ਮਹਲਾ ੫ (੩੭੧)

ਪ੍ਰਥਮੇ ਮਤਾ ਜਿ ਪਤ੍ਰੀ ਚਲਾਵਉ॥ ਦੁਤੀਏ ਮਤਾ ਦੁਇ ਮਾਨੁਖ ਪਹੁਚਾਵਉ॥ ਤ੍ਰਿਤੀਏ ਮਤਾ ਕਿਛੁ ਕਰਉ ਉਪਾਇਆ॥ ਮੈ ਸਭੁ ਕਿਛੁ ਛੋਡਿ ਪ੍ਰਭ ਤੁਹੀ ਧਿਆਇਆ॥੧॥ ਮਹਾ ਅਨੰਦ ਅਚਿੰਤ ਸਹਜਾਇਆ॥ ਦੁਸਮਨ ਦੂਤ ਮੁਏ ਸੁਖੁ ਪਾਇਆ॥੧॥ ਰਹਾਉ॥ ਸਤਿਗੁਰਿ ਮੋ ਕਉ ਦੀਆ ਉਪਦੇਸੁ॥ ਜੀਉ ਪਿੰਡੁ ਸਭੁ ਹਰਿ ਕਾ ਦੇਸੁ॥ ਜੋ ਕਿਛੁ ਕਰੀ ਸੁ ਤੇਰਾ ਤਾਣੁ॥ ਤੂੰ ਮੇਰੀ ਓਟ ਤੂੰਹੈ ਦੀਬਾਣੁ॥੨॥ ਤੁਧਨੋ ਛੋਡਿ ਜਾਈਐ ਪ੍ਰਭ ਕੈਂ ਧਰਿ॥ ਆਨ ਨ ਬੀਆ ਤੇਰੀ ਸਮਸਰਿ। ਤੇਰੇ ਸੇਵਕ ਕਉ ਕਿਸ ਕੀ ਕਾਣਿ॥ ਸਾਕਤੁ ਭੂਲਾ ਫਿਰੈ ਬੇਬਾਣਿ॥੩॥ ਤੇਰੀ ਵਡਿਆਈ ਕਹੀ ਨ ਜਾਇ॥ ਜਹ ਕਹ ਰਾਖਿ ਲੈਹਿ ਗਲਿ ਲਾਇ॥ ਨਾਨਕ ਦਾਸ ਤੇਰੀ ਸਰਣਾਈ। ਪ੍ਰਭਿ ਰਾਖੀ ਪੈਜ ਵਜੀ ਵਾਧਾਈ॥੪॥੫

ਪਦ ਅਰਥ:- ਪ੍ਰਥਮੇ-ਪਹਿਲੀ। ਮਤਾ-ਸਲਾਹ। ਪਤ੍ਰੀ-ਚਿੱਠੀ। ਚਲਾਵਉ-ਭੇਜਾਂ। ਦੁਤੀਏ ਮਤਾ-ਦੂਜੀ ਸਲਾਹ। ਤ੍ਰਿਤੀਏ ਮਤਾ-ਤੀਜੀ ਸਲਾਹ। ਉਪਾਇਆ-ਉਪਾਉ। ਅਚਿੰਤ-ਨਿਸਚਿੰਤਤਾ। ਸਹਜਾਇਆ-ਆਤਮਕ ਅਡੋਲਤਾ। ਦੂਤ-ਵੈਰੀ। ਤਾਣੁ-ਬਲ। ਦੀਬਾਣੁ-ਆਸਰਾ। ਕੈਂ ਧਰਿ- ਕਿਹੜੇ ਪਾਸੇ। ਆਨ-ਹੋਰ। ਬੀਆ-ਦੂਜਾ। ਸਮਸਰਿ-ਬਰਾਬਰ। ਕਾਣਿ-ਮੁਥਾਜੀ। ਸਾਕਤੁ-ਰੱਬ ਤੋਂ ਟੁੱਟਾ ਹੋਇਆ। ਬੇਬਾਣਿ-ਉਜਾੜ ਵਿੱਚ।

## ਰਾਗੁ ਆਸਾ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਸੰਰੰ | ਗੰਰੰ | ਸੰਨ | ਧਪ | ਮ | ਪ | ਧ | - |
| | | | | | | | | ਮS | SS | ਹਾS | SS | ਅ | ਨੰ | ਦ | S |
| ਸੰ | ਨ | ਧ | ਪ | ਪਧ | ਪਮ | ਗਰ | ਸ | ਸ | ਰ | ਗ | ਸ | ਰ | ਮ | ਪ | ਧ |
| ਅ | ਚਿੰ | ਤ | S | ਸਹ | ਜਾS | ਇS | ਆ | ਦੁ | ਸ | ਮ | ਨ | ਦੂ | S | ਤ | S |
| ਪ | ਧ | ਪ | ਮ | ਗ | ਰ | ਗ | ਸ | | | | | | | | |
| ਮੁ | ਏ | ਸੁ | ਖੁ | ਪਾ | ਇ | ਆ | S | | | | | | | | |
| × | | | | 2 | | | | 0 | | | | 3 | | | |
| | | | | | | | ਅੰਤਰਾ | ਮਮ | ਪ | ਧ | - | ਸੰ | ਸੰ | ਰੰ | ਸੰ |
| | | | | | | | | ਪ੍ਰ | ਥ | ਮੇ | S | ਮ | ਤਾ | ਜਿ | S |
| ਰੰ | ਰੰਰੰ | - | ਸੰ | ਸੰਰੰ | ਗੰਰੰ | ਸੰਨ | ਧ | ਮ | ਪ | ਧ | ਪ | ਸੰ | ਨ | ਧ | ਪ |
| ਪ | ਤ੍ਰੀ | S | S | ਚS | ਲਾS | ਵਉ | S | ਦੁ | ਤੀ | ਏ | S | ਮ | ਤਾ | S | S |
| ਪਪ | ਧ | ਮ | ਮ | ਗਗ | ਰ | ਗਗ | ਸ | | | | | | | | |
| ਦੁਇ | ਮਾ | ਨੁ | ਖ | ਪਹੁ | ਚਾ | ਵਉ | S | | | | | | | | |
| × | | | | 2 | | | | 0 | | | | 3 | | | |

## ਆਸਾ ਮਹਲਾ ੩ (੩੬੩)

ਭਗਤਿ ਰਤਾ ਜਨੁ ਸਹਜਿ ਸੁਭਾਇ।। ਗੁਰ ਕੈ ਭੈ ਸਾਚੈ ਸਾਚਿ ਸਮਾਇ।। ਬਿਨੁ ਗੁਰ ਪੂਰੇ ਭਗਤਿ ਨ ਹੋਇ।। ਮਨਮੁਖ ਰੁੰਨੇ ਅਪਨੀ ਪਤਿ ਖੋਇ।।੧।। ਮੇਰੇ ਮਨ ਹਰਿ ਜਪਿ ਸਦਾ ਧਿਆਇ।। ਸਦਾ ਅਨੰਦੁ ਹੋਵੈ ਦਿਨੁ ਰਾਤੀ ਜੋ ਇਛੈ ਸੋਈ ਫਲੁ ਪਾਇ।।੧।।ਰਹਾਉ।। ਗੁਰ ਪੂਰੇ ਤੇ ਪੂਰਾ ਪਾਏ।। ਹਿਰਦੈ ਸਬਦੁ ਸਚੁ ਨਾਮੁ ਵਸਾਏ।। ਅੰਤਰੁ ਨਿਰਮਲੁ ਅੰਮ੍ਰਿਤ ਸਰਿ ਨਾਏ।। ਸਦਾ ਸੂਚੇ ਸਾਚਿ ਸਮਾਏ।।੨।। ਹਰਿ ਪ੍ਰਭੁ ਵੇਖੈ ਸਦਾ ਹਜੂਰਿ।। ਗੁਰ ਪਰਸਾਦਿ ਰਹਿਆ ਭਰਪੂਰਿ।। ਜਹਾ ਜਾਉ ਤਹ ਵੇਖਾ ਸੋਇ।। ਗੁਰ ਬਿਨੁ ਦਾਤਾ ਅਵਰੁ ਨ ਕੋਇ।।੩।। ਗੁਰੁ ਸਾਗਰੁ ਪੂਰਾ ਭੰਡਾਰ।। ਊਤਮ ਰਤਨ ਜਵਾਹਰ ਅਪਾਰ।। ਗੁਰ ਪਰਸਾਦੀ ਦੇਵਣਹਾਰੁ।। ਨਾਨਕ ਬਖਸੇ ਬਖਸਣਹਾਰੁ।।੪।।੯।।੪੮।।

ਪਦ ਅਰਥਃ-ਰਤਾ-ਰੰਗਿਆ ਹੋਇਆ। ਸਹਜਿ-ਆਤਮਕ ਅਡੋਲਤਾ ਵਿੱਚ। ਸੁਭਾਇ-ਪ੍ਰੇਮ ਵਿੱਚ। ਭੈ-ਡਰ, ਅਦਬ। ਪਤਿ-ਇੱਜ਼ਤ। ਖੋਇ-ਗਵਾ ਕੇ। ਸਾਗਰੁ-ਸਮੁੰਦਰ। ਪੂਰਾ-ਭਰਿਆ ਹੋਇਆ। ਭੰਡਾਰ-ਖ਼ਜ਼ਾਨਾ।

## ਰਾਗੁ ਆਸਾ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | | ਰ | ਮ | ਪ | ਧ |
| | | | | | | | | | | | | ਮੇ | ਰੇ | ਮ | ਨ |
| ਸੰ | ਸੰ | ਰੰ | ਸੰ | ਨ | - | ਸੰ | ਨ | ਧ | - | ਪ | - | ਧ | - | ਪ | ਧ |
| ਹ | ਰਿ | ਜ | ਪਿ | ਸ | S | ਦਾ | ਧਿ | ਆ | S | ਇ | S | ਸ | - | ਦਾ | S |
| ਮ | ਪ | ਮ | - | ਧ | ਪ | ਮ | ਗ | ਰ | ਗ | ਸ | - | ਰ | ਮ | ਪ | ਧ |
| ਅ | ਨੰ | ਦੁ | S | ਹੋ | ਵੈ | ਦਿ | ਨੁ | ਰਾ | S | ਤੀ | S | ਜੋ | S | S | S |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਸੰ | ਨ | ਧ | ਪ | ਮ | ਪ | ਧ | ਪ | ਪਧ | ਪਮ | ਗਰ | ਗਸ | | | | |
| ਇ | S | ਛੈ | S | ਸੋ | ਈ | ਫ | ਲੁ | ਪਾS | SS | ਇS | SS | | | | |
| × | | | | 2 | | | | 0 | | | | 3 | | | |
| | | | | | | | | ਅੰਤਰਾ | | | | ਮ | ਮ | ਪ | ਧ |
| | | | | | | | | | | | | ਭ | ਗ | ਤਿ | S |
| ਸੰ | ਸੰ | ਰੰ | ਸੰ | ਸੰ | ਰੰ | ਗੰ | ਰੰ | ਸੰ | ਨ | ਧ | ਪ | ਸੰ | ਰੰ | ਸੰ | ਨ |
| ਰ | ਤਾ | ਜ | ਨੁ | ਸ | ਹ | ਜਿ | S | ਸੁ | ਭਾ | ਇ | S | ਗੁ | ਰ | ਕੈ | S |
| ਧ | - | ਮ | ਪ | ਧ | ਪ | ਮ | ਗ | ਸਰ | ਗਰ | ਸਰ | ਗਸ | | | | |
| ਭੈ | S | ਸਾ | ਚੈ | ਸਾ | S | ਚਿ | S | ਸS | ਮਾS | ਇS | SS | | | | |
| × | | | | 2 | | | | 0 | | | | 3 | | | |

## ਆਸਾ ਮਹਲਾ ੪ (੩੬੬-੬੭)

ਮੇਰੈ ਮਨਿ ਤਨਿ ਪ੍ਰੇਮੁ ਨਾਮੁ ਆਧਾਰੁ॥ ਨਾਮੁ ਜਪੀ ਨਾਮੋ ਸੁਖ ਸਾਰੁ॥੧॥ ਨਾਮੁ ਜਪਹੁ ਮੇਰੇ ਸਾਜਨ ਸੈਨਾ॥ ਨਾਮ ਬਿਨਾ ਮੈ ਅਵਰੁ ਨ ਕੋਈ ਵਡੈ ਭਾਗਿ ਗੁਰਮੁਖਿ ਹਰਿ ਲੈਨਾ॥੧॥ ਰਹਾਉ॥ ਨਾਮ ਬਿਨਾ ਨਹੀ ਜੀਵਿਆ ਜਾਇ॥ ਵਡੈ ਭਾਗਿ ਗੁਰਮੁਖਿ ਹਰਿ ਪਾਇ॥੨॥ ਨਾਮਹੀਨ ਕਾਲਖ ਮੁਖਿ ਮਾਇਆ॥ ਨਾਮ ਬਿਨਾ ਧ੍ਰਿਗੁ ਧ੍ਰਿਗੁ ਜੀਵਾਇਆ॥੩॥ ਵਡਾ ਵਡਾ ਹਰਿ ਭਾਗ ਕਰਿ ਪਾਇਆ॥ ਨਾਨਕ ਗੁਰਮੁਖਿ ਨਾਮੁ ਦਿਵਾਇਆ॥੪॥੪॥੫੬॥

ਪਦ ਅਰਥ:- ਆਧਾਰੁ-ਆਸਰਾ। ਸੁਖ ਸਾਰੁ-ਸੁੱਖਾਂ ਦਾ ਤੱਤ। ਸਾਜਨ ਸੈਨਾ-ਸੱਜਣੋ ਮਿੱਤਰੋ। ਧ੍ਰਿਗੁ-ਫਿਟਕਾਰ-ਯੋਗ। ਭਾਗ ਕਰਿ-ਕਿਸਮਤਿ ਨਾਲ।

### ਰਾਗੁ ਆਸਾ ਤੀਨ ਤਾਲ ਮਾਤਰਾਂ-16 ਮੱਧ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | ਅਸਥਾਈ | ਪਧ | ਪਮ | ਗਰ | ਸ | ਰ | ਮਮ | ਪ | ਧ |
| | | | | | | | | ਨਾS | SS | ਮੁS | S | ਜ | ਪਹੁ | ਮੇ | ਰੇ |
| ਸੰ | - | ਰੰ | ਸੰ | ਨ | ਸੰਨ | ਧ | ਪ | ਧ | ਪ | ਮ | ਪ | ਸੰ | ਨ | ਧ | ਪ |
| ਸਾ | S | ਜ | ਨ | ਸੈ | SS | ਨਾ | S | ਨਾ | S | ਮ | S | ਬਿ | ਨਾ | ਮੈ | S |
| ਮ | ਗ | ਰ | ਸ | ਸ | ਰ | ਗ | ਸ | ਰ | - | ਮ | - | ਪ | - | ਧ | - |
| ਅ | ਵ | ਰੁ | ਨ | ਕੋ | S | ਈ | S | ਵ | S | ਡੈ | S | ਭਾ | S | ਗਿ | S |
| ਸੰਸੰ | ਸੰਸੰ | ਰੰ | ਸੰ | ਸੰਰੰ | ਸੰਨ | ਧ | ਪ | | | | | | | | |
| ਗੁਰ | ਮੁਖਿ | ਹ | ਰਿ | ਲੈ | SS | ਨਾ | S | | | | | | | | |
| × | | | | 2 | | | | 0 | | | | 3 | | | |
| | | | | | | | ਅੰਤਰਾ | ਮ | ਪ | ਧ | ਧ | ਸੰ | ਸੰ | ਰੰਰੰ | ਸੰ |
| | | | | | | | | ਮੇ | ਰੈ | ਮ | ਨਿ | ਤ | ਨਿ | ਪ੍ਰੇ | ਮੁ |
| ਸੰ | ਰੰ | ਗੰ | ਰੰ | ਸੰ | ਨ | ਧ | ਪ | ਸੰ | ਰੰ | ਸੰ | ਨ | ਧ | ਪ | ਮ | - |
| ਨਾ | S | ਮੁ | S | ਆ | ਧਾ | ਰੁ | S | ਨਾ | S | ਮੁ | S | ਜ | S | ਪੀ | S |
| ਪ | ਧ | ਪ | ਮ | ਗ | ਰ | ਸਰ | ਗਸ | | | | | | | | |
| ਨਾ | ਮੋ | ਸੁ | ਖ | ਸਾ | S | ਰੁS | SS | | | | | | | | |
| × | | | | 2 | | | | 0 | | | | 3 | | | |

## ਆਸਾ ਮਹਲਾ ੧ (੩੫੬)

ਆਪਿ ਕਰੇ ਸਚੁ ਅਲਖ ਅਪਾਰੁ।। ਹਉ ਪਾਪੀ ਤੂੰ ਬਖਸਣਹਾਰੁ।।੧।। ਤੇਰਾ ਭਾਣਾ ਸਭੁ ਕਿਛੁ ਹੋਵੈ।। ਮਨਹਠਿ ਕੀਚੈ ਅੰਤਿ ਵਿਗੋਵੈ।।੧।। ਰਹਾਉ।। ਮਨਮੁਖ ਕੀ ਮਤਿ ਕੂੜਿ ਵਿਆਪੀ।। ਬਿਨੁ ਹਰਿ ਸਿਮਰਣ ਪਾਪਿ ਸੰਤਾਪੀ।।੨।। ਦੁਰਮਤਿ ਤਿਆਗਿ ਲਾਹਾ ਕਿਛੁ ਲੇਵਹੁ।। ਜੋ ਉਪਜੈ ਸੋ ਅਲਖ ਅਭੇਵਹੁ।।੩।। ਐਸਾ ਹਮਰਾ ਸਖਾ ਸਹਾਈ।। ਗੁਰ ਹਰਿ ਮਿਲਿਆ ਭਗਤਿ ਦ੍ਰਿੜਾਈ।।੪।। ਸਗਲੀਂ ਸਉਦੀਂ ਤੋਟਾ ਆਵੈ।। ਨਾਨਕ ਰਾਮ ਨਾਮੁ ਮਨਿ ਭਾਵੈ।।੫।।੨੪।।

ਪਦ ਅਰਥ:- ਵਿਗੋਵੈ-ਖੁਆਰ ਹੁੰਦਾ ਹੈ। ਕੂੜਿ-ਮਾਇਆ ਦੇ ਮੋਹ ਵਿੱਚ। ਵਿਆਪੀ-ਗ੍ਰਸੀ ਰਹਿੰਦੀ ਹੈ। ਸੰਤਾਪੀ-ਦੁਖੀ। ਦੁਰਮਤਿ-ਭੈੜੀ ਮੱਤ। ਲਾਹਾ-ਲਾਭ। ਅਭੇਵਹੁ-ਅਭੇਦ ਪ੍ਰਭੂ ਤੋਂ। ਸਉਦੀਂ-ਸੌਦਿਆਂ ਵਿੱਚ। ਤੋਟਾ-ਘਾਟਾ।

### ਰਾਗੁ ਆਸਾ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਪਧ | ਸੰਨ | ਧ | ਪ | ਧ | ਪ | ਮ | - |
| | | | | | | | | ਤੇS | SS | ਰਾ | S | ਭਾ | S | ਣਾ | S |
| ਗ | ਗ | ਰ | ਸ | ਸ | ਰ | ਗ | ਸ | ਰ | ਮ | ਪ | ਧ | ਸੰ | ਨ | ਧ | ਪ |
| ਸ | ਭੁ | ਕਿ | ਛੁ | ਹੋ | S | ਵੈ | S | ਮ | ਨ | ਹ | ਠਿ | ਕੀ | S | ਚੈ | S |
| ਮ | ਪ | ਮ | - | ਗ | ਰ | ਗ | ਸ | | | | | | | | |
| ਅੰ | S | ਤਿ | S | ਵਿ | ਗੋ | ਵੈ | S | | | | | | | | |
| × | | | | 2 | | | | 0 | | | | 3 | | | |

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | ਅੰਤਰਾ | | ਮ | ਪ | ਧ | - | ਸੰ | ਸੰ | ਰੰ | ਸੰ |
| | | | | | | | | ਆ | S | ਪਿ | S | ਕ | ਰੇ | ਸ | ਚੁ |
| ਸੰ | ਸੰ | ਰੰ | ਗੰ | ਰੰ | - | ਸੰ | - | ਸੰਸੰ | ਰੰ | ਸੰ | ਨ | ਧ | - | ਪ | - |
| ਅ | ਲ | ਖ | ਅ | ਪਾ | S | ਰੁ | S | ਹਉ | S | ਪਾ | S | ਪੀ | S | S | S |
| ਧ | ਪਪ | ਮ | ਗ | ਰ | ਗ | ਸ | - | | | | | | | | |
| ਤੂੰ | ਬਖ | ਸ | ਣ | ਹਾ | S | ਰੁ | S | | | | | | | | |
| × | | | | 2 | | | | 0 | | | | 3 | | | |

## (ਤ੍ਵ ਪ੍ਰਸਾਦਿ।। ਕਬਿਤ।।) ਅਕਾਲ ਉਸਤਤ ਪਾਤਸ਼ਾਹੀ ੧੦

ਕਹੂੰ ਗੀਤ ਕੇ ਗਵੱਯਾ ਕਹੂੰ ਬੇਨ ਕੇ ਬਜੱਯਾ ਕਹੂੰ ਨ੍ਰਿਤ ਕੇ ਨਚੱਯਾ ਕਹੂੰ ਨਰ ਕੋ ਅਕਾਰ ਹੋ।। ਕਹੂੰ ਬੇਦ ਬਾਨੀ ਕਹੂੰ ਕੋਕ ਕੀ ਕਹਾਨੀ ਕਹੂੰ ਰਾਜਾ ਕਹੂੰ ਰਾਨੀ ਕਹੂੰ ਨਾਰ ਕੇ ਪ੍ਰਕਾਰ ਹੋ।। ਕਹੂੰ ਬੇਨ ਕੇ ਬਜੱਯਾ ਕਹੂੰ ਧੇਨ ਕੇ ਚਰੱਯਾ ਕਹੂੰ ਲਾਖਨ ਲਵੱਯਾ ਕਹੂੰ ਸੁੰਦਰ ਕੁਮਾਰ ਹੋ।। ਸੁਧਤਾ ਕੀ ਸਾਨ ਹੋ ਕਿ ਸੰਤਨ ਕੇ ਪ੍ਰਾਨ ਹੋ ਕਿ ਦਾਤਾ ਮਹਾ ਦਾਨ ਹੋ ਕਿ ਨ੍ਰਿਦੋਖੀ ਨਿਰੰਕਾਰ ਹੋ।।੮।।੧੮।।

ਪਦ ਅਰਥ:- ਅਕਾਰ-ਸਰੂਪ। ਧੇਨ-ਗਊ। ਚਰੱਯਾ-ਚਰਾਨ ਵਾਲੇ। ਲਾਖਨ-ਊਜ, ਤੁਹਮਤ, ਇਲਜ਼ਾਮ। ਲਵੱਯਾ-ਲੈਣ ਵਾਲੇ। ਸੁਧਤਾ-ਪਵਿੱਤਰਤਾ। ਸਾਨ-ਵਡਿਆਈ ਸੋਭਾ। ਪ੍ਰਾਨ-ਜੀਵਨ। ਨ੍ਰਿਦੋਖੀ-ਨਿਰਦੋਸ਼। ਨਿਰੰਕਾਰ-ਸਰੀਰ (ਵਜੂਦ) ਰਹਿਤ।

## ਰਾਗੁ ਆਸਾ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਸ | ਰ | ਗ | ਰ | ਰ | ਮ | ਪ | ਧ |
| | | | | | | | | ਕ | ਹੂੰ | ਗੀ | ਤ | ਕੇ | ਗ | ਵੱ | ਯਾ |
| ਸੰ | ਰੰ | ਸੰ | ਨ | ਧ | ਧ | ਪ | ਪ | ਪ | ਧ | ਸੰਸੰ | ਸੰ | ਨ | ਨ | ਧ | ਪ |
| ਕ | ਹੂੰ | ਬੇ | ਨ | ਕੇ | ਬ | ਜੱ | ਯਾ | ਕ | ਹੂੰ | ਨ੍ਰਿ | ਤ | ਕੇ | ਨ | ਚੱ | ਯਾ |
| ਮ | ਮ | ਗਗ | ਰ | ਸ | ਰ | ਗ | ਸ | | | | | | | | |
| ਕ | ਹੂੰ | ਨਰ | ਕੋ | ਅ | ਕਾ | ਰ | ਹੋ | | | | | | | | |
| × | | | | 2 | | | | 0 | | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਮ | ਪ | ਧ | ਧ | ਸੰ | ਰੰ | ਸੰ | - |
| | | | | | | | | ਕ | ਹੂੰ | ਬੇ | ਦ | ਬਾ | S | ਨੀ | S |
| ਸੰ | ਰੰ | ਗੰ | ਰੰ | ਸੰ | ਨ | ਧ | ਪ | ਪ | ਧ | ਸੰ | ਨ | ਧ | ਪ | ਮ | ਮ |
| ਕ | ਹੂੰ | ਕੋ | ਕ | ਕੀ | ਕ | ਹਾ | ਨੀ | ਕ | ਹੂੰ | ਰਾ | ਜਾ | ਕ | ਹੂੰ | ਰਾ | ਨੀ |
| ਧਧ | ਪ | ਮ | ਮ | ਗਗ | ਰ | ਗ | ਸ | | | | | | | | |
| ਕਹੂੰ | ਨਾ | ਰ | ਕੇ | ਪ੍ਰ | ਕਾ | ਰ | ਹੋ | | | | | | | | |
| × | | | | 2 | | | | 0 | | | | 3 | | | |

### ੧ਓ ਸਤਿਗੁਰ ਪ੍ਰਸਾਦਿ।। ਰਾਗੁ ਆਸਾ ਮਹਲਾ ੯।। (੪੧੧)

ਬਿਰਥਾ ਕਹਉ ਕਉਨ ਸਿਉ ਮਨ ਕੀ। ਲੋਭਿ ਗ੍ਰਸਿਓ ਦਸ ਹੂ ਦਿਸ ਧਾਵਤ ਆਸਾ ਲਾਗਿਓ ਧਨ ਕੀ।।੧।। ਰਹਾਉ।। ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ। ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ।।੧।। ਮਾਨਸ ਜਨਮ ਅਕਾਰਥ ਖੋਵਤ ਲਾਜ ਨ ਲੋਕ ਹਸਨ ਕੀ। ਨਾਨਕ ਹਰਿ ਜਸੁ ਕਿਉ ਨਹੀ ਗਾਵਤ ਕੁਮਤਿ ਬਿਨਾਸੈ ਤਨ ਕੀ।।੨।।੧।।੨੩੩।।

ਪਦ ਅਰਥ:- ਬਿਰਥਾ-ਪੀੜਾ, ਭੈੜੀ ਹਾਲਤ। ਕਉਨ ਸਿਉ-ਕਿਸ ਨੂੰ। ਗ੍ਰਸਿਓ-ਫਸਿਆ ਹੋਇਆ। ਦਸ ਹੂ ਦਿਸ-ਦਸੀਂ ਪਾਸੀਂ। ਆਸਾ-ਤਾਂਘ। ਹੇਤਿ-ਵਾਸਤੇ। ਸੇਵ-ਸੇਵਾ, ਖ਼ੁਸ਼ਾਮਦ। ਜਨ ਜਨ ਕੀ-ਬੰਦੇ ਕੁਬੰਦੇ ਦੀ, ਹਰੇਕ ਜਨ ਦੀ। ਸੁਆਨ-ਕੁੱਤਾ। ਸੁਧ-ਸੂਝ। ਅਕਾਰਥ-ਵਿਅਰਥ। ਲਾਜ-ਸ਼ਰਮ। ਕੁਮਤਿ-ਖੋਟੀ ਮੱਤ।

## ਰਾਗੁ ਆਸਾ ਤਾਲ ਸੂਲ ਫਾਕ ਮਾਤਰਾਂ-10 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਗ | ਗ | ਰ | ਸ | ਰ | - | - | ਸਸ | - | - |
| ਬਿ | ਰ | ਥਾ | S | ਕ | S | S | ਹਉ | S | S |
| ਰਰ | ਰ | ਮ | ਮ | ਪ | ਪ | ਧ | - | ਪ | ਧ |
| ਕਉ | ਨ | ਸਿ | ਉ | ਮ | ਨ | ਕੀ | S | S | S |
| ਸੰ | ਨ | ਧ | ਪ | ਮ | ਪ | ਮ | ਗਗ | ਰ | - |
| ਬਿ | ਰ | ਥਾ | S | ਕ | S | S | ਹਉ | S | S |

ਰਾਗੁ ਆਸਾ

| | | | | | | | | | |
|---|---|---|---|---|---|---|---|---|---|
| ਸਸ | ਰ | ਮ | ਗ | ਰ | ਸ | ਗ | ਰ | ਸ | - |
| ਕਉ | ਨ | ਸਿ | ਉ | ਮ | ਨ | ਕੀ | ऽ | ऽ | ऽ |
| × | | 0 | | 2 | | 3 | | 0 | |

ਅੰਤਰਾ

| | | | | | | | | | |
|---|---|---|---|---|---|---|---|---|---|
| ਮ | - | ਪ | ਧ | ਸੰਸੰ | ਸੰ | - | ਰੰ | ਸੰ | - |
| ਲੋ | ऽ | ਭਿ | ऽ | ਗੁ | ਸਿ | ऽ | ਓ | ऽ | ऽ |
| ਨਨ | ਨ | ਸੰ | ਨ | ਧ | - | - | ਪ | - | ਪ |
| ਦਸ | ਹੂ | ਦਿ | ਸ | ਧਾ | ऽ | ऽ | ਵ | ऽ | ਤ |
| ਧ | - | ਧ | ਪ | ਪ | ਧ | ਮ | ਪ | ਮ | - |
| ਆ | ऽ | ਸਾ | ऽ | ਲਾ | ऽ | ਗਿ | ऽ | ਓ | ऽ |
| ਗ | - | ਮ | ਗ | ਰ | ਸ | ਰ | - | ਗ | ਸ |
| ਧ | ऽ | ऽ | ऽ | ਨ | ऽ | ਕੀ | ऽ | ऽ | ऽ |
| × | | 0 | | 2 | | 3 | | 0 | |

ਤਾਨਾਂ ਤੇ ਤਿਹਾਈਆਂ:-

1) ਸਰ ਮਪ ਧਪ ਮਪ ਸੰਨ ਧਪ ਮਗ ਰਸ ਸਰ ਗਸ
2) ਮਪ ਧਪ ਸੰਰੰ ਸੰਨ ਧਪ ਮਪ ਮਗ ਰਸ ਸਰ ਗਸ
3) ਮਪ ਧਪ ਮਗ ਰਸ ਮਪ ਧਪ ਸੰਨ ਧਪ ਮਗ ਰਸ

1) 5ਵੀਂ ਮਾਤਰ ਤੋਂ | ਰ ਸਸ / ਕ ਹਉ | ਤਿੰਨ ਵਾਰ ਬਰਾਬਰ ਦੀ ਲੈਅ ਨਾਲ ਗਾ ਕੇ ਸੱਮ ਆ ਜਾਵੇਗਾ।

2) ਦੂਜੀ ਮਾਤਰ ਤੋਂ | ਗ ਰ ਸ / ਥਿ ਰ ਥਾ | ਬਰਾਬਰ ਦੀ ਲੈਅ ਨਾਲ ਤਿੰਨ ਵਾਰ ਲੈਣ ਨਾਲ ਸੱਮ ਆ ਜਾਵੇਗਾ।

3) | ਰ - ਸਸ - - / ਕ ऽ ਹਉ ऽ ऽ | ਪੰਜ ਮਾਤਰਾਂ ਦੇ ਇਸ ਟੁਕੜੇ ਨੂੰ ਛੇਵੀਂ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਦੀ ਲੈਅ ਵਿੱਚ ਲੈ ਕੇ ਸੱਮ ਤੇ ਮੁਕਾ ਕਰਨਾ ਹੈ।

## ਰਾਗੁ ਆਸਾ ਛੰਤ ਮਹਲਾ ੪ ਘਰੁ ੧ (੪੪੨)

ੴ ਸਤਿਗੁਰ ਪ੍ਰਸਾਦਿ।। ਜੀਵਨੋ ਮੈ ਜੀਵਨੁ ਪਾਇਆ ਗੁਰਮੁਖਿ ਭਾਏ ਰਾਮ।। ਹਰਿ ਨਾਮੋ ਹਰਿ ਨਾਮੁ ਦੇਵੈ ਮੇਰੈ ਪ੍ਰਾਨਿ ਵਸਾਏ ਰਾਮ।। ਹਰਿ ਹਰਿ ਨਾਮੁ ਮੇਰੈ ਪ੍ਰਾਨਿ ਵਸਾਏ ਸਭੁ ਸੰਸਾ ਦੂਖੁ ਗਵਾਇਆ।। ਅਦਿਸਟੁ ਅਗੋਚਰੁ ਗੁਰ ਬਚਨਿ ਧਿਆਇਆ ਪਵਿਤ੍ਰ ਪਰਮ ਪਦੁ ਪਾਇਆ।। ਅਨਹਦ ਧੁਨਿ ਵਾਜਹਿ ਨਿਤ ਵਾਜੇ ਗਾਈ ਸਤਿਗੁਰ ਬਾਣੀ।। ਨਾਨਕ ਦਾਤਿ ਕਰੀ ਪ੍ਰਭਿ ਦਾਤੈ ਜੋਤੀ ਜੋਤਿ ਸਮਾਣੀ।।੧।।

ਪਦ ਅਰਥ:- ਜੀਵਨੋ-ਆਤਮਕ ਜੀਵਨ। ਭਾਏ-ਪ੍ਰਭੂ ਜੀ ਪਿਆਰੇ ਲੱਗਣ ਲਗ ਪਏ। ਮੇਰੈ ਪ੍ਰਾਨਿ-ਮੇਰੇ ਹਰੇਕ ਸਾਹ ਦੇ ਵਿੱਚ। ਸੰਸਾ-ਸਹਿਮ। ਅਦਿਸਟੁ-ਨਾ ਦਿਸਣ ਵਾਲਾ। ਅਗੋਚਰੁ-ਗਿਆਨ ਇੰਦ੍ਰੀਆਂ ਦੀ ਪਹੁੰਚ ਤੋਂ ਪਰੇ। ਪਰਮ ਪਦੁ- ਸਭ ਤੋਂ ਉੱਚਾ ਆਤਮਕ ਦਰਜਾ। ਅਨਹਦ ਧੁਨਿ-ਆਪਣੇ ਆਪ ਇੱਕ-ਰਸ ਧੁਨੀ।

## ਰਾਗੁ ਆਸਾ ਏਕ ਤਾਲ ਮਾਤਰਾਂ-12 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਧ | - | ਪ | ਧ | ਪ | ਮ | ਗ | ਰ | ਸ | ਰ | ਗ | ਸ |
| ਜੀ | S | ਵ | ਨੋ | S | ਮੈ | ਜੀ | ਵ | ਨੁ | ਪਾ | ਇ | ਆ |
| ਰਰ | ਰ | ਮ | ਪ | - | ਧ | ਸੰਨ | ਧ | ਪ | ਮਗ | ਰਗ | ਸ |
| ਗੁਰ | ਮੁ | ਖਿ | ਭਾ | S | ਏ | ਰਾS | S | S | ਮS | SS | S |
| × | | 0 | | 2 | | 0 | | 3 | | 4 | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਪਧ | ਮ | ਮ | ਪ | ਧ | ਪਧ | ਸੰ | - | ਸੰ | ਰੰ | - | ਸੰ |
| ਹS | ਰਿ | ਨਾ | ਮੋ | ਹ | ਰਿS | ਨਾ | S | ਮੁ | ਦੇ | S | ਵੈ |
| ਰੰ | - | ਸੰ | ਗੰਗੰ | ਰੰ | ਸੰ | ਨ | ਸੰ | ਨ | ਧ | - | ਪ |
| ਮੇ | S | ਰੈ | ਪ੍ਰਾ | S | ਨਿ | ਵ | ਸਾ | ਏ | ਰਾ | S | ਮ |
| ਪ | ਧ | ਪ | ਮਮ | - | ਪਮ | ਗ | ਰ | ਸ | ਰ | ਗ | ਸ |
| ਮੇ | S | ਰੈ | ਪ੍ਰਾ | S | ਨਿS | ਵ | ਸਾ | ਏ | ਰਾ | S | ਮ |
| × | | 0 | | 2 | | 0 | | 3 | | 4 | |

ਤਾਨਾਂ ਤੇ ਤਿਹਾਈਆਂ:-

| | | | | | | | | | | | | |
|---|---|---|---|---|---|---|---|---|---|---|---|---|
| 1) | ਮਪ | ਧਪ | ਮਗ | ਰਸ | ਸਰ | ਮਪ | ਧਪ | ਮਪ | ਸੰਨ | ਧਪ | ਮਗ | ਰਸ |
| 2) | ਪਧ | ਮਪ | ਧਪ | ਮਗ | ਰਸ | ਸਰ | ਮਪ | ਧਪ | ਸੰਨ | ਧਪ | ਮਗ | ਰਸ |
| 3) | ਮਪ | ਧਪ | ਮਗ | ਰਸ | ਮਪ | ਧਪ | ਸੰਨ | ਧਪ | ਮਗ | ਰਸ | ਸਰ | ਗਸ |

1) ਸੱਮ ਤੋਂ ਬਰਾਬਰ ਦੀ ਲੈਅ ਵਿੱਚ ਬੰਦਸ਼ ਅਨੁਸਾਰ 'ਜੀ S ਵ ਨੋ' 4 ਮਾਤਰਾਂ ਦੇ ਟੁਕੜੇ ਨੂੰ ਤਿੰਨ ਵਾਰ ਗਾਇਣ ਕਰਨ ਨਾਲ ਸੱਮ ਆ ਜਾਵੇਗਾ।

2) ਸੱਮ ਤੋਂ ਬੰਦਸ਼ ਅਨੁਸਾਰ 7ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ ਬਰਾਬਰ ਦੀ ਲੈਅ ਵਿੱਚ ਗਾ ਕੇ ਫਿਰ 10ਵੀਂ ਤੋਂ 12ਵੀਂ ਮਾਤਰਾਂ ਦੇ ਟੁਕੜੇ ਨੂੰ ਦੋ ਵਾਰ ਹੋਰ ਗਾਇਣ ਕਰਨ ਨਾਲ ਸੱਮ ਆ ਜਾਵੇਗਾ

3) ਬੰਦਸ਼ ਅਨੁਸਾਰ ਹੀ 7ਵੀਂ ਤੋਂ 12ਵੀਂ ਮਾਤਰ ਤੱਕ ਦੇ ਇਸ ਟੁਕੜੇ ਨੂੰ ਤਿੰਨ ਵਾਰ ਬਰਾਬਰ ਦੀ ਲੈਅ ਵਿੱਚ ਗਾਇਣ ਕਰ ਕੇ ਸੱਮ ਤੇ ਸਮਾਪਤ ਕਰਨਾ ਹੈ।

### ਆਸਾ ਮਹਲਾ ੫ (੩੮੫)

ਤੀਰਥਿ ਜਾਉ ਤ ਹਉ ਹਉ ਕਰਤੇ॥ ਪੰਡਿਤ ਪੂਛਉ ਤ ਮਾਇਆ ਰਾਤੇ॥੧॥ ਸੋ ਅਸਥਾਨੁ ਬਤਾਵਹੁ ਮੀਤਾ॥ ਜਾ ਕੈ ਹਰਿ ਹਰਿ ਕੀਰਤਨੁ ਨੀਤਾ॥੧॥ ਰਹਾਉ॥ ਸਾਸਤ੍ਰ ਬੇਦ ਪਾਪ ਪੁੰਨ ਵੀਚਾਰ॥ ਨਰਕਿ ਸੁਰਗਿ ਫਿਰਿ ਫਿਰਿ ਅਉਤਾਰ॥੨॥ ਗਿਰਸਤ ਮਹਿ ਚਿੰਤ ਉਦਾਸ ਅਹੰਕਾਰ॥ ਕਰਮ ਕਰਤ ਜੀਅ ਕਉ ਜੰਜਾਰ॥੩॥ ਪ੍ਰਭ ਕਿਰਪਾ ਤੇ ਮਨੁ ਵਸਿ ਆਇਆ॥ ਨਾਨਕ ਗੁਰਮੁਖਿ ਤਰੀ ਤਿਨਿ ਮਾਇਆ॥੪॥ ਸਾਧਸੰਗਿ ਹਰਿ ਕੀਰਤਨੁ ਗਾਈਐ॥ ਇਹੁ ਅਸਥਾਨੁ ਗੁਰੂ ਤੇ ਪਾਈਐ॥੧॥ ਰਹਾਉ ਦੂਜਾ॥੭॥੫੮॥

ਪਦ ਅਰਥ:- ਹਉ ਹਉ-ਮੈਂ (ਧਰਮੀਂ) ਮੈਂ (ਧਰਮੀ)। ਰਾਤੇ-ਮਸਤ। ਨੀਤਾ-ਨਿੱਤ, ਸਦਾ। ਅਉਤਾਰ-ਜਨਮ। ਉਦਾਸ-ਤਿਆਗ। ਕਰਮ-ਕਰਮ ਕਾਂਡ। ਜੰਜਾਰ-ਬੰਧਨ।

## ਰਾਗੁ ਆਸਾ ਏਕ ਤਾਲ ਮਾਤਰਾਂ -12 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਧ | ਪ | ਮ | ਮ | ਪ | - | ਮ | ਧ | - | - | ਪ | - |
| ਸੋ | ਤ | ਅ | ਸ | ਥਾ | ਤ | ਤ | ਨੁ | ਤ | ਤ | ਤ | ਤ |
| ਪ | ਪ | ਪ | ਧ | ਨ | - | ਸੰ | ਨ | ਧ | ਪ | ਧ | ਪ |
| ਬ | ਤਾ | ਵ | ਹੁ | ਮੀ | ਤ | ਤਾ | ਤ | ਤ | ਤ | ਤ | ਤ |
| ਧ | - | - | ਪ | - | ਧ | ਮ | - | ਪ | ਮ | - | ਗ |
| ਜਾ | ਤ | ਤ | ਕੈ | ਤ | ਤ | ਹ | ਤ | ਰਿ | ਹ | ਤ | ਰਿ |
| ਪ | ਧ | ਪ | ਮ | ਗ | - | ਮ | ਗ | ਰ | ਸ | ਗ | ਸ |
| ਕੀ | ਰ | ਤ | ਨੁ | ਨੀ | ਤ | ਤਾ | ਤ | ਤ | ਤ | ਤ | ਤ |
| × | | 0 | | 2 | | 0 | | 3 | | 4 | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਸੰ | ਗੰ | ਰੰ | ਸੰ | ਨ | ਧ | ਪ | ਧ | ਸੰ | - | ਰੰ | ਸੰ |
| ਤੀ | ਤ | ਰ | ਥਿ | ਜਾ | ਤ | ਉ | ਤ | ਤ | ਤ | ਤ | ਤ |
| ਸੰਸੰ | - | ਰੰਰੰ | ਸੰ | ਨ | - | ਸੰ | ਨ | ਧ | ਪ | ਧ | ਪ |
| ਹਉ | ਤ | ਹਉ | ਤ | ਕ | ਤ | ਰ. | ਤ | ਤੇ | ਤ | ਤ | ਤ |
| ਧ | - | - | ਪ | - | ਧ | ਮ | - | - | ਪਪ | ਮ | ਗ |
| ਪੰ | ਤ | ਤ | ਡਿ | ਤ | ਤ | ਪੂ | ਤ | ਤ | ਛਉ | ਤ | ਤ |
| ਪ | ਧ | ਪ | ਮ | ਗ | - | ਮ | ਗ | ਰ | ਸ | ਰ | ਸ |
| ਮਾ | ਇ | ਆ | ਤ | ਰਾ | ਤ | ਤੇ | ਤ | ਤ | ਤ | ਤ | ਤ |
| × | | 0 | | 2 | | 0 | | 3 | | 4 | |

### ਆਸਾ ਮਹਲਾ ੫ (੩੯੦)

ਠਾਕੁਰ ਸਿਉ ਜਾ ਕੀ ਬਨਿ ਆਈ॥ ਭੋਜਨ ਪੂਰਨ ਰਹੇ ਅਘਾਈ॥੧॥ ਕਛੂ ਨ ਥੋਰਾ ਹਰਿ ਭਗਤਨ ਕਉ॥ ਖਾਤ ਖਰਚਤ ਬਿਲਛਤ ਦੇਵਨ ਕਉ॥੧॥ ਰਹਾਉ॥ ਜਾ ਕਾ ਧਨੀ ਅਗਮ ਗੁਸਾਈ॥ ਮਾਨੁਖ ਕੀ ਕਹੁ ਕੇਤ ਚਲਾਈ॥੨॥ ਜਾ ਕੀ ਸੇਵਾ ਦਸ ਅਸਟ ਸਿਧਾਈ॥ ਪਲਕ ਦਿਸਟਿ ਤਾ ਕੀ ਲਾਗਹੁ ਪਾਈ॥੩॥ ਜਾ ਕਉ ਦਇਆ ਕਰਹੁ ਮੇਰੇ ਸੁਆਮੀ॥ ਕਹੁ ਨਾਨਕ ਨਾਹੀ ਤਿਨ ਕਾਮੀ॥੪॥੨੮॥੭੯॥

ਪਦ ਆਰਥ:- ਅਘਾਈ-ਰੱਜਿਆ। ਬਿਲਛਤ-ਆਨੰਦ ਮਾਣਦੇ। ਧਨੀ-ਮਾਲਕ। ਅਗਮ-ਅਪਹੁੰਚ। ਗੁਸਾਈ-ਖਸਮ। ਕੇਤ ਚਲਾਈ-ਕਿਤਨੀ ਕੁ-ਪੇਸ਼ ਜਾ ਸਕਦੀ ਹੈ। ਦਸ ਅਸਟ-ਦਸ ਤੇ ਅੱਠ, ਅਠਾਰਾਂ। ਸਿਧਾਈ-ਸਿੱਧੀਆਂ। ਦਿਸਟਿ-ਨਿਗਾਹ। ਪਾਈ-ਪੈਰੀਂ। ਕਾਮੀ-ਕਮੀਂ।

## ਰਾਗੁ ਆਸਾ ਤਾਲ ਆਡਾ ਚਾਰ ਤਾਲ ਮਾਤਰਾਂ-14 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਸ | ਰ | ਗ | ਰ | ਗ | ਸ | ਰ | ਮ | ਪ | ਧ | ਮ | ਗ | ਰਰ | ਸ |
| ਕ | ਛੂ | ਨ | ਥੋ | ਤ | ਰਾ | ਹ | ਰਿ | ਭ | ਗ | ਤ | ਨ | ਕਉ | ਤ |

| | | | | | | | | | | | | | |
|---|---|---|---|---|---|---|---|---|---|---|---|---|---|
| ਪ | ਧ | ਸੰ | ਨਨ | ਧ | ਪ | ਧ | ਪ | ਮ | ਮ | ਗ | ਰ | ਗ | ਸਸ |
| ਖਾ | ऽ | ਤ | ਖਰ | ਚ | ਤ | ਬਿ | ਲ | ਛ | ਤ | ਦੇ | ਵ | ਨ | ਕਉ |
| × | | 2 | | 0 | | 3 | | 0 | | 4 | | 0 | |

**ਅੰਤਰਾ**

| | | | | | | | | | | | | | |
|---|---|---|---|---|---|---|---|---|---|---|---|---|---|
| ਮ | ਪ | ਧ | ਸੰ | ਰੰ | ਸੰ | ਸੰ | ਰੰ | ਗੰ | ਰੰ | ਸੰ | ਨ | ਧ | ਪ |
| ਠਾ | ਕੁ | ਰ | ਸਿ | ਉ | ऽ | ਜਾ | ਕੀ | ਬ | ਨਿ | ਆ | ऽ | ਈ | ऽ |
| ਸੰ | ਰੰ | ਸੰ | ਨ | ਧ | ਪ | ਮ | ਪ | ਧ | ਮ | ਗ | ਰ | ਗ | ਸ |
| ਭੋ | ਜ | ਨ | ਪੂ | ਰ | ਨ | ਰ | ऽ | ਹੇ | ਅ | ਘਾ | ऽ | ਈ | ऽ |
| × | | 2 | | 0 | | 3 | | 0 | | 4 | | 0 | |

**ਤਾਨਾਂ ਤੇ ਤਿਹਾਈਆਂ:-**

1) ਮਪ ਧਪ ਸੰਨ ਧਪ ਮਪ ਧਪ ਮਗ ਰਸ ਸੰਰੰ ਸੰਨ ਧਪ ਮਗ ਰਸ ਗਸ

2) ਸਰ ਮਪ ਧਪ ਮਗ ਰਸ ਸਰ ਮਪ ਧਪ ਸੰਰੰ ਗੰਰੰ ਸੰਨ ਧਪ ਮਗ ਰਸ

3) ਪਧ ਮਪ ਮਗ ਰਸ ਸਰ ਗਸ ਪਧ ਮਪ ਸੰਨ ਧਪ ਮਗ ਰਸ ਸਰ ਗਸ

1) ਬਰਾਬਰ ਦੀ ਲੈਅ ਵਿੱਚ ਬੰਦਸ ਅਨੁਸਾਰ ਕ ਛੂ ਨ ਥੋ ऽ ਰਾ ਇਹ 6 ਮਾਤਰਾਂ ਦਾ ਟੁਕੜਾ ਪਹਿਲੀ ਮਾਤਰ ਤੋਂ ਲੈ ਕੇ ਇੱਕ ਮਾਤਰ ਦਾ ਦਮ ਫਿਰ ਥੋ ऽ ਰਾ ਫਿਰ ਇੱਕ ਮਾਤਰ ਦਾ ਦਮ (ਠਹਿਰਾ) ਫਿਰ 'ਥੋ ऽ ਰਾ' ਗਾ ਕੇ ਸੱਮ ਆ ਜਾਵੇਗਾ

2) ਬਰਾਬਰ ਦੀ ਲੈਅ ਵਿੱਚ ਭ ਗ ਤ ਨ ਇਹ 4 ਮਾਤਰਾਂ ਨੂੰ ਸੱਮ ਤੋਂ ਗਾ ਕੇ ਇੱਕ ਮਾਤਰ ਦਾ ਠਹਿਰਾ ਫਿਰ ਇਹੀ ਤੁਕ ਗਾ ਕੇ ਇੱਕ ਮਾਤਰ ਦਮ ਫਿਰ ਇਹੀ ਟੁਕੜਾ ਗਾ ਕੇ ਸੱਮ ਆ ਜਾਵੇਗਾ।

**ਆਸਾ ਮਹਲਾ ੫ (੩੮੨-੮੩)**

ਅੰਮ੍ਰਿਤੁ ਨਾਮੁ ਤੁਮ੍ਹਾਰਾ ਠਾਕੁਰ ਏਹੁ ਮਹਾ ਰਸੁ ਜਨਹਿ ਪੀਓ।। ਜਨਮ ਜਨਮ ਚੂਕੇ ਭੈ ਭਾਰੇ ਦੁਰਤੁ ਬਿਨਾਸਿਓ ਭਰਮੁ ਬੀਓ।।੧।। ਦਰਸਨੁ ਪੇਖਤ ਮੈ ਜੀਓ।। ਸੁਨਿ ਕਰਿ ਬਚਨ ਤੁਮ੍ਹਾਰੇ ਸਤਿਗੁਰ ਮਨੁ ਤਨੁ ਮੇਰਾ ਠਾਰੁ ਥੀਓ।।੧।। ਰਹਾਉ।। ਤੁਮਰੀ ਕ੍ਰਿਪਾ ਤੇ ਭਇਓ ਸਾਧਸੰਗੁ ਏਹੁ ਕਾਜੁ ਤੁਮ੍ ਆਪਿ ਕੀਓ।। ਦ੍ਰਿੜੁ ਕਰਿ ਚਰਣ ਗਹੇ ਪ੍ਰਭ ਤੁਮ੍ਰੇ ਸਹਜੇ ਬਿਖਿਆ ਭਈ ਖੀਓ।।੨।। ਸੁਖ ਨਿਧਾਨ ਨਾਮੁ ਪ੍ਰਭ ਤੁਮਰਾ ਏਹੁ ਅਬਿਨਾਸੀ ਮੰਤ੍ਰੁ ਲੀਓ।। ਕਰਿ ਕਿਰਪਾ ਮੋਹਿ ਸਤਿਗੁਰਿ ਦੀਨਾ ਤਾਪੁ ਸੰਤਾਪੁ ਮੇਰਾ ਬੈਰੁ ਗੀਓ।।੩।। ਧੰਨੁ ਸੁ ਮਾਣਸ ਦੇਹੀ ਪਾਈ ਜਿਤੁ ਪ੍ਰਭਿ ਅਪਨੈ ਮੇਲਿ ਲੀਓ।। ਧੰਨੁ ਸੁ ਕਲਿਜੁਗੁ ਸਾਧਸੰਗਿ ਕੀਰਤਨੁ ਗਾਈਐ ਨਾਨਕ ਨਾਮੁ ਅਧਾਰੁ ਹੀਓ।।੪।।੮।।੪੭।।

ਪਦ ਅਰਥ:- ਭੈ-ਡਰ। ਭਾਰੇ-ਬੋਝ, ਜ਼ਿੰਮੇਵਾਰੀਆਂ। ਦੁਰਤੁ-ਪਾਪ। ਬਿਨਾਸਿਓ-ਖਤਮ ਹੋ ਗਏ। ਭਰਮੁ ਬੀਓ-ਦੂਜੀ ਭਾਵ ਮਾਇਆ ਦੀ ਭਟਕਣਾ। ਠਾਰੁ-ਸੀਤਲ, ਸ਼ਾਂਤ। ਦ੍ਰਿੜੁ-ਪੱਕੇ, ਘੁੱਟ ਕੇ। ਗਹੇ-ਫੜ ਲਏ। ਬਿਖਿਆ-ਮਾਇਆ। ਖੀਓ-ਨਾਸ। ਸੁੱਖ ਨਿਧਾਨ-ਸੁੱਖਾਂ ਦੇ ਖਜਾਨੇਂ। ਗੀਓ-ਚਲਾ ਗਿਆ। ਅਧਾਰੁ-ਆਸਰਾ। ਹੀਓ-ਹਿਰਦੇ।

**ਰਾਗੁ ਆਸਾ ਤਾਲ ਫਰੋਦਸਤ ਮਾਤਰਾਂ-14 ਮੱਧ ਲੈਅ**

**ਅਸਥਾਈ**

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਸ | ਰ | ਗ | ਸ | ਰ | ਮ | ਪ | ਧ | ਪ | ਮ | ਗ | ਰ | ਗ | ਸ |
| ਦ | ਰ | ਸ | ਨੁ | ਪੇ | ऽ | ਖ | ਤ | ਮੈ | ऽ | ऽ | ਜੀ | ऽ | ਓ |

## ਰਾਗੁ ਆਸਾ

| | | | | | | | | | | | | | |
|---|---|---|---|---|---|---|---|---|---|---|---|---|---|
| ਰ | ਮ | ਪ | ਪ | ਧ | ਧ | ਪ | ਧ | ਸੰ | ਨ | ਧ | ਮਮ | ਧ | ਪ |
| ਸੁ | ਨਿ | ਕ | ਰਿ | ਬ | ਚ | ਨ | S | ਤੁ | ਮਾ | ਰੇ | ਸਤਿ | ਗੁ | ਰ |
| ਧ | ਧ | ਧ | ਪ | ਮ | - | ਗ | - | ਰ | - | ਸ | ਰ | ਗ | ਸ |
| ਮ | ਨੁ | ਤ | ਨੁ | ਮੇ | S | ਰਾ | S | ਠਾ | S | ਰੁ | ਥੀ | S | ਓ |
| × | | 0 | | 2 | | 3 | | 4 | | | 5 | | |

### ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| ਮ | - | ਪਪ | ਪ | ਧ | - | ਸੰ | - | ਸੰ | ਰੰ | ਰੰ | ਗੰ | ਰੰ | ਸੰ |
| ਅੰ | S | ਮ੍ਰਿ | ਤੁ | ਨਾ | S | ਮੁ | S | ਤੁ | ਮਾ | ਰਾ | ਠਾ | ਕੁ | ਰ |
| ਸੰ | ਰੰ | ਗੰ | ਰੰ | ਸੰ | ਨ | ਧ | ਪ | ਮ | ਪਪ | ਮ | ਗ | ਰ | ਸ |
| ਏ | S | ਹੁ | S | ਮ | ਹਾ | ਰ | ਸੁ | ਜ | ਨਹਿ | S | ਪੀ | S | ਓ |
| × | | 0 | | 2 | | 3 | | 4 | | | 5 | | |

**ਤਾਨਾਂ ਤੇ ਤਿਹਾਈਆਂ:- ਤਾਨਾਂ ਆਡਾ ਚਾਰ ਤਾਲ ਬੰਦਸ਼ ਵਾਲੀਆਂ ਹਨ:-**

1 ਸਮ ਤੋਂ ਪਹਿਲੀਆਂ 4 ਮਾਤਰਾਂ ਲੈ ਕੇ ਇੱਕ ਮਾਤਰ ਬਿਸਰਾਮ ਫਿਰ ਇਹੀ 4 ਮਾਤਰਾਂ ਦਾ ਟੁਕੜਾ ਬਿਸਰਾਮ ਫਿਰ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

2) | ਧ ਪ ਮ ਗ ਰ ਗ ਸ | 8ਵੀਂ ਮਾਤਰ ਤੋਂ ਇਹ 7 ਮਾਤਰਾਂ ਦਾ ਟੁਕੜਾ ਤਿੰਨ ਵਾਰ ਲੈਣ ਨਾਲ
| ਪੇ ਖ ਤ ਮੈ S ਜੀ ਓ | ਸੱਮ ਆ ਜਾਵੇਗਾ। 7ਵੀਂ ਮਾਤਰ ਤੇ ਪਹਿਲਾਂ ਖਤ ਦਾ ਉਚਾਰਨ।

### ਆਸਾ ਮਹਲਾ ੫ ਤਿਪਦੇ।। (੪੦੬-੪੦੭ )

ਓਹਾ ਪ੍ਰੇਮ ਪਿਰੀ।੧।। ਰਹਾਉ।। ਕਨਿਕ ਮਾਣਿਕ ਗਜ ਮੋਤੀਅਨ ਲਾਲਨ ਨਹ ਨਾਹ ਨਹੀ।੧।। ਰਾਜ ਨ ਭਾਗ ਨ ਹੁਕਮ ਨ ਸਾਦਨ।। ਕਿਛੁ ਕਿਛੁ ਨ ਚਾਹੀ।੨।। ਚਰਨਨ ਸਰਨਨ ਸੰਤਨ ਬੰਦਨ।। ਸੁਖੋ ਸੁਖੁ ਪਾਹੀ।। ਨਾਨਕ ਤਪਤਿ ਹਰੀ।। ਮਿਲੇ ਪ੍ਰੇਮ ਪਿਰੀ।੩।।੩।।੧੪੩।।

ਪਦ ਅਰਥ:- ਪ੍ਰੇਮ ਪਿਰੀ- ਪਿਆਰੇ ਦਾ ਪ੍ਰੇਮ। ਕਨਿਕ-ਸੋਨਾ। ਮਾਣਿਕ-ਮੋਤੀ। ਗਜ ਮੋਤੀਅਨ-ਵੱਡੇ ਵੱਡੇ ਮੋਤੀ। ਲਾਲਨ-ਹੀਰੇ ਲਾਲ। ਭਾਗ-ਧਨ-ਪਦਾਰਥ। ਸਾਦਨ-ਸੁਆਦਲੇ ਪਦਾਰਥ। ਬੰਦਨ-ਨਮਸਕਾਰ। ਹਰੀ-ਦੂਰ ਕੀਤੀ।

### ਰਾਗੁ ਆਸਾ ਮੱਤ ਤਾਲ ਮਾਤਰਾਂ-9 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| ਧ | ਪਧ | ਸੰਨ | ਧਪ | ਮ | ਗ | ਰ | ਸਰ | ਗਸ |
| ਓ | ਹਾS | ਪ੍ਰੇS | ਮS | S | ਪਿ | S | ਰੀS | SS |
| ਰ | ਮ | ਪਪ | ਧਨ | ਪਧ | ਸੰਨ | ਧਪ | ਪ-ਧਪ | ਮਗਰਸ |
| ਓ | ਹਾ | ਪ੍ਰੇS | ਮS | SS | ਪਿS | SS | ਰੀSSS | SSSS |
| × | | 2 | | | 3 | | | |

### ਅੰਤਰਾ

| | | | | | | | | |
|---|---|---|---|---|---|---|---|---|
| ਮਮ | ਪਧ | ਸੰ | ਰੰਰੰ | ਸੰਸੰ | ਸੰਰੰ | ਗੰਰੰ | ਸੰਨ | ਧ |
| ਕਨਿ | ਕS | ਮਾ | ਣਿਕ | ਗਜ | ਮੋਤੀ | ਅਨ | ਲਾਲ | ਨ |

| | | | | | | | | |
|---|---|---|---|---|---|---|---|---|
| ਸੰਨ | ਧਪ | ਪਧ | ਮ | - | ਗ | ਰ | ਸਰ | ਗਸ |
| ਨS | ਹS | ਨਾS | ਹ | S | ਨ | ਹੀ | SS | SS |
| × | | 2 | | | 3 | | | |

**ਤਾਨਾਂ ਤੇ ਤਿਹਾਈਆਂ:-**

1) ਸਰਮਪ ਮਗਰਸ ਸਰਮਪ ਧਪਮਗ ਰਸਸਰ ਮਪਧਪ ਸੰਨਧਪ ਮਗਰਸ ਸਰਗਸ

2) ਪਧਮਪ ਮਗਰਸ ਪਧਮਪ ਸੰਨਧਪ ਮਗਰਸ ਪਧਮਪ ਸੰਰੰਗੰਰੰ ਸੰਨਧਪ ਮਗਰਸ

3) ਸਰਮਪ ਧਪਮਪ ਮਗਰਸ ਸਰਗਸ ਸਰਮਪ ਧਪਮਪ ਸੰਨਧਪ ਮਗਰਸ ਸਰਗਸ

1) 6ਵੀਂ ਮਾਤਰ ਤੋਂ 4 ਮਾਤਰਾਂ ਦਾ | ਗਸ -ਗ ਸ- ਗਸ / ਪਿਰੀ Sਪਿ ਰੀS ਪਿਰੀ | ਇਹ ਟੁਕੜਾ ਗਾਇਣ ਤੋਂ ਬਾਅਦ ਸੱਮ ਹੈ।

2) ਚੌਥੀ ਮਾਤਰ ਤੋਂ ਇਹ 6 ਮਾਤਰਾਂ | ਸਰ ਗਸ - ਗਸ - ਗਸ / ਪ੍ਰੇਮ ਪਿਰੀ S ਪਿਰੀ S ਪਿਰੀ | ਗਾਇਣ ਤੋਂ ਬਾਅਦ ਸੱਮ ਹੈ ।

3) ਸਮ ਤੋਂ ਇਸ | ਧਮ ਗਰ ਗਸ / ਓਹਾ ਪ੍ਰੇਮ ਪਿਰੀ | 3 ਮਾਤਰਾਂ ਦੇ ਟੁਕੜੇ ਨੂੰ ਤਿੰਨ ਵਾਰ ਗਾਇਣ ਕਰਕੇ ਫਿਰ ਸੱਮ ਹੈ।

4) 6ਵੀਂ ਤੋਂ 9ਵੀਂ ਮਾਤਰ ਦੇ 4 ਮਾਤਰਾਂ ਦੇ ਟੁਕੜੇ ਨੂੰ 7ਵੀਂ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਬਰਾਬਰ ਲੈ ਕੇ ਫਿਰ ਸੱਮ ਤੇ ਮੁਕਾ ਕਰਨਾ ਹੈ।

## ਆਸਾ ਮਹਲਾ ੫ (੩੮੪)

ਦੂਖੁ ਘਨੋ ਜਬ ਹੋਤੇ ਦੂਰਿ।। ਅਬ ਮਸਲਤਿ ਮੋਹਿ ਮਿਲੀ ਹਦੂਰਿ।।੧।। ਚੁਕਾ ਨਿਹੋਰਾ ਸਖੀ ਸਹੇਰੀ। ਭਰਮੁ ਗਇਆ ਗੁਰਿ ਪਿਰ ਸੰਗਿ ਮੇਰੀ।।੧।। ਰਹਾਉ।। ਨਿਕਟਿ ਆਨਿ ਪ੍ਰਿਅ ਸੇਜ ਧਰੀ। ਕਾਣਿ ਕਢਨ ਤੇ ਛੂਟਿ ਪਰੀ।।੨।। ਮੰਦਰਿ ਮੇਰੈ ਸਬਦਿ ਉਜਾਰਾ।। ਅਨਦ ਬਿਨੋਦੀ ਖਸਮੁ ਹਮਾਰਾ।।੩।। ਮਸਤਕਿ ਭਾਗੁ ਮੈ ਪਿਰੁ ਘਰਿ ਆਇਆ।। ਥਿਰੁ ਸੋਹਾਗੁ ਨਾਨਕ ਜਨ ਪਾਇਆ।।੪।।੨।।੫੩।।

ਪਦ ਆਰਥ:-ਘਨੋ-ਬਹੁਤ। ਮਸਲਤਿ-ਗੁਰੂ ਦੀ ਸਿੱਖਿਆ। ਹਦੂਰਿ-ਹਜੂਰੀ, ਪਰਮਾਤਮਾ ਦੀ ਹਜੂਰੀ। ਚੁਕਾ-ਮੁੱਕ ਗਿਆ। ਨਿਹੋਰਾ-ਉਲਾਹਮਾ। ਸਖੀ ਸਹੇਰੀ-ਹੇ ਸਖੀ ਸਹੇਲੀ। ਮੇਰੀ-ਮਿਲਾ ਦਿੱਤੀ। ਨਿਕਟਿ-ਨੇੜੇ। ਧਰੀ-ਬਿਠਾ ਦਿੱਤੀ। ਕਾਣਿ-ਮੁਥਾਜੀ। ਛੂਟਿ ਪਰੀ-ਬਚ ਗਈ ਹਾਂ। ਮੰਦਰਿ-ਹਿਰਦੇ ਰੂਪੀ ਮੰਦਰ। ਉਜਾਰਾ-ਚਾਨਣ। ਅਨਦ ਬਿਨੋਦੀ-ਅਨੰਦ ਤੇ ਚੋਜ ਤਮਾਸ਼ਿਆਂ ਦਾ ਮਾਲਕ। ਮਸਤਕਿ-ਮੱਥੇ। ਘਰਿ-ਹਿਰਦੇ। ਥਿਰੁ-ਸਦਾ ਕਾਇਮ ਰਹਿਣ ਵਾਲਾ।

## ਰਾਗੁ ਆਸਾ ਮੱਤ ਤਾਲ ਮਾਤਰਾਂ-9 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| ਸੰਨ | ਧਪ | ਪਧ | ਮ | ਪ | ਮਗ | ਰਸ | ਰਗ | ਸ |
| ਚੁਕਾ | SS | ਨਿਹੋ | ਰਾ | S | ਸਖੀ | Sਸ | ਹੇS | ਰੀ |
| ਰਰ | ਮਮ | ਪਪ | -ਧ | ਪਧ | ਸੰਰੰ | ਸੰਨ | ਧਪ | ਮਪ |
| ਭਰ | ਮੁਗ | ਇਆ | Sਗੁ | Sਰਿ | ਪਿਰ | ਸੰਗਿ | ਮੇS | ਰੀS |
| × | | 2 | | | 3 | | | |

## ਅੰਤਰਾ

| | | | | | | | | |
|---|---|---|---|---|---|---|---|---|
| ਪ | ਪਧ | ਸੰਸੰ | -ਰੰ | -ਸੰ | ਸੰਰੰ | ਗੰਰੰ | ਸੰਨ | ਧ |
| ਦੂ | ਖੁS | ਘਨੋ | Sਜ | Sਬ | ਹੋS | ਤੇS | ਦੂS | ਰਿ |
| ਧਧ | ਪਧ | ਮਪ | ਸੰਨ | ਧਪ | ਮਗ | ਰਸ | ਰਗ | ਸ |
| ਅਬ | ਮਸ | ਲਤਿ | ਮੋS | ਹਿS | ਮਿਲੀ | Sਹ | ਦੂS | ਰਿ |
| × | | 2 | | | 3 | | | |

**ਤਾਨਾਂ ਤੇ ਤਿਹਾਈਆਂ:- ਤਾਨਾਂ ਇਸ ਤੋਂ ਪਹਿਲੀ ਬੰਦਸ਼ ਵਾਲੀਆਂ ਹਨ:-**

1) 6ਵੀਂ ਮਾਤਰ ਤੋਂ ਸੱਮ ਤੱਕ 4 ਮਾਤਰਾਂ ਚੌਗਨ ਵਿੱਚ | ਗਰਸ- --ਗਰ ਸ--- ਗਰਸ- | ਸਹੇਰੀS SSਸਹੇ ਰੀSSS ਸਹੇਰੀS |

2) ਸੱਮ ਤੋਂ ਇਹ 3 ਮਾਤਰਾਂ | ਗਰ ਗ ਸ | ਸS ਹੇ ਰੀ | ਤਿੰਨ ਵਾਰ ਲੈ ਕੇ ਫਿਰ ਸੱਮ ਤੇ ਖਤਮ ਕਰਨਾ ਹੈ।

3) 6ਵੀਂ ਤੋਂ 9ਵੀਂ ਮਾਤਰ ਦੇ 4 ਮਾਤਰਾਂ ਦੇ ਟੁਕੜੇ ਨੂੰ 7ਵੀਂ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਬਰਾਬਰ ਗਾ ਕੇ ਫਿਰ ਸੱਮ ਤੇ ਮੁਕਾ ਕਰਨਾ ਹੈ।

## ਆਸਾ ਮਹਲਾ ੫ (੩੭੫)

ਹਰਿ ਸੇਵਾ ਮਹਿ ਪਰਮ ਨਿਧਾਨੁ।। ਹਰਿ ਸੇਵਾ ਮੁਖਿ ਅੰਮ੍ਰਿਤ ਨਾਮੁ।।੧।। ਹਰਿ ਮੇਰਾ ਸਾਥੀ ਸੰਗਿ ਸਖਾਈ।। ਦੁਖਿ ਸੁਖਿ ਸਿਮਰੀ ਤਹ ਮਉਜੂਦੁ ਜਮੁ ਬਪੁਰਾ ਮੋ ਕਉ ਕਹਾ ਡਰਾਈ।।੧।।ਰਹਾਉ।। ਹਰਿ ਮੇਰੀ ਓਟ ਮੈ ਹਰਿ ਕਾ ਤਾਣੁ।। ਹਰਿ ਮੇਰਾ ਸਖਾ ਮਨ ਮਾਹਿ ਦੀਬਾਣੁ।।੨।। ਹਰਿ ਮੇਰੀ ਪੂੰਜੀ ਮੇਰਾ ਹਰਿ ਵੇਸਾਹੁ।। ਗੁਰਮੁਖਿ ਧਨੁ ਖਟੀ ਹਰਿ ਮੇਰਾ ਸਾਹੁ।।੩।। ਗੁਰ ਕਿਰਪਾ ਤੇ ਇਹ ਮਤਿ ਆਵੈ।। ਜਨ ਨਾਨਕੁ ਹਰਿ ਕੈ ਅੰਕਿ ਸਮਾਵੈ।।੪।।੧੬।।

ਪਦ ਅਰਥ:- ਪਰਮ ਨਿਧਾਨੁ-ਸਭ ਤੋਂ ਉੱਚਾ ਖ਼ਜ਼ਾਨਾ। ਸਖਾਈ-ਮਿੱਤਰ। ਬਪੁਰਾ-ਵਿਚਾਰਾ। ਤਾਣੁ-ਬਲ। ਦੀਬਾਣੁ-ਆਸਰਾ। ਵੇਸਾਹੁ-ਇਤਬਾਰ। ਅੰਕਿ-ਲੀਨ।

## ਰਾਗੁ ਆਸਾ ਝਪ ਤਾਲ ਮਾਤਰਾਂ-10 ਵਿਲੰਭਿਤ ਲੈਅ

## ਅਸਥਾਈ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਸੰਰੰ | ਸੰਨ | ਧਪ | ਮਪ | ਮ | ਗ | ਰਸ | ਸਰ | ਗ | ਸ |
| ਹਰਿ | ਮੇਰਾ | ਸਾS | ਥੀS | S | ਸੰ | ਗਿS | ਸS | ਖਾ | ਈ |
| ਰਰ | ਮਮ | ਪ | ਧ | ਪਧ | ਸੰ | ਨ | ਸੰਨ | ਧ | ਪ |
| ਦੁਖਿ | ਸੁਖਿ | ਸਿ | ਮ | ਰੀS | ਤ | ਹ | ਮਉ | ਜੂ | ਦੁ |
| ਧਧ | ਪਧ | ਮਪ | ਸੰਨ | ਧਪ | ਮ | ਗ | ਰਸ | ਰਗ | ਸ |
| ਜਮੁ | ਬਪੁ | ਰਾS | ਮੋS | ਕਉ | ਕ | ਹਾ | ਡS | ਰਾS | ਈ |
| × | | 2 | | | 0 | | 3 | | |

## ਅੰਤਰਾ

| | | | | | | | | | |
|---|---|---|---|---|---|---|---|---|---|
| ਮਮ | ਪਧ | ਸਂ | ਰਂ | ਸਂ | ਸਂਰਂ | ਗਂਰਂ | ਸਂਨ | ਧਪ | ਧਪ |
| ਹਰਿ | ਸੇS | ਵਾ | ਮ | ਹਿ | ਪਰ | ਮS | ਨਿS | ਧਾS | ਨੁS |
| ਸਂਨ | ਧਪ | ਮਪ | ਸਂਨ | ਧਪ | ਮ | ਗਗ | ਰ | ਸਰ | ਗਸ |
| ਹਰਿ | ਸੇS | ਵਾS | ਮੁS | ਖਿS | ਅੰ | ਮ੍ਰਿਤ | ਨਾ | ਮੁS | SS |
| × | | 2 | | | 0 | | 3 | | |

**ਤਾਨਾਂ ਤੇ ਤਿਹਾਈਆਂ:-**

1) ਮਪਧਪ ਮਗਰਸ ਮਪਧਪ ਸਂਨਧਪ ਮਗਰਸ ਮਪਧਪ ਸਂਰਂਗਂਰਂ ਸਂਨਧਪ ਮਗਰਸ ਸਰਗਸ

2) ਸਰਮਪ ਧਪਮਗ ਰਸਰਮ ਪਧਮਪ ਮਗਰਸ ਮਪਧਧ ਸਂਰਂਗਂਰਂ ਸਂਨਧਪ ਮਪਧਪ ਮਗਰਸ

1) 6ਵੀਂ ਮਾਤਰ ਤੋਂ | ਗ-ਰਸ ਸਰਗਸ --ਸਰ ਗਸ-- ਸਰਗਸ | 5 ਮਾਤਰਾਂ ਦਾ ਟੁਕੜਾ
| ਸੰSਗਿS ਸSਖਾਈ SSਸS ਖਾਈSS ਸSਖਾਈ | ਲੈ ਕੇ ਸੱਮ ਤੇ ਆਉਣਾ ਹੈ।

2) ਪਹਿਲੀ ਮਾਤਰ ਖਾਲੀ ਛੱਡ ਕੇ ਦੂਜੀ ਮਾਤਰ ਤੋਂ 8ਵੀਂ ਤੋਂ ਦਸਵੀਂ ਮਾਤਰ ਦੇ ਤਿੰਨ ਮਾਤਰਾਂ ਦੇ ਟੁਕੜੇ ਨੂੰ ਬਰਾਬਰ ਦੀ ਲੈਅ ਵਿੱਚ ਤਿੰਨ ਵਾਰ ਲੈ ਕੇ ਸੱਮ ਤੇ ਮੁਕਾ ਕਰਨਾ ਹੈ।

3) 6ਵੀਂ ਮਾਤਰ ਤੋਂ 10ਵੀਂ ਮਾਤਰ ਦੇ 5 ਮਾਤਰਾਂ ਦੇ ਟੁਕੜੇ ਨੂੰ ਬਰਾਬਰ ਦੀ ਲੈਅ ਵਿੱਚ ਤਿੰਨ ਵਾਰ ਗਾ ਕੇ ਸੱਮ ਤੇ ਖਤਮ ਕਰਨਾ ਹੈ।

### (ਸ੍ਰੀ ਕਬੀਰ ਜੀਉ) (੪੭੮)

ਆਸਾ॥ ਬਾਤੀ ਸੂਕੀ ਤੇਲੁ ਨਿਖੂਟਾ॥ ਮੰਦਲੁ ਨ ਬਾਜੈ ਨਟੁ ਪੈ ਸੂਤਾ॥੧॥ ਬੁਝਿ ਗਈ ਅਗਨਿ ਨ ਨਿਕਸਿਓ ਧੂੰਆ॥ ਰਵਿ ਰਹਿਆ ਏਕੁ ਅਵਰੁ ਨਹੀ ਦੂਆ॥੧॥ਰਹਾਉ॥ ਟੂਟੀ ਤੰਤੁ ਨ ਬਜੈ ਰਬਾਬੁ॥ ਭੂਲਿ ਬਿਗਾਰਿਓ ਅਪਨਾ ਕਾਜੁ॥੨॥ ਕਥਨੀ ਬਦਨੀ ਕਹਨੁ ਕਹਾਵਨੁ॥ ਸਮਝਿ ਪਰੀ ਤਉ ਬਿਸਰਿਓ ਗਾਵਨੁ॥੩॥ ਕਹਤ ਕਬੀਰ ਪੰਚ ਜੋ ਚੂਰੇ॥ ਤਿਨ ਤੇ ਨਾਹਿ ਪਰਮ ਪਦੁ ਦੂਰੇ॥੪॥੨॥੧੧॥

ਪਦ ਅਰਥ:- ਬਾਤੀ-ਵੱਟੀ, ਮਨ ਦੀ ਸੁਰਤਿ ਮੋਹ ਵਿੱਚ ਫਸਾਈ ਰੱਖਣ ਵਾਲੀ। ਤੇਲੁ-ਮਾਇਆ ਦਾ ਮੋਹ-ਰੂਪ ਤੇਲ। ਮੰਦਲੁ-ਢੋਲ, ਮਾਇਆ ਦਾ ਸ਼ੋਰ- ਰੂਪ ਢੋਲ। ਨਟੁ-ਜੀਵ-ਨਟ ਜੋ ਮਾਇਆ ਦਾ ਨਚਾਇਆ ਨੱਚ ਰਿਹਾ ਸੀ। ਸੂਤਾ-ਸ਼ਾਂਤ ਚਿੱਤ। ਅਗਨਿ-ਤ੍ਰਿਸ਼ਨਾ ਦੀ ਅੱਗ। ਧੂੰਆ-ਵਾਸ਼ਨਾਂ ਖਤਮ ਹੋ ਗਈਆਂ। ਤੰਤੁ-ਤਾਰ, ਮਾਇਆ ਦੀ ਲਗਨ। ਰਬਾਬੁ-ਸਰੀਰਕ ਮੋਹ ਰੂਪੀ ਰਬਾਬ। ਚੂਰੇ-ਨਾਸ ਕਰੇ। ਪਰਮ ਪਦੁ-ਉੱਚੀ ਆਤਮਕ ਅਵਸਥਾ।

### ਰਾਗੁ ਆਸਾ ਜਗਪਾਲ ਤਾਲ ਮਾਤਰਾਂ-11 ਵਿਲੰਭਿਤ ਲੈਅ

## ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 |
|---|---|---|---|---|---|---|---|---|---|---|
| ਪਧ | ਮੁਪ | ਸਂਨ | ਧਪ | ਮ | ਗ | ਰਰ | ਸਸ | ਰ | ਗ | ਸ |
| ਬੁਝਿ | ਗਈ | ਅਗ | ਨਿS | S | ਨ | ਨਿਕ | ਸਿਓ | ਧੂੰ | ਆ | S |
| ਰਰ | ਮਮ | ਪ | ਧ | ਪਧ | ਮਮ | ਪਮ | ਗ | ਰ | ਸਰ | ਗਸ |
| ਰਵਿ | ਰਹਿ | ਆ | ਏ | ਕੁS | ਅਵ | ਰੁS | ਨ | ਹੀ | ਦੂS | ਆS |
| × | | | | | 2 | | 3 | | 4 | |

## ਅੰਤਰਾ

| | | | | | | | | | | |
|---|---|---|---|---|---|---|---|---|---|---|
| ਮ | ਪ | ਧ | ਸਂ | ਰੰਸੰ | ਸੰਰੰ | ਗੰਰੰ | ਸਂ | ਨ | ਸੰਨ | ਧਪ |
| ਬਾ | ਤੀ | ਸੂ | ऽ | ਕੀऽ | ਤੇऽ | ਲੁऽ | ਨਿ | ਖੂ | ਟਾऽ | ऽऽ |
| ਸੰਰੰ | ਸਂ | ਨ | ਸੰਨ | ਧਪ | ਪਧ | ਪਮ | ਗ | ਰ | ਰਗ | ਸ |
| ਮੰਦ | ਲੁ | ਨ | ਬਾऽ | ਜੈऽ | ਨऽ | ਟੁऽ | ਪੈ | ਸੂ | ਤਾऽ | ऽ |
| × | | | | | 2 | | 3 | | 4 | |

ਤਾਨਾਂ ਤੇ ਤਿਹਾਈਆਂ:-

1) ਪਧਪਮ ਮਪਮਗ ਰਗਰਸ ਧਨਧਪ ਪਧਪਮ ਮਪਮਗ ਰਗਰਸ ਸੰਨਧਪ ਪਧਪਮ ਮਪਮਗ ਰਗਰਸ

2) ਮਪਧਪ ਮਪਸੰਨ ਧਪਮਪ ਧਪਮਪ ਸੰਰੰਸੰਨ ਧਪਮਪ ਧਪਮਪ ਸੰਰੰਗੰਰੰ ਸੰਨਧਪ ਮਪਧਪ ਮਗਰਸ

1) ਬੰਦਸ ਅਨੁਸਾਰ ਸੱਮ ਤੋਂ ਪਹਿਲੀਆਂ 5 ਮਾਤਰਾਂ ਗਾ ਕੇ ਫਿਰ ਤੀਜੀ ਤੋਂ ਪੰਜਵੀਂ ਮਾਤਰ ਤੱਕ ਦੇ ਟੁਕੜੇ ਨੂੰ ਦੋ ਵਾਰ ਹੋਰ ਗਾ ਕੇ ਸੱਮ ਤੇ ਆਉਣਾ ਹੈ।

2) 6ਵੀਂ ਤੋਂ 11ਵੀਂ ਮਾਤਰ ਦਾ ਇਹ 6 ਮਾਤਰਾਂ ਦਾ ਟੁਕੜਾ ਬੰਦਸ਼ ਅਨੁਸਾਰ ਬਰਾਬਰ ਦੀ ਲੈਅ ਵਿੱਚ 5ਵੀਂ ਮਾਤਰ ਤੋਂ ਤਿੰਨ ਵਾਰ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ।

### ਆਸਾ ਮਹਲਾ ੧ (੩੫੦)

ਜੇਤਾ ਸਬਦੁ ਸੁਰਤਿ ਧੁਨਿ ਤੇਤੀ ਜੇਤਾ ਰੂਪੁ ਕਾਇਆ ਤੇਰੀ॥ ਤੂੰ ਆਪੇ ਰਸਨਾ ਆਪੇ ਬਸਨਾ ਅਵਰੁ ਨ ਦੂਜਾ ਕਹਉ ਮਾਈ॥੧॥ ਸਾਹਿਬੁ ਮੇਰਾ ਏਕੋ ਹੈ॥ ਏਕੋ ਹੈ ਭਾਈ ਏਕੋ ਹੈ॥੧॥ਰਹਾਉ॥ ਆਪੇ ਮਾਰੇ ਆਪੇ ਛੋਡੈ ਆਪੇ ਲੇਵੈ ਦੇਇ॥ ਆਪੇ ਵੇਖੈ ਆਪੇ ਵਿਗਸੈ ਆਪੇ ਨਦਰਿ ਕਰੇਇ॥੨॥ ਜੋ ਕਿਛੁ ਕਰਣਾ ਸੋ ਕਰਿ ਰਹਿਆ ਅਵਰੁ ਨ ਕਰਣਾ ਜਾਈ॥ ਜੈਸਾ ਵਰਤੈ ਤੈਸੋ ਕਹੀਐ ਸਭ ਤੇਰੀ ਵਡਿਆਈ॥੩॥ ਕਲਿ ਕਲਵਾਲੀ ਮਾਇਆ ਮਦੁ ਮੀਠਾ ਮਨੁ ਮਤਵਾਲਾ ਪੀਵਤੁ ਰਹੈ॥ ਆਪੇ ਰੂਪ ਕਰੇ ਬਹੁ ਭਾਂਤੀਂ ਨਾਨਕੁ ਬਪੁੜਾ ਏਵ ਕਹੈ॥੪॥੫॥

ਪਦ ਅਰਥ:- ਸਬਦੁ-ਅਵਾਜ਼। ਸੁਰਤਿ-ਸੁਨਣਾ। ਧੁਨਿ-ਜੀਵਨ-ਰੌ। ਤੇਤੀ-ਤੇਰੀ। ਕਾਇਆ- ਸਰੀਰ। ਰਸਨਾ-ਰਸ ਲੈਣ ਵਾਲਾ। ਬਸਨਾ-ਜ਼ਿੰਦਗੀ। ਵੇਖੈ-ਸੰਭਾਲ ਕਰਦਾ ਹੈ। ਵਿਗਸੈ-ਖੁਸ਼ ਹੁੰਦਾ ਹੈ। ਨਦਰਿ-ਮੇਹਰ ਦੀ ਨਜ਼ਰ। ਕਲਿ-ਕਲਿਜੁਗੀ ਸੁਭਾਉ। ਕਲਵਾਲੀ-ਕਲਾਲਨ, ਸ਼ਰਾਬ ਵੇਚਣ ਵਾਲੀ। ਮਦੁ-ਸ਼ਰਾਬ। ਮਤਵਾਲਾ-ਮਸਤ। ਬਪੁੜਾ-ਵਿਚਾਰਾ।

## ਰਾਗੁ ਆਸਾ ਤਾਲ ਭਾਨਮਤੀ/ਚਾਰ ਤਾਲ ਸਵਾਰੀ ਮਾਤਰਾਂ-11 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 |
|---|---|---|---|---|---|---|---|---|---|---|
| ਗ | ਰਗ | ਰ | ਸ | ਰ | ਮ | ਪ | ਧਪ | ਮ | ਗਰ | ਗਸ |
| ਸਾ | ਹਿऽ | ਬੁ | ऽ | ਮੇ | ਰਾ | ਏ | ਕੋऽ | ਹੈ | ऽऽ | ऽऽ |
| ਪਧ | ਸਂ | ਨ | ਸੰਨ | ਧ | ਪ | ਪਧ | ਪਮ | ਗ | ਰਗ | ਸ |
| ਏऽ | ਕੋ | ਹੈ | ऽऽ | ਭਾ | ਈ | ਏऽ | ਕੋऽ | ਹੈ | ऽऽ | ऽ |
| × | | | | 2 | | 3 | | 4 | | |

### ਅੰਤਰਾ

| | | | | | | | | | | |
|---|---|---|---|---|---|---|---|---|---|---|
| ਮ | ਪ | ਧਧ | ਪਧ | ਨਨ | ਧ | ਸੰ | ਸੰ | ਰੰ | - | ਸੰ |
| ਜੇ | ਤਾ | ਸਬ | ਦੁS | ਸੁਰ | ਤਿ | ਧੁ | ਨਿ | ਤੇ | S | ਤੀ |
| ਸੰਰੰ | ਗੰ | ਰੰ | ਸੰ | ਨ | ਧ | ਪਧ | ਪਮ | ਗ | ਸਰ | ਗਸ |
| ਜੇS | ਤਾ | ਰੂ | ਪੁ | ਕਾ | ਇ | ਆS | SS | ਤੇ | SS | ਰੀS |
| × | | | | 2 | | 3 | | 4 | | |

**ਤਾਨਾਂ ਤੇ ਤਿਹਾਈਆਂ:- ਤਾਨਾਂ ਜਗਪਾਲ ਤਾਲ ਬੰਦਸ਼ ਵਾਲੀਆਂ ਹਨ**

1) ਸੱਮ ਤੋਂ ਤੀਜੀ ਮਾਤਰ ਤੱਕ ਦਾ ਟੁਕੜਾ ਫਿਰ ਇੱਕ ਮਾਤਰ ਬਿਸਰਾਮ ਫਿਰ ਟੁਕੜਾ ਤੇ ਬਿਸਰਾਮ ਤੀਜੀ ਵਾਰ ਇਹੀ ਟੁਕੜਾ ਲੈਣਾ ਹੈ ਤੇ ਫਿਰ ਸੱਮ ਆ ਜਾਵੇਗਾ।

2) 5ਵੀਂ ਮਾਤਰ ਤੋਂ | ਰ ਮ ਪ ਧਪ ਮਗ ਰਸ | ਇਸ ਟੁਕੜੇ ਨੂੰ ਤਿੰਨ ਵਾਰ ਬਰਾਬਰ ਦੀ ਲੈਅ
| ਮੇ ਰਾ ਏ ਕੋS ਹੈS SS | ਵਿੱਚ ਗਾਇਣ ਕਰਨ ਤੋਂ ਬਾਅਦ ਸੱਮ ਆ ਜਾਵੇਗਾ।

### ਆਸਾ ਮਹਲਾ ੫॥ਸਲੋਕੁ॥ (੪੫੭)

ਹਰਿ ਹਰਿ ਨਾਮੁ ਜਪੰਤਿਆ ਕਛੁ ਨ ਕਹੈ ਜਮਕਾਲੁ॥ ਨਾਨਕ ਮਨੁ ਤਨੁ ਸੁਖੀ ਹੋਇ ਅੰਤੇ ਮਿਲੈ ਗੋਪਾਲੁ॥੧॥

### ਰਾਗੁ ਆਸਾ ਏਕ ਤਾਲ ਮਾਤਰਾਂ-12 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | | | | | | | ਸਰਗਸ | ਰਮਪਧ |
| | | | | | | | | | | ਹSਰਿS | ਹSਰਿS |
| ਸੰ- | ਨ-ਸੰਨ | ਧਪ | ਪਧਮ- | ਮਪ | ਧ-ਪਧ | ਸੰਨਧਪ | ਪਧਮ- | ਗਰ | ਸਰਗਸ | | |
| ਨਾS | ਮੁSSS | ਜਪੰ | ਤਿSਆS | ਕਛੁ | ਨSSS | ਕSਹੈS | ਜSਮS | ਕਾS | ਲੁSSS | | |
| × | | 0 | | 2 | | 0 | | 3 | | 4 | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | | | | | | | ਮਪ | ਧ-ਪਧ |
| | | | | | | | | | | ਨਾS | ਨSਕS |
| ਸੰ- | ਰੰਸੰ | ਸੰਰੰਗੰ- | ਰੰਸੰ | ਨ-ਸੰਨ | ਧਪ | ਪਧਮ- | ਗਰ | ਸਰਗ- | ਰਸ | | |
| ਮS | ਨੁS | ਤSਨੁS | ਸੁਖੀ | ਹੋSSS | ਇS | ਅੰSਤੇS | ਮਿਲੈ | ਗੋSਪਾS | ਲੁS | | |
| × | | 0 | | 2 | | 0 | | 3 | | 4 | |

**ਅਲਾਪ, ਤਾਨਾਂ ਤੇ ਤਿਹਾਈਆਂ:-**

1) ਸ- ਰਗਸ- ਰਮਪ- ਧਪਮ- ਮਪਮਗ ਰਗਸ

2) ਸਰਗਸ ਰਮਪ- ਧ-ਪਧ ਸੰਨਧਪ ਮ-ਪਮ ਗਰਗਸ

1) ਸਰਸਰਗਰਸਸ ਰਮਰਮਪਮਗਰ ਮਪਮਪਧਪਮਮ ਪਧਪਧਸੰਨਧਪ ਸੰਰੰਸੰਰੰਗੰਰੰਸੰਸੰ ਧਨਧਧਸੰਨਧਪ ਪਧਪਧਨਧਪਮ ਮਪਮਪਧਪਮਗ ਰਗਰਰਗਮਗਰਸ

2) ਗਗਰਗਗਰਗਗ ਰਗਰਸਧਧਪਧ ਧਪਧਧਪਧਪਮ ਨਨਧਨਨਧਨਨ ਧਨਧਪਗੰਗੰਰੰਗੰ ਗੰਰੰਗੰਗੰਰੰਗੰਰੰਸੰ

ਧਧਪਧਧਪਧਧ ਪਧਪਮਗਗਰਗ ਗਰਗਗਰਗਰਸ
3) ਮਪਮਪਮਪਮਗ ਰਗਰਸਪਧਪਧ ਪਧਪਮਮਪਮਗ ਰਗਰਸਧਨਧਨ ਧਨਧਪਪਧਪਮ ਮਪਮਗਰਗਰਸ
ਸੰਰੰਸੰਰੰਸੰਰੰਸੰਨ ਧਨਧਪਪਧਪਮ ਮਪਮਗਰਗਰਸ

1) 11ਵੀਂ ਮਾਤਰ ਦੇ ਟੁਕੜੇ ਨੂੰ 9ਵੀਂ ਮਾਤਰ ਤੋਂ ਤਿੰਨ ਵਾਰ ਗਾ ਕੇ ਫਿਰ 12ਵੀਂ ਮਾਤਰ ਵਾਲੇ ਟੁਕੜੇ ਨੂੰ ਜੋੜਨ ਨਾਲ ਸੱਮ ਆ ਜਾਵੇਗਾ

2) 9ਵੀਂ ਮਾਤਰ ਤੋਂ | ਰਮਪਧ ਸੰਸੰਰਮ ਪਧਸੰਸੰ ਰਮਪਧ | ਤਿੰਨ ਵਾਰ ਚੌਗੁਨ ਲੈਅ ਵਿੱਚ ਗਾਇਣ
| ਹਰਿਹਰਿ ਨਾਮੁਹਰਿ ਹਰਿਨਾਮੁ ਹਰਿਹਰਿ | ਨਾਲ ਸੱਮ ਆ ਜਾਵੇਗਾ।

## (ਆਸਾ ਬਾਣੀ ਭਗਤ ਧੰਨੇ ਜੀ ਕੀ) (੪੮੭-੮੮)

ਮਹਲ ੫।। ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ।। ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ।।੧।।ਰਹਾਉ।। ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ।। ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ।।੧।। ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ।। ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ।।੨।। ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ।। ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ।।੩।। ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ।। ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ।।੪।।੨।।

ਪਦ ਅਰਥ:- ਲੀਣਾ-ਲੀਨ ਹੋਇਆ। ਆਢ-ਅੱਧੀ। ਦਾਮ-ਕੌਡੀ। ਛੀਪਰੋ-ਗਰੀਬ ਛੀਂਬਾ। ਲਾਖੀਣਾ-ਲੱਖਪਤੀ। ਕੁਲਾ-ਕੁਲ, ਜਾਤੀ। ਗੁਨੀਯ ਗਹੀਰਾ-ਗੁਣਾਂ ਦਾ ਸਮੁੰਦਰ। ਢੁਵੰਤਾ-ਢੋਂਦਾ ਸੀ। ਢੋਰ-ਪਸ਼ੂ। ਬੁਤਕਾਰੀਆ-ਬੁੱਤੀਆਂ ਕੱਢਣ ਵਾਲਾ।

## ਰਾਗੁ ਆਸਾ ਚਾਰ ਤਾਲ ਮਾਤਰਾਂ-12 ਵਿਲੰਬਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਸੰ | ਨ | ਧ | ਮ | ਪ | ਧ | ਪ | ਮ | ਗ | ਰ | ਗ | ਸ |
| ਗੋ | ਬਿੰ | ਦ | ਗੋ | ਬਿੰ | ਦ | ਗੋ | ਬਿੰ | ਦ | ਸੰ | S | ਗਿ |
| ਰ | ਮ | ਮ | ਪ | ਧ | ਪਧ | ਸੰ | - | ਰੰ | ਸੰ | ਨ | ਧ |
| ਨਾ | S | ਮ | ਦੇ | S | ਉS | ਮ | S | ਨੁ | ਲੀ | S | ਣਾ |
| × | | 0 | | 2 | | 0 | | 3 | | 4 | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਮ | ਪ | ਪ | ਧ | ਪ | ਧ | ਸੰ | - | ਸੰ | ਰੰ | - | ਸੰ |
| ਆ | S | ਢ | ਦਾ | ਮ | ਕੋ | ਛੀ | S | ਪ | ਰੋ | S | S |
| ਸੰਰੰ | ਗੰ | ਰੰ | ਸੰ | ਨ | ਧ | ਪ | ਧ | ਮ | ਗ | ਰਗ | ਸ |
| ਹੋS | S | ਇ | ਓ | S | S | ਲਾ | S | S | ਖੀ | SS | ਣਾ |
| × | | 0 | | 2 | | 0 | | 3 | | 4 | |

**ਲੈਅਕਾਰੀਆਂ:-**

ਦੁਗੁਨ- ਦੋ ਮਾਤਰਾਂ ਦੀ ਇੱਕ ਮਾਤਰ ਸੰਨ ਧਮ ਪਧ ਅਸਥਾਈ ਦੀ ਪਹਿਲੀ ਆਵਰਤ ਦੀ 6 ਮਾਤਰਾਂ ਦੀ ਦੁਗੁਨ ਤੋਂ ਬਾਅਦ 7ਵੀਂ ਤੋਂ 12ਵੀਂ ਮਾਤਰ ਗੋ ਬਿੰ ਦ ਸੰ S ਗਿ ਦੀ ਦੋ ਵਾਰ ਦੁਗੁਨ ਜੋੜਨ ਨਾਲ ਸੱਮ ਤੇ ਆਉਣਾ ਹੈ ਤਿਹਾਈ ਸਹਿਤ ਦੁਗੁਨ ਹੋ ਜਾਵੇਗੀ।

ਦੁਗੁਨ - ਚੌਗੁਨ- ਅਸਥਾਈ ਦੇ ਪਹਿਲੇ ਚੱਕਰ ਦੀ ਦੁਗੁਨ 6 ਮਾਤਰਾਂ ਵਿੱਚ, ਫਿਰ ਚੌਗੁਨ 4 ਮਾਤਰਾਂ ਦੀ ਇੱਕ ਮਾਤਰ ਗੋਬਿੰਦਗੋ 3 ਮਾਤਰਾਂ ਵਿੱਚ, ਫਿਰ 7ਵੀਂ ਤੋਂ 12ਵੀਂ ਮਾਤਰ ਨੂੰ ਦੋ ਵਾਰ ਹੋਰ ਚੌਗੁਨ ਵਿੱਚ 3 ਮਾਤਰਾਂ ਵਿੱਚ ਲੈਣ ਨਾਲ ਤਿਹਾਈ ਸਹਿਤ ਚੌਗੁਨ ਹੋ ਜਾਵੇਗੀ।

ਤਿਗੁਨ-ਤਿੰਨ ਤਿੰਨ ਮਾਤਰਾਂ ਜੋੜ ਕੇ 'ਗੋਬਿੰਦ ਗੋਬਿੰਦ ਗੋਬਿੰਦ ਸੰSਗਿ' ਪਹਿਲੀ ਲਾਈਨ ਤਿਗੁਨ ਵਿੱਚ ਦੋ ਵਾਰ 4+4= 8 ਮਾਤਰਾਂ ਵਿੱਚ ਗਾ ਕੇ ਫਿਰ 7ਵੀਂ ਤੋਂ 12ਵੀਂ ਮਾਤਰ 'ਗੋਬਿੰਦ ਸੰSਗਿ' ਨੂੰ ਦੋ ਵਾਰ 2+2= 4 ਮਾਤਰਾਂ ਵਿੱਚ ਗਾ ਕੇ ਸੱਮ ਤੇ ਮੁਕਾ ਕਰਨਾ ਹੈ ਇਹ ਤਿਹਾਈ ਸਹਿਤ ਤਿਗੁਨ ਹੈ।

ਤਿਗੁਨ-ਛੇਗੁਨ-ਛੇ ਮਾਤਰਾਂ ਦੀ ਇੱਕ ਮਾਤਰ 'ਗੋਬਿੰਦਗੋਬਿੰਦ' ਛੇਗੁਨ ਹੈ। ਪਹਿਲੀ ਮਾਤਰ ਤੋਂ ਦੋ ਵਾਰ ਤਿਗੁਨ ਪਹਿਲੇ ਚੱਕਰ ਦੀ 4+4= 8 ਮਾਤਰਾਂ ਵਿੱਚ, ਫਿਰ ਪੂਰੇ ਚੱਕਰ ਦੀ ਛੇਗੁਨ 2 ਮਾਤਰਾਂ ਵਿੱਚ, ਫਿਰ 7ਵੀਂ ਤੋਂ 12ਵੀਂ ਮਾਤਰ ਦਾ ਟੁਕੜਾ ਛੇਗੁਨ ਵਿੱਚ ਦੋ ਵਾਰ ਇੱਕ ਇੱਕ ਮਾਤਰ ਵਿੱਚ ਲੈ ਕੇ ਸੱਮ ਆ ਜਾਵੇਗਾ।

(ਆਸਾ ਬਾਣੀ ਸ੍ਰੀ ਰਵਿਦਾਸ ਜੀਉ ਕੀ) (੪੮੭)

ਮਾਟੀ ਕੋ ਪੁਤਰਾ ਕੈਸੇ ਨਚਤੁ ਹੈ।। ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ।।੧।।ਰਹਾਉ।। ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ।। ਮਾਇਆ ਗਈ ਤਬ ਰੋਵਨੁ ਲਗਤੁ ਹੈ।।੧।। ਮਨ ਬਚ ਕ੍ਰਮ ਰਸ ਕਸਹਿ ਲੁਭਾਨਾ।। ਬਿਨਸਿ ਗਇਆ ਜਾਇ ਕਹੂੰ ਸਮਾਨਾ।।੨।। ਕਹਿ ਰਵਿਦਾਸ ਬਾਜੀ ਜਗੁ ਭਾਈ।। ਬਾਜੀਗਰ ਸਉ ਮੋੁਹਿ ਪ੍ਰੀਤਿ ਬਨਿ ਆਈ।।੩।।੬।।

ਪਦ ਅਰਥ:- ਪੁਤਰਾ-ਪੁਤਲਾ। ਬਚ-ਬਚਨ। ਕ੍ਰਮ-ਕਰਮ, ਕਰਤੂਤ। ਰਸ ਕਸਹਿ-ਰਸਾਂ ਕਸਾਂ ਵਿੱਚ, ਸੁਆਦਾਂ ਵਿੱਚ। ਲੁਭਾਨਾ-ਮਸਤ । ਬਿਨਸਿ ਗਇਆ-ਨਾਸ ਹੋ ਗਿਆ। ਕਹੂੰ ਸਮਾਨਾ-ਕੁਥਾਂ ਹੀ ਟਿਕਦਾ ਹੈ। ਬਾਜੀ-ਖੇਡ।

## ਰਾਗੁ ਆਸਾ ਜੈ ਤਾਲ ਮਾਤਰਾਂ-13 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 |
|---|---|---|---|---|---|---|---|---|---|---|---|---|
| | | | | | | | | | ਰ | ਮ | ਪ | ਧ |
| | | | | | | | | | ਮਾ | ਟੀ | ਕੋ | S |
| ਸੰਰੰ | ਸੰ | ਨ | ਧਪ | ਮ | ਪਮ | ਗ | ਰਗ | ਸ | ਰ | ਮ | ਮ | ਪ |
| ਪੁS | ਤ | ਰਾ | ਕੈS | ਸੇ | ਨS | ਚ | ਤੁS | ਹੈ | ਦੇ | ਖੈ | ਦੇ | ਖੈ |
| ਧਪ | ਮ | ਪ | ਸੰਨ | ਧ | ਪਧ | ਮ | ਗਰ | ਗਸ | | | | |
| ਸੁਨੈ | ਬੋ | ਲੈ | ਦਉਰਿ | ਓ | ਫਿS | ਰ | ਤੁS | ਹੈS | | | | |
| × | | | | | 2 | | | | 3 | | 4 | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 |
|---|---|---|---|---|---|---|---|---|---|---|---|---|
| | | | | | | | | | ਮ | ਪ | ਧ | ਪਧ |
| | | | | | | | | | ਜ | ਬ | ਕ | ਛੁS |
| ਸੰਸ | ਰੰ | ਸੰ | ਸੰਰੰ | ਗੰਰੰ | ਸੰ | ਨ | ਸੰਨ | ਧਪ | ਸੰਰੰ | ਸੰਨ | ਧ | ਪ |
| ਪਾਵੈ | ਤ | ਬ | ਗਰ | ਬੁS | ਕ | ਰ | ਤੁS | ਹੈS | ਮਾਇ | ਆS | ਗ | ਈ |
| ਮ. | ਮ | ਪ | ਪਧ | ਮ | ਗ | ਰ | ਗਰ | ਸ | | | | |
| ਤ | ਬ | ਰੋ | ਵS | ਨੁ | ਲ | ਗ | ਤੁS | ਹੈ | | | | |
| × | | | | | 2 | | | | 3 | | 4 | |

## ਰਾਗੁ ਆਸਾ

### ਤਾਨਾਂ ਤੇ ਤਿਹਾਈਆਂ:-

1) ਗਗਰਗ ਰਸਪਪ ਮਪਮਗ ਧਧਪਧ ਪਮਨਨ ਧਨਧਪ ਸੰਰੰਗੰਰੰ ਸੰਸੰਨਨ ਧਨਧਪ ਧਧਪਧ ਪਮਪਪ ਮਪਮਗ ਸਰਗਸ
2) ਮਪਧਮ ਪਧਮਪ ਧਪਮਪ ਸੰਨਧਪ ਮਗਰਸ ਪਧਸੰਪ ਧਸੰਪਧ ਸੰਰੰਗੰਰੰ ਸੰਨਧਪ ਮਪਧਮ ਪਧਮਪ ਧਪਮਪ ਮਗਰਸ

| | | |
|---|---|---|
| 1) 6ਵੀਂ ਮਾਤਰ ਤੋਂ | ਗਰ ਗਸ S<br>ਨਚ ਤੁਹੈ S | ਤਿੰਨ ਵਾਰ ਇਹ ਤਿੰਨ ਮਾਤਰਾਂ ਦਾ ਟੁਕੜਾ ਲੈਣਾ ਹੈ ਤੀਜੀ ਵਾਰ S ਤੇ ਸੱਮ ਹੈ। |
| 2) 6ਵੀਂ ਮਾਤਰ ਤੋਂ | ਧ ਪ ਮ ਗ ਰ ਗ ਸ<br>ਕੈ ਸੇ ਨ ਚ ਤੁ ਹੈ S | ਇਹ 7 ਮਾਤਰਾਂ ਦਾ ਟੁਕੜਾ ਤਿੰਨ ਵਾਰ ਬਰਾਬਰ ਦੀ ਲੈਅ ਵਿੱਚ ਗਾਇਣ ਕਰਕੇ ਸੱਮ ਤੇ ਸਮਾਪਤ ਕਰਨਾ ਹੈ। |

### ਰਾਗੁ ਆਸਾ ਮਹਲਾ ੫ ਘਰੁ ੧੩ ੴ ਸਤਿਗੁਰ ਪ੍ਰਸਾਦਿ (੪੦੬)

ਸਤਿਗੁਰ ਬਚਨ ਤੁਮ੍ਾਰੇ॥ ਨਿਰਗੁਣ ਨਿਸਤਾਰੇ॥੧॥ਰਹਾਉ॥ ਮਹਾ ਬਿਖਾਦੀ ਦੁਸਟ ਅਪਵਾਦੀ ਤੇ ਪੁਨੀਤ ਸੰਗਾਰੇ॥੧॥ ਜਨਮ ਭਵੰਤੇ ਨਰਕਿ ਪੜੰਤੇ ਤਿਨ੍ ਕੇ ਕੁਲ ਉਧਾਰੇ॥੨॥ ਕੋਇ ਨ ਜਾਨੈ ਕੋਇ ਨ ਮਾਨੈ ਸੇ ਪਰਗਟੁ ਹਰਿ ਦੁਆਰੇ॥੩॥ ਕਵਨ ਉਪਮਾ ਦੇਉ ਕਵਨ ਵਡਾਈ ਨਾਨਕ ਖਿਨੁ ਖਿਨੁ ਵਾਰੇ ॥੪॥੧॥੧੪੧॥

ਪਦ ਆਰਥ:- ਬਿਖਾਦੀ-ਝਗੜਾਲੂ। ਅਪਵਾਦੀ-ਮੰਦੇ ਬਚਨ ਬੋਲਣ ਵਾਲਾ। ਪੁਨੀਤ-ਪਵਿੱਤ੍ਰ ਆਚਰਣ ਵਾਲੇ। ਸੰਗਾਰੇ-ਸੰਗਤ ਕਰਕੇ। ਮਾਨੈ-ਆਦਰ ਦੇਂਦਾ।

### ਰਾਗੁ ਆਸਾ ਤਾਲ ਧਮਾਰ ਮਾਤਰਾਂ-14 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| | | | | | | | ਰਰ | ਮ | ਮ | ਪ | ਪ | ਧ | ਪਧ |
| | | | | | | | ਸਤਿ | ਗੁ | ਰ | ਬ | ਚ | ਨ | SS |
| ਸੰ | ਸੰ | - | ਨ | ਸੰਨ | ਧ | ਪ | ਪ | ਧ | - | ਪਧ | ਸੰਨ | ਧਪ | ਮ |
| ਤੁ | ਮਾ | S | ਰੇ | SS | S | S | ਨਿ | ਰ | S | ਗੁS | SS | ਣS | S |
| ਗ | ਰ | ਸ | ਸ | ਰ | ਗ | ਸ | | | | | | | |
| ਨਿ | ਸ | S | ਤਾ | S | ਰੇ | S | | | | | | | |
| × | | | | | 2 | | 0 | | | 3 | | | |
| | | | | | | ਅੰਤਰਾ | ਮ | ਮ | ਪ | ਧ | - | ਪ | ਧ |
| | | | | | | | ਮ | ਹਾ | ਬਿ | ਖਾ | S | ਦੀ | S |
| ਸੰਸੰ | ਸੰ | ਸੰਸੰ | ਰੰ | - | ਸੰ | - | ਪ | ਧ | ਸੰ | ਰੰ | - | ਰੰ | ਸੰ |
| ਦੁਸ | ਟ | ਅਪ | ਵਾ | S | ਦੀ | S | ਤੇ | S | ਪੁ | ਨੀ | S | ਤ | S |
| ਸੰਗੰ | ਰੰ | ਗੰ | ਸੰ | ਨ | ਧ | - | ਧ | - | ਪ | ਪ | ਧ | ਪ | ਮ |
| ਸੰS | ਗਾ | S | ਰੇ | S | S | S | ਤੇ | S | ਪੁ | ਨੀ | S | ਤ | S |
| ਗ | ਰ | - | ਸ | ਰ | ਗ | ਸ | | | | | | | |
| ਸੰ | ਗਾ | S | ਰੇ | S | S | S | | | | | | | |
| × | | | | | 2 | | 0 | | | 3 | | | |

ਤਾਨਾਂ ਤੇ ਤਿਹਾਈਆਂ:-

1) ਮਪਧਮ ਪਧਮਪ ਧਪਮਗ ਰਸਪਧ ਸੰਪਧਸੰ ਪਧਸੰਰੰ ਸੰਨਧਪ ਮਗਰਸ ਸੰਰੰਗੰਸੰ ਰੰਗੰਸੰਰੰ ਗੰਰੰਸੰਨ ਧਪਮਪ ਸੰਨਧਪ ਮਗਰਸ

2) ਮਪਧਪ ਮਗਰਸ ਮਪਧਨ ਧਪਮਗ ਰਸਮਪ ਧਧਸੰਨ ਧਪਮਗ ਰਸਮਪ ਧਧਸੰਰੰ ਸੰਨਧਪ ਮਗਰਸ ਸੰਰੰਗੰਰੰ ਸੰਨਧਪ ਮਗਰਸ

1) ਸੱਮ ਤੋਂ | ਸੰਨ ਧ- ਪਸੰ ਨਧ -ਪ ਸੰਨ ਧ- | ਇਹ 7 ਮਾਤਰਾਂ ਨੂੰ ਗਾ ਕੇ ਫਿਰ ਮੁਖੜਾ ਲੈਣਾ ਹੈ।
| ਤੁਮ੍ਹਾ ਰੇS Sਤੁ ਮ੍ਹਾਰੇ SS ਤੁਮ੍ਹਾ ਰੇS |

2) ਮੁਖੜੇ ਨੂੰ ਤਿੰਨ ਵਾਰ ਬਰਾਬਰ ਦੀ ਲੈਅ ਵਿੱਚ ਲੈ ਕੇ ਸੱਮ ਤੇ ਖਤਮ ਕਰਨਾ ਹੈ।

### ਆਸਾ ਘਰੁ ੭ ਮਹਲਾ ੫ (੩੯੪)

ਹਰਿ ਕਾ ਨਾਮੁ ਰਿਦੈ ਨਿਤ ਧਿਆਈ।। ਸੰਗੀ ਸਾਥੀ ਸਗਲ ਤਰਾਂਈ।।੧।। ਗੁਰੁ ਮੇਰੈ ਸੰਗਿ ਸਦਾ ਹੈ ਨਾਲੇ।। ਸਿਮਰਿ ਸਿਮਰਿ ਤਿਸੁ ਸਦਾ ਸਮ੍ਹਾਲੇ।।੧।। ਰਹਾਉ।। ਤੇਰਾ ਕੀਆ ਮੀਠਾ ਲਾਗੈ।। ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ।।੨।।੪੨।।੯੩।।

ਪਦ ਅਰਥ:- ਤਰਾਂਈ- ਮੈਂ ਪਾਰ ਲੰਘਾ ਲਵਾਂ। ਸਮ੍ਹਾਲੇ-ਹਿਰਦੇ ਵਿੱਚ ਟਿਕਾ ਰੱਖਾਂ।

### ਰਾਗੁ ਆਸਾ ਤਾਲ ਪੰਚਮ ਸਵਾਰੀ ਮਾਤਰਾਂ-15 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 |
|---|---|---|---|---|---|---|---|---|---|---|---|---|---|---|
| ਗ | ਰਗ | -ਸ | ਰ | ਮ | ਪ | ਧ | ਸੰ | ਨ | ਧ | ਪ | ਪਧ | ਪਮ | ਗਰ | ਗਸ |
| ਗੁ | ਰੁਮੇ | Sਰੈ | ਸੰ | S | ਗਿ | S | ਸ | ਦਾ | ਹੈ | S | ਨਾS | SS | ਲੇS | SS |
| ਰ | ਮਪ | -ਧ | ਸੰ | ਸੰਸੰ | ਨ | ਧ | ਪ | ਧ | ਮ | ਪਮ | ਗ | ਰ | ਗ | ਸ |
| ਸਿ | SM | Sਰਿ | ਸਿ | ਮਰਿ | ਤਿ | ਸੁ | ਸ | ਦਾ | S | ਸS | ਮ੍ਹਾ | S | ਲੇ | S |
| × | | | 2 | | | | 3 | | | | 4 | | 5 | |

### ਅੰਤਰਾ

| | | | | | | | | | | | | | | |
|---|---|---|---|---|---|---|---|---|---|---|---|---|---|---|
| ਮ | ਪਧ | ਪਧ | ਸੰ | - | ਰੰ | ਸੰ | ਸੰ | ਰੰ | ਗੰ | ਰੰ | ਸੰ | ਨ | ਧ | - |
| ਹ | ਰਿਕਾ | SS | ਨਾ | S | ਮੁ | S | ਰਿ | ਦੈ | ਨਿ | ਤ | ਧਿ | ਆ | ਈ | S |
| ਸੰ | -ਰੰ | -ਸੰ | ਨ | ਸੰਨ | ਧ | ਪ | ਧ | ਪਮ | ਗ | ਰ | ਸ | ਰ | ਗ | ਸ |
| ਸੰ | Sਗੀ | SS | ਸਾ | SS | ਥੀ | S | ਸ | ਗS | ਲ | S | ਤ | ਰਾਂ | ਈ | S |
| × | | | 2 | | | | 3 | | | | 4 | | 5 | |

ਤਾਨਾਂ ਤੇ ਤਿਹਾਈਆਂ:-

1) ਸਰਮਪ ਧਪਮਗ ਰਸਸਰ ਮਪਧਨ ਧਪਮਗ ਰਸਸਰ ਮਪਧਧ ਸੰਨਧਪ ਮਗਰਸ ਸਰਮਪ ਧਧਸੰਰੰ ਗੰਰੰਸੰਨ ਧਪਮਪ ਮਗਰਸ ਸਰਗਸ

2) ਪਧਪਧ ਮਪਮਪ ਮਗਰਸ ਸਰਗਸ ਧਨਧਨ ਪਧਪਧ ਮਪਮਪ ਮਗਰਸ ਸਰਗਸ ਸੰਰੰਗੰਰੰ ਸੰਨਧਪ ਪਧਪਧ ਮਪਮਪ ਮਗਰਸ ਸਰਗਸ

1) 10ਵੀਂ ਮਾਤਰਾ ਤੋਂ | ਧਪ ਮਪ | ਇਹ ਦੋ ਮਾਤਰਾਂ ਦਾ ਟੁਕੜਾ ਦੁਗੁਨ ਵਿੱਚ ਤਿੰਨ ਵਾਰ ਲੈ ਕੇ ਸੱਮ
| ਹੈS ਨਾਲੇ | ਤੇ ਆਉਣਾ ਹੈ।

2) ਸੱਮ ਤੋਂ ਇਹ 5 ਮਾਤਰਾਂ ਦਾ ਟੁਕੜਾ | ਪਧ ਪਮ ਗਰ ਗ ਸ / ਸਦਾ ਹੈS ਨਾS S ਲੇ | ਤਿੰਨ ਵਾਰ ਗਾ ਕੇ ਸੱਮ ਤੇ ਖਤਮ ਕਰਨਾ ਹੈ।

## ਆਸਾ ਮਹਲਾ ੫ ਘਰੁ ੧੫ ਪੜਤਾਲ ੧ੴ ਸਤਿਗੁਰ ਪ੍ਰਸਾਦਿ (੪੦੮)

ਬਿਕਾਰ ਮਾਇਆ ਮਾਦਿ ਸੋਇਓ ਸੂਝ ਬੂਝ ਨ ਆਵੈ॥ ਪਕਰਿ ਕੇਸ ਜਮਿ ਉਠਾਰਿਓ ਤਦ ਹੀ ਘਰਿ ਜਾਵੈ॥੧॥ ਲੋਭ ਬਿਖਿਆ ਬਿਖੈ ਲਾਗੇ ਹਿਰਿ ਵਿਤ ਚਿਤ ਦੁਖਾਹੀ। ਖਿਨ ਭੰਗੁਨਾ ਕੈ ਮਾਨਿ ਮਾਤੇ ਅਸੁਰ ਜਾਣਹਿ ਨਾਹੀ।੧॥ ਰਹਾਉ॥ ਬੇਦ ਸਾਸਤ੍ਰ ਜਨ ਪੁਕਾਰਹਿ ਸੁਨੈ ਨਾਹੀ ਡੋਰਾ॥ ਨਿਪਟਿ ਬਾਜੀ ਹਾਰਿ ਮੂਕਾ ਪਛੁਤਾਇਓ ਮਨਿ ਭੋਰਾ॥੨॥ ਡਾਨੁ ਸਗਲ ਗੈਰ ਵਜਹਿ ਭਰਿਆ ਦੀਵਾਨ ਲੇਖੈ ਨ ਪਰਿਆ॥ ਜੇਂਹ ਕਾਰਜਿ ਰਹੈ ਓਲ੍ਹਾ ਸੋਇ ਕਾਮੁ ਨ ਕਰਿਆ॥੩॥ ਐਸੋ ਜਗੁ ਮੋਹਿ ਗੁਰਿ ਦਿਖਾਇਓ ਤਉ ਏਕ ਕੀਰਤਿ ਗਾਇਆ॥ ਮਾਨੁ ਤਾਨੁ ਤਜਿ ਸਿਆਨਪ ਸਰਣਿ ਨਾਨਕੁ ਆਇਆ॥੪॥੧॥੧੫੨॥

ਪਦ ਅਰਥ:- ਮਾਦਿ- ਨਸ਼ੇ ਵਿੱਚ। ਪਕਰਿ-ਫੜ ਕੇ। ਘਰਿ ਜਾਵੈ-ਹੋਸ਼ ਵਿੱਚ ਆਉਂਦਾ ਹੈ। ਬਿਖਿਆ-ਮਾਇਆ। ਬਿਖੈ-ਵਿਸ਼ੇ। ਹਿਰਿ-ਚੁਰਾ ਕੇ। ਵਿਤ-ਧੰਨ। ਖਿਨ ਭੰਗੁਨਾ- ਖਿਨ ਵਿੱਚ ਨਾਸ ਹੋਣ ਵਾਲਾ। ਮਾਨਿ ਮਾਤੇ-ਮਾਇਆ ਦੇ ਮਾਣ ਵਿੱਚ ਮਸਤ। ਅਸੁਰ-ਨਿਰਦਈ ਬੰਦੇ। ਡੋਰਾ-ਬੋਲ੍ਹਾ। ਨਿਪਟਿ- ਬਿਲਕੁਲ ਹੀ। ਮੂਕਾ-ਅੰਤ ਸਮਾਂ। ਭੋਰਾ-ਮੂਰਖ। ਡਾਨੁ-ਡੰਨ। ਗੈਰ ਵਜਹਿ-ਅਕਾਰਨ। ਦੀਵਾਨ ਲੇਖੈ-ਪ੍ਰਮਾਤਮਾ ਦੇ ਲੇਖੇ ਵਿੱਚ। ਓਲ੍ਹਾ-ਇੱਜ਼ਤ।

## ਰਾਗੁ ਆਸਾ ਪੜਤਾਲ

(ਹਰ ਅੰਤਰੇ ਤੋਂ ਬਾਅਦ ਅਸਥਾਈ ਤੇ ਪਹਿਲੀ ਲੈਅ ਅਨੁਸਾਰ ਆਉਣਾ ਹੈ)

### ਅਸਥਾਈ ਤਾਲ ਕਲਾਵਤੀ ਮਾਤਰਾਂ-$9^1/_2$ ਵਿਲੰਭਿਤ ਲੈਅ

| 1 | 2 | 3 | 4 | 5 | 6 | 7 | 8 | 9 | $9^1/_2$ |
|---|---|---|---|---|---|---|---|---|---|
| ਧ | ਪਧ | ਮਪ | ਧਪ | ਮ | ਗਰ | ਰਸ | ਰਗ | ਰਗ | ਸ |
| ਲੋ | ਭS | ਬਿS | ਖਿS | ਆ | ਬਿS | ਖੈਲਾ | SS | ਗੇS | S |
| ਰ | ਮ | ਪਪ | ਪ | ਪਧ | ਸੰਨ | ਧਪ | ਮਗ | ਰਗ | ਸ |
| ਹਿ | ਰਿ | ਵਿਤ | ਚਿ | ਤS | ਦੁS | Sਖਾ | SS | ਹੀS | S |
| ਮ | ਪ | ਧਧ | ਪ | ਪਧ | ਸੰ- | ਸੰਰੰ | -- | ਗੰਰੰ | ਸੰ |
| ਖਿ | ਨ | ਭੰਗੁ | ਨਾ | ਕੈS | ਮਾS | ਨਿਮਾ | SS | ਤੇS | S |
| ਸੰਰੰ | ਸੰ | ਨ | ਸੰਨ | ਧਪ | ਪਧ | ਪਮ | ਗਰ | ਰਗ | ਸ |
| ਅਸੁ | ਰ | ਜਾ | ਣਹਿ | SS | ਨਾS | Sਹੀ | SS | SS | S |
| × | | 2 | | | 3 | | | | |

### ਅੰਤਰਾ

| | | | | | | | | | |
|---|---|---|---|---|---|---|---|---|---|
| ਮ | ਮਮ | ਪ | ਧ | ਪਧ | ਸੰਰੰ | ਸੰਰੰ | ਗੰਰੰ | ਸੰਨ | ਧ |
| ਬਿ | ਕਾਰ | ਮਾ | ਇ | ਆS | ਮਾS | ਦਿਸੋ | Sਇ | ਓS | S |
| ਪ | ਧ | ਸੰ | ਰੰ | ਸੰ | ਸੰਰੰ | ਸੰਨ | ਸੰਨ | ਧ- | ਪ |
| ਸੂ | ਝ | ਬੂ | S | ਝ | ਨS | Sਆ | SS | ਵੈS | S |
| ਸੰਸੰ | ਰੰ | ਗੰ | ਰੰ | ਸੰ | ਸੰਰੰ | ਸੰਨ | ਸੰਨ | ਧ- | ਪ |
| ਪਕ | ਰਿ | ਕੇ | S | ਸ | ਜਮਿ | Sਉ | ਠਾਰਿ | ਓS | S |

| | | | | | | | | | |
|---|---|---|---|---|---|---|---|---|---|
| ਧ | ਪਧ | ਸੰਨ | ਧਪ | ਮ | ਧਪ | ਮਗ | -ਰ | ਗਰ | ਸ |
| ਤ | ਦS | ਹੀS | SS | S | ਘਰਿ | Sਜਾ | SS | ਵੈS | S |
| × | | 2 | | | 3 | | | | |

## ਦੂਜਾ ਅੰਤਰਾ ਏਕ ਤਾਲ ਮਾਤਰਾਂ-12 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਮ | ਪ | ਪ | ਧਧ | ਪਪ | ਧ | ਸੰ | ਸੰ | ਸੰ | ਰੰ | ਰੰਰੰ | ਸੰ |
| ਬੇ | S | ਦ | ਸਾਸ | ਤ੍ਰ | S | ਜ | ਨ | ਪੁ | ਕਾ | ਰਹਿ | S |
| ਰੰ | ਰੰ | - | ਸੰਰੰ | ਗੰ | ਰੰ | ਸੰ | ਰੰ | ਸੰ | ਨ | ਧ | S |
| ਸੁ | ਨੈ | S | ਨਾS | S | ਹੀ | ਡੋ | S | S | ਰਾ | S | S |
| ਪ | ਧ | ਪ | ਮ | ਪ | ਧ | ਸੰ | ਰੰ | ਸੰ | ਨ | ਧ | ਪ |
| ਨਿ | ਪ | ਟਿ | ਬਾ | ਜੀ | S | ਹਾ | S | ਰਿ | ਮੂ | S | ਕਾ |
| ਧ | ਪ | ਧ | ਮ | ਪ | ਮ | ਗ | ਰ | ਸ | ਰ | ਗ | ਸ |
| ਪ | ਛੁ | ਤਾ | ਇ | ਓ | S | ਮ | ਨਿ | S | ਭੋ | ਰਾ | S |
| × | | 0 | | 2 | | 0 | | 3 | | 4 | |

## ਤੀਜਾ ਅੰਤਰਾ ਆਡਾ ਚਾਰ ਤਾਲ ਮਾਤਰਾਂ-14 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਸੰ | - | ਰੰ | ਸੰ | ਨ | ਧ | ਪ | ਧ | ਸੰ | ਸੰਸੰ | ਰੰ | ਰੰ | ਸੰ | - |
| ਡਾ | S | ਨੁ | ਸ | ਗ | ਲ | ਗੈ | ਰ | ਵ | ਜਹਿ | ਭ | ਰਿ | ਆ | S |
| ਸੰ | ਰੰ | ਸੰ | ਨ | ਧ | ਪ | ਮ | ਪ | ਧ | - | ਪ | ਧ | ਪ | - |
| ਦੀ | ਵਾ | ਨ | ਲੇ | ਖੈ | S | ਨ | S | S | S | ਪ | ਰਿ | ਆ | S |
| ਸੰ | ਰੰ | ਗੰ | ਸੰ | ਰੰ | ਸੰ | ਨ | ਨ | ਸੰ | ਨ | ਧ | ਪ | ਧ | ਪ |
| ਜੇਂ | ਹ | S | ਕਾ | ਰ | ਜਿ | ਰ | ਹੈ | S | S | ਓ | S | ਲ੍ਹਾ | S |
| ਪ | ਧ | ਪ | ਮ | ਪ | ਮ | ਗ | - | ਰ | ਸ | ਸ | ਰ | ਗ | ਸ |
| ਸੋ | S | ਇ | ਕਾ | S | ਮੁ | ਨ | S | S | S | ਕ | ਰਿ | ਆ | S |
| × | | 2 | | 0 | | 3 | | 0 | | 4 | | 0 | |

## ਚੌਥਾ ਅੰਤਰਾ ਤੀਨ ਤਾਲ ਮਾਤਰਾਂ-16 ਦੁਗੁਨ ਲੈਅ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਮ | - | ਪ | - | ਧ | ਧ | ਪ | ਧ | ਸੰ | ਸੰ | - | ਸੰ | ਰੰ | ਰੰ | ਸੰ | - |
| ਐ | S | ਸੋ | S | ਜ | ਗੁ | ਮੋ | ਹਿ | ਗੁ | ਰਿ | S | ਦਿ | ਖਾ | ਇ | ਓ | S |
| ਰੰਰੰ | - | ਰੰ | ਸੰ | ਸੰ | - | ਰੰ | ਗੰ | ਸੰ | ਰੰ | ਗੰ | ਰੰ | ਸੰ | ਨ | ਧ | ਪ |
| ਤਉ | S | ਏ | ਕ | ਕੀ | S | ਰ | ਤਿ | ਗਾ | S | ਇ | S | ਆ | S | S | S |
| ਧ | - | ਪ | ਧ | ਮ | ਪ | ਧ | ਪ | ਸੰ | ਸੰ | - | ਰੰ | ਸੰ | ਨ | ਧ | ਪ |
| ਮਾ | S | ਨੁ | S | ਤਾ | S | ਨੁ | S | ਤ | ਜਿ | S | ਸਿ | ਆ | S | ਨ | ਪ |
| ਪ | ਧ | ਮ | ਪ | ਧ | ਪ | ਮ | ਮ | ਗ | - | ਰ | - | ਸ | ਰ | ਗ | ਸ |
| ਸ | ਰ | ਣਿ | S | ਨਾ | S | ਨ | ਕੁ | ਆ | S | ਇ | S | ਆ | S | S | S |
| × | | | | 2 | | | | 0 | | | | 3 | | | |

## ਤਾਨਾਂ ਤੇ ਤਿਹਾਈਆਂ ਅਸਥਾਈ ਦੀਆਂ:-

1) ਸਰਮਪ ਧਪਮਗ ਰਸਸਰ ਮਪਧਨ ਧਪਮਗ ਰਸਸਰ ਮਪਧਧ ਸੰਨਧਪ ਮਗਰਸ ਗਸ

2) ਧਧਪਧ ਧਪਧਧ ਪਧਪਮ ਗਰਗਸ ਧਧਪਧ ਧਪਧਧ ਸੰਰੰਸੰਨ ਧਪਮਗ ਰਸਸਰ ਗਸ

1) 6ਵੀਂ ਮਾਤਰ ਤੋਂ ਦੁਗੁਨ ਵਿੱਚ | ਗਰ ਸਗ ਰਸ ਗਰ ਸ / ਲਾS ਗੋਲਾ Sਗੇ ਲਾS ਗੇ | ਇਹ $4^1/_2$ ਮਾਤਰਾਂ ਲੈ ਕੇ ਸੱਮ ਆ ਜਾਵੇਗਾ ।

2) ਤੀਜੀ ਮਾਤਰ ਤੋਂ ਦੁਗੁਨ ਲੈਅ ਵਿੱਚ | ਗਰ ਗਰ ਸ / ਬਿਖੈ ਲਾS ਗੇ | ਇਹ $2^1/_2$ ਮਾਤਰਾਂ ਨੂੰ ਤਿੰਨ ਵਾਰ ਲੈ ਕੇ ਸੱਮ ਤੇ ਆਉਣਾ ਹੈ।

### ਆਸਾ ਮਹਲਾ ੫ (੪੦੮-੦੯)

ਕਾਮੁ ਕ੍ਰੋਧੁ ਲੋਭੁ ਤਿਆਗੁ।। ਮਨਿ ਸਿਮਰਿ ਗੋਬਿੰਦ ਨਾਮ।। ਹਰਿ ਭਜਨ ਸਫਲ ਕਾਮ।।੧।। ਰਹਾਉ।। ਤਜਿ ਮਾਨ ਮੋਹ ਵਿਕਾਰ ਮਿਥਿਆ ਜਪਿ ਰਾਮ ਰਾਮ ਰਾਮ।। ਮਨ ਸੰਤਨਾ ਕੈ ਚਰਨਿ ਲਾਗੁ।।੧।। ਪ੍ਰਭ ਗੋਪਾਲ ਦੀਨ ਦਇਆਲ ਪਤਿਤ ਪਾਵਨ ਪਾਰਬ੍ਰਹਮ ਹਰਿ ਚਰਣ ਸਿਮਰਿ ਜਾਗੁ।। ਕਰਿ ਭਗਤਿ ਨਾਨਕ ਪੂਰਨ ਭਾਗੁ।।੨।।੪।।੧੫੫।।

ਪਦ ਅਰਥ:- ਕਾਮ-ਕੰਮ। ਤਜਿ-ਤਿਆਗੁ। ਮਿਥਿਆ-ਝੂਠ। ਭਾਗੁ-ਕਿਸਮਤ।

### ਰਾਗੁ ਆਸਾ ਪੜਤਾਲ

(ਹਰ ਅੰਤਰੇ ਤੋਂ ਬਾਅਦ ਅਸਥਾਈ ਤੇ ਪਹਿਲੀ ਲੈਅ ਅਨੁਸਾਰ ਆਉਣਾ ਹੈ)

### ਅਸਥਾਈ ਤਾਲ ਪੰਚਮ ਸਵਾਰੀ ਮਾਤਰਾਂ-15 ਵਿਲੰਭਿਤ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 |
|---|---|---|---|---|---|---|---|---|---|---|---|---|---|---|
| ਰ | ਗਰ | -ਸ | ਰਰ | - | ਮ | - | ਪ | ਧਪ | ਮ | - | ਗ | ਰ | ਸਰ | ਗਸ |
| ਕਾ | Sਮੁ | SS | ਕ੍ਰੋ | S | ਧੁ | S | ਲੋ | SS | ਭੁ | S | ਤਿ | ਆ | ਗੁS | SS |
| ਰ | ਮਪ | -ਧ | ਸੰ | ਸੰ | ਨ | ਧ | ਸੰਨ | ਧ | ਪ | ਮ | ਧ | - | ਪ | - |
| ਮ | Sਨਿ | SS | ਸਿ | ਮ | ਰਿ | S | ਗੋS | S | ਬਿੰ | ਦ | ਨਾ | S | ਮ | S |
| ਧ | -ਪ | -ਧ | ਮ | ਮ | ਪ | ਧ | ਮ | ਪਮ | ਗ | ਰ | ਸ | ਰ | ਗ | ਸ |
| ਹ | Sਰਿ | SS | ਭ | ਜ | ਨ | S | ਸ | ਫS | ਲ | S | ਕਾ | S | ਮ | S |
| × | | | 2 | | | | 3 | | | | 4 | | 5 | |

### ਅੰਤਰਾ ਆੜਾ ਚਾਰ ਤਾਲ ਮਾਤਰਾਂ-14 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਸੰ | - | ਰੰ | ਸੰ | ਨ | ਧ | ਨਨ | ਨ | ਸੰ | ਨ | ਧ | ਧ | ਪ | - |
| ਤ | S | ਜਿ | ਮਾ | S | ਨ | ਮੋਹ | ਵਿ | ਕਾ | ਰ | ਮਿ | ਥਿ | ਆ | S |
| ਮ | - | ਮ | ਪ | - | ਧ | ਸੰ | - | ਸੰ | ਰੰ | ਗੰ | ਰੰ | ਸੰ | - |
| ਜ | S | ਪਿ | ਰਾ | S | ਮ | ਰਾ | S | ਮ | S | ਰਾ | S | ਮ | S |
| ਸੰ | ਨ | ਧ | ਨ | ਧ | ਪ | ਮ | ਪ | ਮ | ਗ | ਰ | ਗ | ਸ | - |
| ਮ | ਨ | S | ਸੰ | ਤ | ਨਾ | ਕੈ | ਚ | ਰ | ਨਿ | ਲਾ | S | ਗੁ | S |
| × | | 2 | | 0 | | 3 | | 0 | | 4 | | 0 | |

## ਦੂਜਾ ਅੰਤਰਾ ਤੀਨ ਤਾਲ ਮਾਤਰਾਂ-16 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| ਮਮ | ਮ | ਪ | ਪ | ਧ | ਧ | ਪਪ | ਧ | ਸਂ | ਸਂਸਂ | ਸਂ | ਰਂਰਂ | ਸਂ | ਨ | ਧਧ | ਪ |
| ਪ੍ਰਭ | ਗੋ | ਪਾ | ਲ | ਦੀ | ਨ | ਦਇਆ | ਲ | ਪ | ਤਿਤ | ਪਾ | ਵਨ | ਪਾ | ਰ | ਬ੍ਰਹ | ਮ |
| ਪ | - | ਧ | - | ਸਂ | ਸਂ | ਰਂ | ਸਂ | ਸਂ | ਰਂ | ਗਂ | ਰਂ | ਸਂ | ਨ | ਧ | - |
| ਹ | S | ਰਿ | S | ਚ | ਰ | ਣ | S | ਸਿ | S | ਮ | ਰਿ | ਜਾ | S | ਗੁ | S |
| ਪਪ | ਧ | ਧ | ਪ | ਮ | ਪ | ਮ | ਮ | ਗ | - | ਰ | ਸ | ਸ | ਰ | ਗ | ਸ |
| ਕਰਿ | ਭ | ਗ | ਤਿ | ਨਾ | S | ਨ | ਕ | ਪੂ | S | ਰ | ਨ | ਭਾ | S | ਗੁ | S |
| × | | | | 2 | | | | 0 | | | | 3 | | | |

**ਤਾਨਾਂ ਤੇ ਤਿਹਾਈਆਂ:-ਤ੍ਰਾਨਾਂ ਪੰਚਮ ਸਵਾਰੀ ਬੰਦਸ਼ ਵਾਲੀਆਂ ਹਨ:-**

1) | ਗਰ ਸਰ ਗਸ | ਇਹ 3 ਮਾਤਰਾਂ ਦੇ ਟੁਕੜੇ ਨੂੰ 7ਵੀਂ ਮਾਤਰ ਤੋਂ ਤਿੰਨ ਵਾਰ ਗਾ ਕੇ
| ਲੋਭੁ ਤਿਆ ਗੁS | ਸੱਮ ਲੈਣਾ ਹੈ।

2) | ਧਪ ਮਮ ਗ ਰ ਸ ਰਗ ਸ | ਇਸ 7 ਮਾਤਰਾਂ ਦੇ ਟੁਕੜੇ ਨੂੰ 10ਵੀਂ ਮਾਤਰ ਤੋਂ ਤਿੰਨ ਵਾਰ
| ਕਾਮੁ ਕ੍ਰੋਧੁ ਲੋ ਭੁ ਤਿ ਆS ਗੁ | ਗਾ ਕੇ ਸੱਮ ਤੇ ਮੁਕਾ ਕਰਨਾ ਹੈ।

### ਆਸਾ ਮਹਲਾ ੫ (੪੬੦)

ਵੰਞੁ ਮੇਰੇ ਆਲਸਾ ਹਰਿ ਪਾਸਿ ਬੇਨੰਤੀ। ਰਾਵਉ ਸਹੁ ਆਪਨੜਾ ਪ੍ਰਭ ਸੰਗਿ ਸੋਹੰਤੀ। ਸੰਗੇ ਸੋਹੰਤੀ ਕੰਤ ਸੁਆਮੀ ਦਿਨਸੁ ਰੈਣੀ ਰਾਵੀਐ।। ਸਾਸਿ ਸਾਸਿ ਚਿਤਾਰਿ ਜੀਵਾ ਪ੍ਰਭੁ ਪੇਖਿ ਹਰਿ ਗੁਣ ਗਾਵੀਐ।। ਬਿਰਹਾ ਲਜਾਇਆ ਦਰਸੁ ਪਾਇਆ ਅਮਿਉ ਦ੍ਰਿਸਟਿ ਸਿੰਚੰਤੀ। ਬਿਨਵੰਤਿ ਨਾਨਕੁ ਮੇਰੀ ਇਛ ਪੁੰਨੀ ਮਿਲੇ ਜਿਸੁ ਖੋਜੰਤੀ।।੧।।

ਪਦ ਅਰਥ:- ਵੰਞੁ-ਚਲਾ ਜਾ। ਆਲਸਾ-ਆਲਸ। ਰਾਵਉ-ਹਿਰਦੇ ਵਿੱਚ ਸਿਮਰਾਂ। ਸੋਹੰਤੀ-ਸੋਹਣਾ ਬਣਦਾ। ਚਿਤਾਰਿ-ਚੇਤੇ ਕਰਕੇ ਬਿਰਹਾ-ਵਿਛੋੜਾ। ਲਜਾਇਆ-ਸ਼ਰਮ ਖਾ ਗਿਆ। ਅਮਿਉ-ਆਤਮਕ ਜੀਵਨ ਦੇਣ ਵਾਲਾ ਨਾਮ-ਜਲ। ਦ੍ਰਿਸਟਿ-ਨਿਗਾਹ ਨਾਲ। ਸਿੰਚੰਤੀ-ਸਿੰਜਿਆ।

## ਰਾਗੁ ਆਸਾ ਤਾਲ ਪੰਜਾਬੀ ਠੇਕਾ/ਛੋਟਾ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | ਪ | ਪ | - | - | ਧ | ਸਂ | - | ਰਂ | ਗਂ |
| | | | | | | | ਵੰ | ਞੁ | S | S | ਮੇ | S | S | ਰੇ | S |
| ਸਂ | ਗਂ | ਰਂ | ਸਂ | ਨ | ਧ | - | ਗਂ | ਰਂ | - | ਸਂ | ਸਂ | ਨ | ਧ | ਪ | ਧ |
| ਆ | S | ਲ | S | ਸਾ | S | S | ਹ | ਰਿ | S | S | ਪਾ | S | ਸਿ | S | S |
| ਸਂ | - | ਨ | ਧ | ਸਂ | - | - | ਧ | ਧਧ | ਪਪ | ਮ | ਪਪ | ਸਂ | ਨ | ਧਧ | ਪ |
| ਬੇ | S | ਨੰ | S | ਤੀ | S | S | ਰਾ | ਵਉ | ਸਹੁ | ਆ | ਪਨ | ਝਾ | S | ਪ੍ਰ | ਭ |
| ਮ | ਗ | ਰ | ਸ | ਰ | - | ਸ | | | | | | | | | |
| ਸਂ | ਗਿ | ਸੋ | S | ਹੰ | S | ਤੀ | | | | | | | | | |
| × | | | | 2 | | | | 0 | | | | 3 | | | |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | ਅੰਤਰਾ | - | ਮ | ਪ | ਪ | ਧ | - | ਪ | ਧ |
| | | | | | | | | S | ਸੰ | ਗੋ | ਸੋ | ਹੰ | S | ਤੀ | S |
| ਸੰ | - | - | ਸੰ | ਰੰਰੰ | - | ਸੰ | - | - | ਰੰ | ਰੰ | ਰੰ | ਸੰ | ਰੰ | ਗੰ | ਰੰ |
| ਕੰ | S | S | ਤ | ਸੁਆ | S | ਮੀ | S | S | ਦਿ | ਨ | ਸੁ | ਰੈ | S | ਣੀ | S |
| ਸੰ | - | ਰੰ | ਸੰ | ਨ | - | ਧ | ਪ | - | ਪ | ਧ | ਪ | ਮ | ਗ | ਰ | ਸ |
| ਰਾ | S | S | ਵੀ | ਐ | S | S | S | S | ਦਿ | ਨ | ਸੁ | ਰੈ | S | ਣੀ | S |
| ਸ | ਰ | ਗ | ਗ | ਰ | - | ਸ | | | | | | | | | |
| ਰਾ | S | S | ਵੀ | ਐ | S | S | | | | | | | | | |
| × | | | | 2 | | | | 0 | | | | 3 | | | |

## (ਆਸਾ ਮਹਲਾ ੫ ਛੰਤ ਘਰੁ ੭) (੪੫੯)

।।ਛੰਤ।। ਭਿੰਨੀ ਰੈਨੜੀਐ ਚਾਮਕਨਿ ਤਾਰੇ।। ਜਾਗਹਿ ਸੰਤ ਜਨਾ ਮੇਰੇ ਰਾਮ ਪਿਆਰੇ।। ਰਾਮ ਪਿਆਰੇ ਸਦਾ ਜਾਗਹਿ ਨਾਮੁ ਸਿਮਰਹਿ ਅਨਦਿਨੋ।। ਚਰਣ ਕਮਲ ਧਿਆਨੁ ਹਿਰਦੈ ਪ੍ਰਭ ਬਿਸਰੁ ਨਾਹੀ ਇਕੁ ਖਿਨੋ।। ਤਜਿ ਮਾਨੁ ਮੋਹੁ ਬਿਕਾਰੁ ਮਨ ਕਾ ਕਲਮਲਾ ਦੁਖ ਜਾਰੇ।। ਬਿਨਵੰਤਿ ਨਾਨਕ ਸਦਾ ਜਾਗਹਿ ਹਰਿ ਦਾਸ ਸੰਤ ਪਿਆਰੇ।।੧।।

ਪਦ ਅਰਥ:- ਭਿੰਨੀ-ਤ੍ਰੇਲ ਭਿੱਜੀ। ਅਨਦਿਨੋ- ਹਰ ਰੋਜ਼। ਤਜਿ-ਤਿਆਗ ਕੇ। ਕਲਮਲਾ-ਪਾਪ। ਜਾਰੇ-ਸਾੜ ਲਏ।

## ਰਾਗੁ ਆਸਾ ਤਾਲ ਪੰਜਾਬੀ ਠੇਕਾ/ਛੋਟਾ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | ਧ | ਸੰ | - | - | ਰੰ | ਸੰ | ਨ | ਧ | ਪ |
| | | | | | | | ਭਿੰ | ਨੀ | S | S | ਰੈ | S | ਨ | S | ੜੀ |
| ਨ | - | ਸੰ | ਨ | ਧ | - | ਪ | ਧ | ਪ | - | - | ਪ | ਧ | ਮ | - | ਮ |
| ਐ | S | S | S | S | S | S | S | S | S | S | ਚਾ | ਮ | ਕ | S | ਨਿ |
| ਗ | - | ਰ | ਸ | ਰ | - | ਸ | ਰ | ਮਮ | - | ਮ | ਮ | ਪ | ਧ | ਮ | ਪ |
| ਤਾ | S | S | S | ਰੇ | S | S | ਜਾ | ਗਹਿ | S | ਸੰ | ਤ | ਜ | ਨਾ | ਮੇ | ਰੇ |
| ਸੰ | ਨ | ਧ | ਪ | ਧ | - | ਪ | | | | | | | | | |
| ਰਾ | ਮ | ਪਿ | ਆ | ਰੇ | S | S | | | | | | | | | |
| × | | | | 2 | | | | 0 | | | | 3 | | | |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | ਅੰਤਰਾ | ਗੰ | ਰੰ | - | - | ਗੰ | ਰੰ | ਸੰ | ਪ | ਧ |
| | | | | | | | ਰਾ | ਮ | S | S | ਪਿ | S | ਆ | S | ਰੇ |
| ਸੰ | ਸੰ | - | ਰੰ | ਸੰ | - | ਸੰਸੰ | ਰੰ | ਸੰ | - | - | ਨ | ਨ | ਸੰ | ਨ | ਧ |
| ਸ | ਦਾ | S | S | ਜਾ | S | ਗਹਿ | ਨਾ | ਮੁ | S | S | ਸਿ | ਮ | ਰ | ਹਿ | S |
| ਨ | - | ਧ | ਪ | ਧ | - | ਪ | ਧ | ਪ | - | - | ਪ | ਧ | ਮ | ਮ | - |
| ਅ | S | ਨ | ਦਿ | ਨੋ | S | S | ਨਾ | ਮੁ | S | S | ਸਿ | ਮ | ਰ | ਹਿ | S |
| ਗ | - | ਰ | ਸ | ਰ | ਗ | ਸ | | | | | | | | | |
| ਅ | S | ਨ | ਦਿ | ਨੋ | S | S | | | | | | | | | |
| × | | | | 2 | | | | 0 | | | | 3 | | | |

## ਆਸਾ ਮਹਲਾ ੫ (੪੦੪)

ਚਾਰਿ ਬਰਨ ਚਉਹਾ ਕੇ ਮਰਦਨ ਖਟੁ ਦਰਸਨ ਕਰ ਤਲੀ ਰੇ।। ਸੁੰਦਰ ਸੁਘਰ ਸਰੂਪ ਸਿਆਨੇ ਪੰਚਹੁ ਹੀ ਮੋਹਿ ਛਲੀ ਰੇ।।੧।। ਜਿਨਿ ਮਿਲਿ ਮਾਰੇ ਪੰਚ ਸੂਰਬੀਰ ਐਸੋ ਕਉਨੁ ਬਲੀ ਰੇ।। ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ ਸੋ ਪੂਰਾ ਇਹ ਕਲੀ ਰੇ।।੧।। ਰਹਾਉ।। ਵਡੀ ਕੋਮ ਵਸਿ ਭਾਗਹਿ ਨਾਹੀ ਮੁਹਕਮ ਫਉਜ ਹਠਲੀ ਰੇ।। ਕਹੁ ਨਾਨਕ ਤਿਨਿ ਜਨਿ ਨਿਰਦਲਿਆ ਸਾਧਸੰਗਤਿ ਕੈ ਝਲੀ ਰੇ।।੨।।੩।।੧੩੨।।

ਪਦ ਅਰਥ:- ਚਾਰਿ ਬਰਨ- ਬ੍ਰਾਹਮਣ, ਖਤ੍ਰੀ, ਵੈਸ, ਸ਼ੂਦਰ। ਮਰਦਨ- ਮਲਣ ਵਾਲੇ। ਖਟੁ ਦਰਸਨ- ਛੇ ਭੇਖ। ਕਰ ਤਲੀ- ਹੱਥ ਦੀ ਤਲੀ ਉੱਤੇ। ਸੁਘਰ- ਸੋਹਣੇ। ਛਲੀ- ਛਲ ਲਿਆ ਹੈ। ਬਿਦਾਰਿ- ਪਾੜਕੇ। ਗੁਦਾਰੇ- ਮੁਕਾ ਦਿੱਤੇ। ਇਹ ਕਲੀ- ਇਸ ਜਗਤ ਵਿੱਚ। ਕੋਮ- ਕੋੜਮਾ। ਨਿਰਦਲਿਆ - ਲਤਾੜਿਆ। ਝਲੀ-ਆਸਰੇ।

### ਰਾਗੁ ਆਸਾ ਤਾਲ ਪੰਜਾਬੀ ਠੇਕਾ/ਛੋਟਾ ਤੀਨ ਤਾਲ ਮਾਤਰਾਂ-16 ਮੱਧ ਲੈਅ

#### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | ਰ | ਮ | - | - | ਮਮ | - | ਗ | ਰ | ਮ |
| | | | | | | | ਐ | ਸੋ | S | S | ਕਉ | S | ਨੁ | S | S |
| ਪ | ਪ | ਪ | ਧ | ਸੰ | ਨ | ਧ | ਪ | ਪ | - | - | ਧਧ | ਪ | ਮ | - | - |
| ਬ | ਲੀ | ਰੇ | S | S | S | S | ਐ | ਸੋ | S | S | ਕਉ | S | ਨੁ | S | S |
| ਧ | ਧ | ਪ | - | - | - | ਮ | ਪ | ਧ | ਧ | - | ਪ | ਧ | ਪ | - | - |
| ਬ | ਲੀ | ਰੇ | S | S | S | ਜਿ | ਨਿ | ਮਿ | ਲਿ | S | ਮਾ | S | ਰੇ | S | S |
| ਮ | ਗ | ਰ | ਸ | ਰ | - | ਸ | | | | | | | | | |
| ਪੰ | ਚ | ਸੂ | ਰ | ਬੀ | S | ਰ | | | | | | | | | |
| × | | | | 2 | | | | 0 | | | | 3 | | | |

#### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | ਮ | ਪ | ਧ | ਪ | ਧ |
| | | | | | | | | | | | ਤਿਜ | ਨਿ | ਪੰ | S | ਚ |
| ਸੰ | - | ਨ | ਧ | ਸੰ | - | ਰੰ | - | ਸੰ | - | - | ਸੰ | ਰੰ | ਗੰ | ਰੰ | ਸੰ |
| ਮਾ | S | S | S | ਰਿ | S | S | S | S | S | S | ਬਿ | ਦਾ | ਰਿ | S | S |
| ਨ | - | ਨ | - | ਸੰ | ਨ | ਧ | ਪ | ਧ | - | ਪ | ਮ | ਮ | ਗ | ਰ | ਮ |
| ਗੁ | S | ਦਾ | S | ਰੇ | S | S | S | S | S | S | ਸੋ | ਪੂ | ਰਾ | ਇ | ਹ |
| ਪ | ਪ | ਪ | ਧ | ਸੰ | ਨ | ਧ | ਧ | ਪ | - | - | ਪ | ਧ | ਪ | ਮ | ਮ |
| ਕ | ਲੀ | ਰੇ | S | S | S | S | S | S | S | S | ਸੋ | ਪੂ | ਰਾ | ਇ | ਹ |
| ਪ | ਪ | ਮ | ਗ | ਰ | ਗ | ਸ | | | | | | | | | |
| ਕ | ਲੀ | ਰੇ | S | S | S | S | | | | | | | | | |
| × | | | | 2 | | | | 0 | | | | 3 | | | |

## (ਆਸਾ ਮਹਲਾ ੫) (੪੬੦)

ਨਿਸ ਵੰਞਹੁ ਕਿਲਵਿਖਹੁ ਕਰਤਾ ਘਰਿ ਆਇਆ।। ਦੂਤਹ ਦਹਨੁ ਭਇਆ ਗੋਵਿੰਦੁ ਪ੍ਰਗਟਾਇਆ।। ਪ੍ਰਗਟੇ ਗੁਪਾਲ ਗੋਬਿੰਦ ਲਾਲਨ ਸਾਧਸੰਗਿ ਵਖਾਣਿਆ।। ਆਚਰਜੁ ਡੀਠਾ ਅਮਿਉ ਵੂਠਾ ਗੁਰ ਪ੍ਰਸਾਦੀ ਜਾਣਿਆ।। ਮਨਿ ਸਾਂਤਿ ਆਈ ਵਜੀ ਵਧਾਈ ਨਹ ਅੰਤੁ ਜਾਈ ਪਾਇਆ।। ਬਿਨਵੰਤਿ ਨਾਨਕ ਸੁਖ ਸਹਜਿ ਮੇਲਾ ਪ੍ਰਭੂ ਆਪਿ ਬਣਾਇਆ।।੨।।

ਪਦ ਅਰਥ:- ਵੰਞਹੁ- ਚਲੇ ਜਾਉ। ਕਿਲਵਿਖਹੁ- ਹੇ ਪਾਪੋ। ਘਰਿ- ਹਿਰਦੇ- ਘਰ ਵਿੱਚ। ਦੂਤਹ ਦਹਨੁ-ਵਿਕਾਰ-ਵੈਰੀਆਂ ਦਾ ਨਾਸ। ਵਖਾਣਿਆ- ਸਿਫਤ ਸਲਾਹ ਕੀਤੀ। ਆਚਰਜੁ- ਹੈਰਾਨ ਕਰਨ ਵਾਲਾ ਕੌਤਕ। ਅਮਿਉ- ਆਤਮਕ ਜੀਵਨ ਦੇਣ ਵਾਲਾ ਨਾਮ-ਜਲ। ਵੁਠਾ- ਆ ਵਸਿਆ। ਜਾਣਿਆ- ਡੂੰਘੀ ਸਾਂਝ ਪਾਈ। ਮੇਲਾ- ਮਿਲਾਪ।

## ਰਾਗੁ ਆਸਾ ਤਾਲ ਦੀਪਚੰਦੀ ਮਾਤਰਾਂ-14 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਸਂ | ਰਂ | ਸਂ | ਨ | ਧ | ਨਨ | - | ਧ | ਪ | ਮ | ਧਧ | - | ਪ | - |
| ਨ | ਸਿ | S | ਵੰ | S | ਞਹੁ | S | ਕਿ | ਲ | ਵਿ | ਖਹੁ | S | S | S |
| ਪ | ਧ | ਪ | ਮ | ਗ | ਰ | - | ਸ | ਰ | ਗ | ਸ | ਰ | ਸ | - |
| ਕ | ਰ | ਤਾ | ਘ | S | ਰਿ | S | ਆ | S | ਇ | ਆ | S | S | S |
| × | | | 2 | | | | 0 | | | 3 | | | |

### ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| ਮ | ਪ | ਪ | ਧ | ਨ | ਪ | ਧ | ਸਂਸਂ | ਸਂ | - | ਰਂ | - | ਸਂ | - |
| ਦੂ | ਤ | ਹ | ਦ | ਹ | ਨੁ | S | ਭਇ | ਆ | S | S | S | S | S |
| ਰਂ | - | ਰਂ | ਸਂ | ਰਂ | ਗਂ | ਰਂ | ਸਂਸਂ | - | ਰਂ | ਸਂ | ਨ | ਧ | ਪ |
| ਗੋ | S | S | ਵਿੰ | S | ਦੁ | S | ਪ੍ਰ | S | ਗ | ਟਾ | ਇ | ਆ | S |
| ਪ | ਧ | ਪ | ਮ | ਪ | ਮ | - | ਗਗ | - | ਰ | ਸ | ਰ | ਗ | ਸ |
| ਗੋ | S | S | ਵਿੰ | S | ਦੁ | S | ਪ੍ਰ | S | ਗ | ਟਾ | ਇ | ਆ | S |
| × | | | 2 | | | | 0 | | | 3 | | | |

ੴ ਸਤਿਗੁਰ ਪ੍ਰਸਾਦਿ।। ਆਸਾ ਸ੍ਰੀ ਕਬੀਰ ਜੀਉ ਕੇ ਚਉਪਦੇ ਇਕਤੁਕੇ (੪੭੮)

ਸਨਕ ਸਨੰਦ ਅੰਤੁ ਨਹੀ ਪਾਇਆ।। ਬੇਦ ਪੜੇ ਪੜਿ ਬ੍ਰਹਮੇ ਜਨਮੁ ਗਵਾਇਆ।।੧।। ਹਰਿ ਕਾ ਬਿਲੋਵਨਾ ਬਿਲੋਵਹੁ ਮੇਰੇ ਭਾਈ।। ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ।।੧।। ਰਹਾਉ।। ਤਨੁ ਕਰਿ ਮਟੁਕੀ ਮਨ ਮਾਹਿ ਬਿਲੋਈ।। ਇਸੁ ਮਟੁਕੀ ਮਹਿ ਸਬਦੁ ਸੰਜੋਈ।।੨।। ਹਰਿ ਕਾ ਬਿਲੋਵਨਾ ਮਨ ਕਾ ਬੀਚਾਰਾ।। ਗੁਰ ਪ੍ਰਸਾਦਿ ਪਾਵੈ ਅੰਮ੍ਰਿਤ ਧਾਰਾ।।੩।। ਕਹੁ ਕਬੀਰ ਨਦਰਿ ਕਰੇ ਜੇ ਮੀਰਾ।। ਰਾਮ ਨਾਮ ਲਗਿ ਉਤਰੇ ਤੀਰਾ।।੪।।੧।।੧੦।।

ਪਦ ਅਰਥ:- ਸਨਕ ਸਨੰਦ- ਬ੍ਰਹਮਾਂ ਦੇ ਪੁਤਰਾਂ ਦੇ ਨਾਮ ਹਨ। ਬਿਲੋਵਨਾ-ਰਿੜਕਣਾ। ਤਤੁ-ਮੱਖਣ (ਪ੍ਰਭੂ ਦਾ ਮਿਲਾਪ)। ਮਟੁਕੀ-ਚਾਟੀ। ਬਿਲੋਈ-ਮਧਾਣੀ। ਸੰਜੋਈ- ਜਾਗ। ਨਦਰਿ- ਮੇਹਰ। ਮੀਰਾ- ਪਾਤਸ਼ਾਹ। ਲਗਿ- ਜੁੜ ਕੇ। ਤੀਰਾ- ਕੰਢਾ।

## ਰਾਗੁ ਆਸਾ ਤਾਲ ਦੀਪਚੰਦੀ ਮਾਤਰਾਂ- 14 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| | | | | | | | ਧ | ਮ | ਮ | ਪ | ਪ | ਧਨ | ਪਧ |
| | | | | | | | ਹ | ਰਿ | ਕਾ | ਬਿ | ਲੋ | ਵS | ਨਾ |
| ਸਂ | ਸਂ | ਸਂਸਂ | ਨ | ਸਂਨ | ਧ | ਪ | ਪਪ | ਧ | ਧ | ਸਂ | ਨਨ | ਧ | ਪ |
| ਬਿ | ਲੋ | ਵਹੁ | ਮੇ | ਰੇS | ਭਾ | ਈ | ਸਹ | ਜਿ | ਬਿ | ਲੋ | ਵਹੁ | ਜੈ | ਸੇ |

| | | | | | | | | | | | | | |
|---|---|---|---|---|---|---|---|---|---|---|---|---|---|
| ਮ | ਗ | ਰ | ਸ | ਰ | ਗ | ਸ | | | | | | | |
| ਤ | ਤੁ | ਨ | ਜਾ | S | ਈ | S | | | | | | | |
| × | | | 2 | | | | 0 | | | 3 | | | |

ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| | | | | | | | ਮ | ਮ | ਪ | ਪ | ਪ | ਧ | ਪਧ |
| | | | | | | | ਸ | ਨ | ਕ | ਸ | ਨੰ | ਦ | SS |
| ਸੰ | ਸੰ | ਸੰਸੰ | ਰੰ | ਰੰ | ਸੰ | - | ਰੰ | ਰੰ | ਸੰ | ਸੰਗੰ | ਰੰਗੰ | ਸੰਸੰ | ਸੰ |
| ਅੰ | ਤੁ | ਨਹੀ | ਪਾ | ਇ | ਆ | S | ਬੇ | ਦ | ਪ | ੜੇS | ਪੜਿ | ਬੂਹ | ਮੇ |
| ਨ | ਸੰ | ਨ | ਧ | ਧ | ਪ | ਪ | ਧ | ਧ | ਧ | ਪ | ਧਪ | ਮਗ | ਰ |
| ਜ | ਨ | ਮੁ | ਗ | ਵਾ | ਇ | ਆ | ਬੇ | ਦ | ਪ | ੜੇ | ਪੜਿ | ਬੂਹ | ਮੇ |
| ਸ | ਰ | ਗ | ਸ | ਰ | ਸ | ਸ | | | | | | | |
| ਜ | ਨ | ਮੁ | ਗ | ਵਾ | ਇ | ਆ | | | | | | | |
| × | | | 2 | | | | 0 | | | 3 | | | |

## ਆਸਾ ਮਹਲਾ ੧ (੩੬੦)

ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ।। ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ।। ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ।।੧।। ਕਰਤਾ ਤੂੰ ਸਭਨਾ ਕਾ ਸੋਈ।। ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ।।੧।। ਰਹਾਉ।। ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ।। ਰਤਨ ਵਿਗਾੜਿ ਵਿਗੋਏ ਕੁਤੀ ਮੁਇਆ ਸਾਰ ਨ ਕਾਈ।। ਆਪੇ ਜੋੜਿ ਵਿਛੋੜੇ ਆਪੇ ਵੇਖੁ ਤੇਰੀ ਵਡਿਆਈ।।੨।। ਜੇ ਕੋ ਨਾਉ ਧਰਾਏ ਵਡਾ ਸਾਦ ਕਰੇ ਮਨਿ ਭਾਣੇ।। ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਣੇ।। ਮਰਿ ਮਰਿ ਜੀਵੈ ਤਾ ਕਿਛੁ ਪਾਏ ਨਾਨਕ ਨਾਮੁ ਵਖਾਣੇ।।੩।।੫।।੩੯।।

ਪਦ ਅਰਥ:- ਖੁਰਾਸਾਨ- ਸਿੰਧ ਦਰਿਆ ਤੋਂ ਪੱਛਮ ਵੱਲ ਦੇ ਦੇਸ਼ ਦਾ ਨਾਮ। ਖਸਮਾਨਾ- ਸਪੁਰਦਗੀ। ਮੁਗਲੁ- ਬਾਬਰ। ਕਰਲਾਣੇ -ਪੁਕਾਰ ਉੱਠੇ। ਦਰਦੁ- ਤਰਸ। ਸੋਈ- ਸਾਰ ਲੈਣ ਵਾਲਾ, ਰਾਖੀ ਕਰਨ ਵਾਲਾ। ਸਕਤਾ-ਤਕੜਾ। ਰੋਸੁ-ਗਿਲਾ। ਸੀਹੁ-ਸ਼ੇਰ। ਪੈ-ਹੱਲਾ ਕਰੇ। ਵਗੈ- ਗਾਈਆਂ ਦੇ ਵੱਗ ਨੂੰ, ਨਿਹੱਥਿਆ ਨੂੰ। ਪੁਰਸਾਈ- ਪੁੱਛ। ਰਤਨ-ਰਤਨਾਂ ਵਰਗੇ ਇਸਤ੍ਰੀਆਂ ਮਰਦ। ਵਿਗਾੜਿ- ਵਿਗਾੜ ਕੇ। ਵਿਗੋਏ- ਖੁਆਰ ਕੀਤੇ, ਨਾਸ ਕਰ ਦਿੱਤੇ। ਕੁਤੀ- ਕੁਤਿਆਂ ਨੇ, ਮੁਗਲਾਂ ਨੇ। ਸਾਰ- ਖ਼ਬਰ। ਸਾਦ- ਰੰਗ ਰਲੀਆਂ। ਮਨਿ ਭਾਣੇ- ਮਨ ਭਾਉਂਦੇ। ਖਸਮੈ ਨਦਰੀ- ਖਸਮ ਪ੍ਰਭੂ ਦੀ ਨਿਗਾਹ। ਮਰਿ ਮਰਿ- ਮਰ ਕੇ, ਵਿਕਾਰਾਂ ਵੱਲੋਂ ਹਟਾ ਕੇ।

### ਰਾਗੁ ਆਸਾ ਤਾਲ ਰੂਪਕ ਮਾਤਰਾਂ-7 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 1 | 2 | 3 | 4 | 5 | 6 | 7 |
|---|---|---|---|---|---|---|---|---|---|---|---|---|---|
| ਪਧ | ਮ | ਮ | ਪ | - | ਧ | ਪਧ | ਸੰ | ਸੰਗੰ | ਰੰਗੰ | ਸੰ | ਨ | ਸੰਨ | ਧ |
| ਕS | ਰ | ਤਾ | ਤੂੰ | S | S | SS | ਡ | ਰਾS | ਇS | ਆ | S | SS | S |
| ਸੰ | ਸੰ | ਸੰ | ਨ | ਸੰਨ | ਧ | ਪ | ਪਧ | ਮ | - | ਪ | - | ਧਨ | ਪਧ |
| ਸ | ਭ | ਨਾ | ਕਾ | SS | ਸੋ | ਈ | ਆS | ਪੈ | S | ਦੋ | S | ਸੁS | SS |
| ਧ | ਧ | ਧ | ਪ | ਧ | ਮ | - | ਸੰ | ਸੰ | ਸੰ | ਰੰ | ਰੰ | ਸੰ | - |
| ਜੇ | ਸ | ਕ | ਤਾ | S | S | S | ਨ | ਦੇ | ਈ | ਕ | ਰ | ਤਾ | S |
| ਰ | ਮ | ਪ | ਸੰਸੰ | ਨ | ਧ | ਧ | ਰੰਰੰ | ਰੰ | ਸੰ | ਰੰ | ਰੰ | ਰੰ | ਸੰ |
| ਸ | ਕ | ਤੇ | ਕਉ | S | ਮਾ | ਰੇ | ਜਮੁ | ਕ | ਰਿ | ਮੁ | ਗ | ਲੁ | S |

| | | | | | | |
|---|---|---|---|---|---|---|
| ਪ | ਧ | ਪ | ਮ | ਗ | ਰ | - |
| ਤਾ | ਮ | ਨਿ | ਰੋ | S | ਸੁ | S |
| ਸ | ਰ | ਗ | ਸ | ਰ | ਸ | - |
| ਨ | S | S | ਹੋ | S | ਈ | |

ਅੰਤਰਾ

| | | | | | | |
|---|---|---|---|---|---|---|
| ਮ | ਮ | ਪ | ਧ | - | ਪ | ਧ |
| ਖੁ | ਰਾ | S | ਸਾ | S | ਨ | S |
| ਸੰਸੰ | ਸੰ | ਸੰ | ਰੰ | - | ਸੰ | - |
| ਖਸ | ਮਾ | ਨਾ | ਕੀ | S | ਆ | S |
| ਪ | ਧ | ਸੰ | ਰੰ | - | ਰੰ | ਸੰ |
| ਹਿੰ | ਦੂ | ਸ | ਤਾ | S | ਨੁ | S |
| × | | | 2 | | 3 | |

| | | | | | | |
|---|---|---|---|---|---|---|
| ਸੰ | ਰੰ | ਗੰ | ਸੰ | ਨ | ਧ | - |
| ਚ | ੜ੍ਹਾ | ਇ | ਆ | S | S | S |
| ਸੰ | ਸੰ | - | ਨ | ਸੰਨ | ਧ | - |
| ਏ | ਤੀ | S | ਮਾ | SS | ਰ | S |
| ਪਧ | ਮ | - | ਰਮ | ਪਧ | ਸੰਨ | ਧ |
| ਪS | ਈ | S | ਕਰ | ਲਾS | ਏS | S |
| ਪ | ਧ | ਪ | ਮ | ਗ | ਰ | - |
| ਤੈਂ | S | ਕੀ | ਦ | ਰ | ਦੂ | S |
| ਸ | ਰ | ਗ | ਸ | ਰ | ਸ | - |
| ਨ | S | S | ਆ | ਇ | ਆ | S |
| × | | | 2 | | 3 | |

## ਆਸਾ ਸੇਖ ਫਰੀਦ ਜੀਉ ਕੀ ਬਾਣੀ ੧ੴ ਸਤਿਗੁਰ ਪ੍ਰਸਾਦਿ॥ (੪੮੮)

ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ॥ ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥੧॥ ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ॥ ਵਿਸਰਿਆ ਜਿਨ੍ ਨਾਮੁ ਤੇ ਭੁਇ ਭਾਰੁ ਥੀਏ॥੧॥ ਰਹਾਉ॥ ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ॥ ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ॥੨॥ ਪਰਵਦਗਾਰ ਅਪਾਰ ਅਗਮ ਬੇਅੰਤ ਤੂ॥ ਜਿਨਾ ਪਛਾਤਾ ਸਚੁ ਚੁੰਮਾ ਪੈਰ ਮੂੰ॥੩॥ ਤੇਰੀ ਪਨਹ ਖੁਦਾਇ ਤੂ ਬਖਸੰਦਗੀ। ਸੇਖ ਫਰੀਦੈ ਖੈਰੁ ਦੀਜੈ ਬੰਦਗੀ॥੪॥੧॥

ਪਦ ਅਰਥ:- ਕਾਂਢੇ-ਕਹੇ ਜਾਂਦੇ ਹਨ। ਕਚਿਆ- ਕੱਚੀ ਪ੍ਰੀਤ ਵਾਲੇ। ਰਤੇ- ਰੰਗੇ ਹੋਏ। ਇਸਕ- ਪਿਆਰ। ਰੰਗਿ-ਰੰਗ ਵਿੱਚ। ਭੁਇ- ਧਰਤੀ ਤੇ। ਥੀਏ- ਹੋ ਗਏ ਹਨ। ਲੜਿ- ਪੱਲੇ ਨਾਲ। ਦਰਿ- ਦਰਵਾਜ਼ੇ। ਮਾਉ- ਮਾਂ। ਮੂੰ- ਮੈਂ। ਪਨਹ- ਓਟ, ਪਨਾਹ।

## ਰਾਗੁ ਆਸਾ ਤਾਲ ਰੂਪਕ ਮਾਤਰਾਂ-7 ਮੱਧ ਲੈਅ

ਅਸਥਾਈ

| 1 | 2 | 3 | 4 | 5 | 6 | 7 |
|---|---|---|---|---|---|---|
| ਸ | ਰ | ਗ | ਸ | ਰ | ਸ | - |
| ਰ | ਤੇ | S | ਇ | ਸ | ਕ | S |
| ਰ | ਮ | ਪ | ਸੰ | ਨ | ਧ | - |
| ਖੁ | ਦਾ | S | ਇ | S | S | S |
| ਪ | - | ਧ | ਮ | ਪ | ਮ | ਮ |
| ਰੰ | S | ਗਿ | ਦੀ | S | ਦਾ | ਰ |
| ਗ | ਰ | - | ਸ | ਰ | ਗ | ਸ |
| ਕੇ | S | S | S | S | S | S |
| × | | | 2 | | 3 | |

ਅੰਤਰਾ

| 1 | 2 | 3 | 4 | 5 | 6 | 7 |
|---|---|---|---|---|---|---|
| ਸੰ | ਨ | ਧ | ਪ | ਧ | ਮ | ਪ |
| ਵਿ | ਸ | ਰਿ | ਆ | S | ਜਿ | ਨ |
| ਸੰ | ਰੰ | ਗੰ | ਸੰ | ਰੰ | ਸੰ | - |
| ਨਾ | S | S | ਮੁ | S | S | S |
| ਨ | ਸੰ | ਨ | ਧ | ਪ | ਮ | - |
| ਤੇ | ਭੁ | ਇ | ਭਾ | S | ਰੁ | S |
| ਧ | ਪ | - | ਪਧ | ਪਮ | ਗਰ | ਗਸ |
| ਥੀ | S | S | ਏS | SS | SS | SS |
| × | | | 2 | | 3 | |

## ਆਸਾ ਮਹਲਾ ੫ (੩੮੭-੮੮)

ਉਕਤਿ ਸਿਆਨਪ ਕਿਛੂ ਨ ਜਾਨਾ॥ ਦਿਨੁ ਰੈਣਿ ਤੇਰਾ ਨਾਮੁ ਵਖਾਨਾ॥੧॥ ਮੈ ਨਿਰਗੁਨ ਗੁਣੁ ਨਾਹੀ

ਕੋਇ।। ਕਰਨ ਕਰਾਵਨਹਾਰ ਪ੍ਰਭ ਸੋਇ।।੧।। ਰਹਾਉ।। ਮੂਰਖ ਮੁਗਧ ਅਗਿਆਨ ਅਵੀਚਾਰੀ। ਨਾਮ ਤੇਰੇ ਕੀ ਆਸ ਮਨਿ ਧਾਰੀ।।੨।। ਜਪੁ ਤਪੁ ਸੰਜਮੁ ਕਰਮ ਨ ਸਾਧਾ।। ਨਾਮੁ ਪ੍ਰਭੂ ਕਾ ਮਨਹਿ ਅਰਾਧਾ।।੩।। ਕਿਛੂ ਨ ਜਾਨਾ ਮਤਿ ਮੇਰੀ ਥੋਰੀ।। ਬਿਨਵਤਿ ਨਾਨਕ ਓਟ ਪ੍ਰਭ ਤੋਰੀ।।੪।।੧੮।।੬੯।।

ਪਦ ਅਰਥ:- ਉਕਤਿ- ਦਲੀਲ। ਰੈਣਿ- ਰਾਤ। ਮੁਗਧ- ਮਤਿ-ਹੀਣ। ਅਗਿਆਨ- ਗਿਆਨ ਹੀਣ। ਅਵੀਚਾਰੀ- ਬੇਸਮਝ। ਸੰਜਮੁ- ਇੰਦ੍ਰੀਆਂ ਨੂੰ ਵਿਕਾਰਾਂ ਵਲੋਂ ਰੋਕਣ ਦਾ ਯਤਨ। ਸਾਧਾ- ਅਭਿਆਸ ਕੀਤਾ। ਥੋਰੀ-ਥੋੜੀ।

## ਰਾਗੁ ਆਸਾ ਤਾਲ ਦਾਦਰਾ ਮਾਤਰਾਂ- 6 ਮੱਧ ਲੈਅ

| ਅਸਥਾਈ | | | | | | ਅੰਤਰਾ | | | | | |
|---|---|---|---|---|---|---|---|---|---|---|---|
| 1 | 2 | 3 | 4 | 5 | 6 | 1 | 2 | 3 | 4 | 5 | 6 |
| ਰ | ਮ | - | ਪਪ | ਧਨ | ਧ | ਮ | ਪ | ਧ | ਸੰਸੰ | ਰੰ | ਸੰ |
| ਮੈ | S | S | ਨਿਰ | ਗੁS | ਨ | ਉ | ਕ | ਤਿ | ਸਿਆ | ਨ | ਪ |
| ਸੰਸੰ | ਸੰ | ਸੰ | ਸੰਰੰ | ਸੰਨ | ਧਪ | ਰੰ | ਰੰ | ਸੰਰੰ | ਗੰਰੰ | ਸੰਨ | ਧ |
| ਗੁਣੁ | ਨਾ | ਹੀ | ਕੋS | SS | ਇS | ਕਿ | ਛੂ | ਨS | ਜਾS | ਨਾS | S |
| ਧ | ਧ | ਪ | ਪਧ | ਪ | ਮਮ | ਸੰਸੰ | ਰੰ | ਸੰ | ਨ | ਸੰਨ | ਧਪ |
| ਕ | ਰ | ਨ | ਕS | ਰਾ | ਵਨ | ਦਿਨੁ | ਰੈ | ਣਿ | ਤੇ | ਰਾS | SS |
| ਗ | ਰ | ਸਸ | ਸਰ | ਗ | ਸ | ਪਧ | ਮ | ਗ | ਸ | ਰਗ | ਸ |
| ਹਾ | ਰ | ਪ੍ਰਭ | ਸੋS | S | ਇ | ਨਾS | S | ਮੁ | ਵ | ਖਾS | ਨਾ |
| × | | | 0 | | | × | | | 0 | | |

(ਆਸਾ ਬਾਣੀ ਭਗਤ ਧੰਨੇ ਜੀ ਕੀ) (੪੮੮)

ਰੇ ਚਿਤ ਚੇਤਸਿ ਕੀ ਨ ਦਯਾਲ ਦਮੋਦਰ ਬਿਬਹਿ ਨ ਜਾਨਸਿ ਕੋਈ। ਜੇ ਧਾਵਹਿ ਬ੍ਰਹਮੰਡ ਖੰਡ ਕਉ ਕਰਤਾ ਕਰੈ ਸੁ ਹੋਈ।।੧।। ਰਹਾਉ।। ਜਨਨੀ ਕੇਰੇ ਉਦਰ ਉਦਕ ਮਹਿ ਪਿੰਡੁ ਕੀਆ ਦਸ ਦੁਆਰਾ।। ਦੇਇ ਅਹਾਰੁ ਅਗਨਿ ਮਹਿ ਰਾਖੈ ਐਸਾ ਖਸਮੁ ਹਮਾਰਾ।।੧।। ਕੁੰਮੀ ਜਲ ਮਾਹਿ ਤਨ ਤਿਸੁ ਬਾਹਰਿ ਪੰਖ ਖੀਰੁ ਤਿਨ ਨਾਹੀ। ਪੂਰਨ ਪਰਮਾਨੰਦ ਮਨੋਹਰ ਸਮਝਿ ਦੇਖੁ ਮਨ ਮਾਹੀ।।੨।। ਪਾਖਣਿ ਕੀਟੁ ਗੁਪਤੁ ਹੋਇ ਰਹਤਾ ਤਾ ਚੋ ਮਾਰਗੁ ਨਾਹੀ। ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਅ ਡਰਾਂਹੀ।।੩।।੩।।

ਪਦ ਅਰਥ:- ਦਮੋਦਰ- ਪਰਮਾਤਮਾ। ਬਿਬਹਿ- ਹੋਰ। ਧਾਵਹਿ- ਤੂੰ ਦੌੜੇਂਗਾ। ਜਨਨੀ- ਮਾਂ। ਕੇਰੇ- ਦੇ। ਉਦਰ- ਪੇਟ। ਉਦਕ- ਪਾਣੀ। ਪਿੰਡੁ- ਸਰੀਰ। ਦਸ ਦੁਆਰਾ- ਦਸ ਦਰਵਾਜਿਆਂ ਵਾਲਾ। ਅਹਾਰੁ- ਖੁਰਾਕ। ਕੁੰਮੀ- ਕੱਛੂ ਕੁੰਮੀ। ਤਨ ਤਿਸੁ- ਉਸ ਦੇ ਬੱਚੇ। ਪੰਖ- ਖੰਭ। ਖੀਰੁ- ਦੁੱਧ (ਵਾਲੇ ਥਣ)। ਪਾਖਣਿ- ਪੱਥਰ ਵਿੱਚ। ਕੀਟੁ-ਕੀੜਾ। ਗੁਪਤੁ- ਲੁਕਿਆ ਹੋਇਆ। ਮਾਰਗੁ- ਨਿਕਲਣ ਦਾ ਰਾਹ। ਡਰਾਂਹੀ- ਡਰ।

## ਰਾਗੁ ਆਸਾ ਤਾਲ ਕਹਿਰਵਾ ਮਾਤਰਾਂ- 8 ਮੱਧ ਲੈਅ

| ਅਸਥਾਈ | | | | | | | | ਅੰਤਰਾ | | | | | | | |
|---|---|---|---|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 1 | 2 | 3 | 4 | 5 | 6 | 7 | 8 |
| ਸੰ | ਸੰਰੰ | ਸੰਨ | ਧਪ | ਪਧ | ਮਮ | ਪਪ | ਧਧ | ਸੰ | ਪਧ | ਸੰਸੰ | - | ਸੰਰੰ | ਗੰਰੰ | ਸੰਨ | ਧਪ |
| ਰੇ | ਚਿਤ | ਚੇS | ਤਸਿ | ਕੀਨ | ਦਯਾਲ | ਦਮੋ | ਦਰ | ਜੇ | ਧਾS | ਵਹਿ | S | ਬ੍ਰਹ | ਮੰਡ | ਖੰਡ | ਕਉ |
| ਪਧ | ਪਮ | ਗ | ਗਰ | ਸ | ਰਗ | ਰ | ਸ | ਧਧ | ਧ | ਪਧ | ਪਮ | ਗ | ਗਰ | ਸਰ | ਗਸ |
| ਬਿਬਹਿ | ਨS | ਜਾ | ਨਸਿ | ਕੋ | SS | ਈ | S | ਕਰ | ਤਾ | ਕS | ਰੈS | ਸੁ | SS | ਹੋS | ਈS |
| × | | | | 0 | | | | × | | | | 0 | | | |

## ਵਾਰ ੧੭ ਪਉੜੀ ੨੧ ਵਾਰਾਂ ਭਾਈ ਗੁਰਦਾਸ ਜੀ

ਲਖ ਨਿੰਦਕ ਲਖ ਬੇਮੁਖਾਂ ਦੂਤ ਦੁਸਟ ਲਖ ਲੂਣ ਹਰਾਮੀ। ਸ੍ਵਾਮਿ ਧੋਹੀ ਅਕਿਰਤਘਣਿ ਚੋਰ ਜਾਰ ਲਖ ਲਖ ਪਹਿਨਾਮੀ। ਬਾਮ੍ਹਣ ਗਾਈਂ ਵੰਸ ਘਾਤ ਲਾਇਤਬਾਰ ਹਜਾਰ ਅਸਾਮੀ। ਕੂੜਿਆਰ ਗੁਰੁ ਗੋਪ ਲਖ ਗੁਨਹਗਾਰ ਲਖ ਲਖ ਬਦਨਾਮੀ। ਅਪਰਾਧੀ ਬਹੁ ਪਤਿਤ ਲਖ ਅਵਗੁਣਿਆਰ ਖੁਆਰ ਖੁਨਾਮੀ। ਲਖ ਲਿਬਾਸੀ ਦਗਾਬਾਜ ਲਖ ਸੈਤਾਨ ਸਲਾਮਿ ਸਲਾਮੀ। ਤੂੰ ਵੇਖਹਿ ਹਉ ਮੁਕਰਾ ਹਉ ਕਪਟੀ ਤੂੰ ਅੰਤਰਿਜਾਮੀ। ਪਤਿਤ ਉਧਾਰਣੁ ਬਿਰਦੁ ਸੁਆਮੀ।੨੧।।੧੭।।ਸਤਾਰਾਂ।।

ਪਦ ਅਰਥः- ਸ੍ਵਾਮਿ ਧੋਹੀ- ਮਾਲਕ ਨਾਲ ਠੱਗੀ ਕਰਨ ਵਾਲੇ। ਪਹਿਨਾਮੀ- ਬਦਨਾਮ। ਲਾਇਤਬਾਰ- ਬੇ- ਇਤਬਾਰੇ। ਕੂੜਿਆਰ- ਝੂਠੇ। ਗੁਰੁ ਗੋਪ- ਗੁਰ ਨਿੰਦਕ। ਖੁਨਾਮੀ- ਕਸੂਰਵਾਰ। ਲਿਬਾਸੀ- ਭੇਖਧਾਰੀ। ਸਲਾਮੀ- ਮੇਲ ਜੋਲ ਰੱਖਣ ਵਾਲਾ।

### ਰਾਗੁ ਆਸਾ ਤਾਲ ਕਹਿਰਵਾ ਮਾਤਰਾਂ- 8 ਮੱਧ ਲੈਅ

ਅਸਥਾਈ — ਅੰਤਰਾ

| 1 | 2 | 3 | 4 | 5 | 6 | 7 | 8 | 1 | 2 | 3 | 4 | 5 | 6 | 7 | 8 |
|---|---|---|---|---|---|---|---|---|---|---|---|---|---|---|---|
| ਰਗ | ਰਸ | ਰਮ | ਪਧ | ਪਧ | ਪਮ | ਗਰ | ਗਸ | ਸੰਰੰ | ਸੰਨ | ਧਧ | ਪਧ | ਸੰਰੰ | ਗੰਰੰ | ਸੰਨ | ਧ |
| ਤੂੰS | SS | ਵੇS | ਖਹਿ | ਹਉ | SS | ਮੁਕ | ਰਾS | ਲਖ | ਨਿੰS | ਦਕ | ਲਖ | ਬੇS | Sਮੁ | ਖਾਂS | S |
| ਪਧ | ਸੰਰੰ | ਸੰਨ | ਧਪ | ਧਧ | ਪਮ | ਧ | ਪ | ਪਧ | ਸੰਨ | ਧਧ | ਪਪ | ਮ | ਪਧ | ਪ | ਪ |
| ਹਉ | SS | ਕਪ | ਟੀS | ਤੂੰਅੰ | ਤਰਿ | ਜਾ | ਮੀ | ਦੂS | ਤS | ਦੁਸਟ | ਲਖ | ਲੂ | ਣਹ | ਰਾ | ਮੀ |
| ਪਧ | ਪਮ | ਗ | ਰਰ | ਸਸ | ਰਗ | ਸਰ | ਸ | ਪਧ | ਧਪ | ਮਮਪ | ਮਗ | ਰ | ਰਗ | ਸਰ | ਗਸ |
| ਪਤਿ | ਤਉ | ਧਾ | ਰਣੁ | ਬਿਰ | ਦੁਸੁ | ਆS | ਮੀ | ਦੂS | ਤS | ਦੁਸਟ | ਲਖ | ਲੂ | ਣਹ | ਰਾS | ਮੀS |
| × | | | | 0 | | | | × | | | | 0 | | | |

## ੧ਓ ਸਤਿਗੁਰ ਪ੍ਰਸਾਦਿ।। ਆਸਾ ਮਹਲਾ ੪ ਛੰਤ ਘਰੁ ੪।। (੪੪੮-੪੯)

ਹਰਿ ਅੰਮ੍ਰਿਤ ਭਿੰਨੇ ਲੋਇਣਾ ਮਨੁ ਪ੍ਰੇਮਿ ਰਤੰਨਾ ਰਾਮ ਰਾਜੇ।। ਮਨੁ ਰਾਮਿ ਕਸਵਟੀ ਲਾਇਆ ਕੰਚਨੁ ਸੋਵਿੰਨਾ ।। ਗੁਰਮੁਖਿ ਰੰਗਿ ਚਲੂਲਿਆ ਮੇਰਾ ਮਨੁ ਤਨੋ ਭਿੰਨਾ।। ਜਨੁ ਨਾਨਕੁ ਮੁਸਕਿ ਝਕੋਲਿਆ ਸਭੁ ਜਨਮੁ ਧਨੁ ਧੰਨਾ।।੧।।

ਪਦ ਅਰਥः- ਭਿੰਨੇ- ਭਿੱਜੇ ਹੋਏ ਹਨ, ਸਰੂਰ ਵਿੱਚ ਆ ਗਏ ਹਨ। ਲੋਇਣਾ- ਅੱਖਾਂ। ਰਤੰਨਾ- ਰੱਤਾ ਹੋਇਆ, ਰੰਗਿਆ ਗਿਆ। ਕੰਚਨੁ- ਸੋਨਾ। ਸੋਵਿੰਨਾ- ਸੋਹਣੇ ਰੰਗ ਵਾਲਾ। ਚਲੂਲਿਆ- ਗੂੜ੍ਹਾ ਲਾਲ ਹੋ ਗਿਆ।। ਮੁਸਕਿ- ਕਸਤੂਰੀ। ਝਕੋਲਿਆ- ਸੁਗੰਧਤ ਹੋ ਗਿਆ। ਧਨੁ ਧੰਨਾ- ਭਾਗਾਂ ਵਾਲਾ, ਸਫਲ।

### ਛੰਤ (ਆਸਾ ਦੀ ਵਾਰ) ਏਕ ਤਾਲ ਮਾਤਰਾਂ-12 ਮੱਧ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | | | | | | | ਧ | ਧ |
| | | | | | | | | | | ਹ | ਰਿ |
| ਪ | ਧ | ਸੰ | ਨ | ਧਧ | ਪ | ਮ | ਗ | - | ਰ | - | ਸ |
| ਅੰ | S | S | S | ਮ੍ਰਿ | ਤ | ਭਿੰ | S | S | ਨੇ | S | S |
| ਗ | ਰ | ਮ | ਗ | ਰ | ਸ | ਰ | - | ਸ | - | ਸ | ਰ |
| ਲੋ | ਇ | ਣਾ | S | S | S | S | S | S | S | ਮ | ਨੁ |
| ਮ | -ਮ | ਮ | ਮ | ਮ | - | ਪ | -ਪ | ਪ | ਧ | ਧ | ਧ |
| ਪ੍ਰੇ | Sਮਿ | ਰ | ਤੰ | ਨਾ | S | ਰਾ | Sਮ | ਰਾ | ਜੇ | ਮ | ਨੁ |

| | | | | | | | | | | | |
|---|---|---|---|---|---|---|---|---|---|---|---|
| ਪ | ਧ | ਸੰ | ਨ | ਧ | ਪ | ਮ | ਗ | - | ਰ | - | ਸ |
| ਰਾ | ऽ | ऽ | ਮਿ | ਕ | ਸ | ਵ | ऽ | ऽ | ਟੀ | ऽ | ऽ |
| ਗ | ਰ | ਮ | ਗ | ਰ | ਸ | ਰ | - | ਸ | - | ਸ | ਰ |
| ਲਾ | ਇ | ਆ | ऽ | ऽ | ऽ | ऽ | ऽ | ऽ | ऽ | ਕੰ | ऽ |
| ਮ | - | ਮ | - | ਮ | - | ਪ | - | ਧ | - | ਪ | ਧ |
| ਚੰ | ऽ | ਨੁ | ऽ | ਸੋ | - | ਵਿੰ | ऽ | ਨਾ | ऽ | ऽ | ऽ |
| ਪ | ਧ | ਸੰ | ਨ | ਧ | ਪ | ਮ | ਗ | - | ਰ | - | ਸ |
| ਗੁ | ਰ | ਮੁ | ऽ | ਖਿ | ऽ | ਰੰ | ऽ | ऽ | ਗਿ | ऽ | ਚ |
| ਗ | ਰ | ਮ | ਗ | ਰ | ਸ | ਰ | - | ਸ | - | ਸ | ਰ |
| ਲੂ | ਲਿ | ਆ | ऽ | ऽ | ऽ | ऽ | ऽ | ऽ | ऽ | ਮੇ | ਰਾ |
| ਮ | - | ਮ | ਮ | ਮ | - | ਪ | - | ਧ | - | ਧ | ਧ |
| ਮ | ऽ | ਨੁ | ਤ | ਨੋ | ऽ | ਭਿੰ | ऽ | ਨਾ | ऽ | ਜ | ਨੁ |
| ਪ | ਧ | ਸੰ | ਨ | ਧ | ਪ | ਮ | ਗ | - | ਰ | - | ਸ |
| ਨਾ | ऽ | ऽ | ऽ | ਨ | ਕੁ | ਮੁ | ਸ | ऽ | ਕਿ | ऽ | ਝ |
| ਗ | ਰ | ਮ | ਗ | ਰ | ਸ | ਰ | - | ਸ | - | ਪ | ਧ |
| ਕੋ | ਲਿ | ਆ | ऽ | ऽ | ऽ | ऽ | ऽ | ऽ | ऽ | ਸ | ਭੁ |
| ਸੰ | ਸੰ | ਨ | ਧ | ਪ | ਧ | ਸੰ | - | ਸੰ | - | ਧ | ਪ |
| ਜ | ਨ | ਮੁ | ਧ | ऽ | ਨੁ | ਧੰ | ऽ | ਨਾ | ऽ | ਸ | ਭੁ |
| ਪ | ਪ | ਮ | ਗ | ਰ | ਸ | ਰ | - | ਸ | - | - | - |
| ਜ | ਨ | ਮੁ | ਧ | ऽ | ਨੁ | ਧੰ | ऽ | ਨਾ | ऽ | ऽ | ऽ |
| × | | 0 | | 2 | | 0 | | 3 | | 4 | |

(ਸਲੋਕਾਂ ਦਾ ਉਚਾਰਣ ਅਲਾਪ ਰੂਪ ਵਿੱਚ ਗਾਇਣ ਕਰਨਾ ਹੈ)

**ਆਸਾ ਮਹਲਾ ੧ ਵਾਰ ਸਲੋਕਾ ਨਾਲਿ (੪੬੩)**

॥ਪਉੜੀ॥ ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ॥ ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥ ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ॥ ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ॥ ਕਰਿ ਆਸਣੁ ਡਿਠੋ ਚਾਉ॥੧॥

ਪਦ ਅਰਥ:- ਸਾਜੀਐ- ਬਣਾਈ ਹੈ। ਚਾਉ- ਤਮਾਸ਼ਾ। ਤੁਸਿ-ਤੁਠਿ ਕੇ, ਪ੍ਰਸੰਨ ਹੋ ਕੇ। ਪਸਾਉ- ਕਿਰਪਾ, ਬਖਸ਼ਸ਼। ਜਾਣੋਈ- ਜਾਨਣਹਾਰਾ। ਲੈਸਹਿ- ਲੈ ਲਵੇਂਗਾ। ਜਿੰਦੁ ਕਵਾਉ- ਜਿੰਦ ਅਤੇ ਸਰੀਰ।

**ਰਾਗੁ ਆਸਾ ਪਉੜੀ ਮਾਤਰਾਂ- 4 ਖੁੱਲ੍ਹੇ ਬੋਲ**

| 1 | 2 | 3 | 4 | 1 | 2 | 3 | 4 | 1 | 2 | 3 | 4 | 1 | 2 | 3 | 4 |
|---|---|---|---|---|---|---|---|---|---|---|---|---|---|---|---|
| ਸ | ਸ | ਰ | ਰਗ | ਰਰ | ਸ | - | - | ਧਧ | ਧ | ਪਪ | ਮ | ਪ | ਪ | ਮਗ | ਰਸ |
| ਆ | ਪੀ | ਨੈ੍ | ਆਪੁ | ਸਾਜਿ | ਓ | ऽ | ऽ | ਆਪੀਨੈ੍ | | ਰਚਿ | ਓ | ਨਾ | ਉ | ਦੁਯੀ | ਕੁਦਰਤਿ |
| ਰਰ | ਸ | ਸ | ਸਸ | ਧ | ਧਧ | ਪ | ਮ | ਪ | ਪ | ਮਗ | ਰਸ | ਰਰ | ਸ | - | ਸਸ |
| ਸਾਜੀ | ਐ | - | ਕਰਿ | ਆ | ਸਣੁ | ਡਿ | ਠੋ | ਚਾ | ਉ | ਦਾਤਾ | ਕਰਤਾ | ਆਪਿ | ਤੂੰ | ऽ | ਤੁਸਿ |

## ਰਾਗੁ ਆਸਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਧ | ਧਧ | ਪਪ | ਮਮ | ਪ | ਪ | ਮਗ | ਰਸ | ਰਰ | ਸ | - | ਸ | ਧ | ਧਧ | ਪ | ਮਮ |
| ਦੇ | ਵਹਿ | ਕਰ | ਹਿਪ | ਸਾ | ਉ | ਤੂੰਜਾ | ਣੋਈ | ਸਭ | ਸੈ | S | ਦੇ | ਲੈ | ਸਹਿ | ਜਿੰ | ਦੁਕ |
| ਪ | ਪ | - | - | ਸੰਸੰ | ਸੰ | ਸੰਸੰ | - | ਨ | ਧ | -ਧ | ਪਧ | ਸੰ | ਸੰ | -ਧ | -ਧ |
| ਵਾ | ਉ | S | S | ਕਰਿ | ਆ | ਸਣੁ | S | S | S | Sਡਿ | Sਠੋ | ਚਾ | ਉ | Sਡਿ | Sਠੋ |
| ਪ | ਪ | ਮਗ | ਰਸ | ਰ | ਸ | - | - | | | | | | | | |
| ਚਾ | ਉ | Sਡਿ | Sਠੋ | ਚਾ | ਉ | S | S | | | | | | | | |
| × | | | | × | | | | × | | | | × | | | |

ਸੋਦਰ ਚਉਂਕੀ-੧੯੦੭-੦੮ ਵਿੱਚ ਖਾਲਸਾ ਟ੍ਰੈਕਟ ਸੁਸਾਇਟੀ ਵਲੋਂ ਛਪੇ ਗੁਰਮਤਿ ਸੰਗੀਤ ਦੇ ਸਿਰਲੇਖ ਹੇਠ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ ਪੰਜ ਕੀਰਤਨ ਚਉਂਕੀਆਂ ਦਾ ਵਰਨਣ ਮਿਲਦਾ ਹੈ। ਆਸਾ ਦੀ ਵਾਰ ਦੀ ਚਉਂਕੀ, ਪਹਿਰ ਰਾਤ ਰਹਿੰਦਿਆਂ, ਦੂਜੀ ਅਨੰਦ ਦੀ ਚਉਂਕੀ ਦਿਨੇ ੧੧ ਤੋਂ ੧੨ ਵਜੇ ਤੀਜੀ ਚਰਨ ਕਮਲ ਦੀ ਚਉਂਕੀ ਡੇਢ ਤੋਂ ਤਿੰਨ ਵਜੇ ਦੁਪਹਿਰ, ਚੌਥੀ ਸੰਧ ਨੂੰ ਸੋਦਰੁ ਦੀ ਚਉਂਕੀ ਤੇ ਸਵਾ ਪਹਿਰ ਰਾਤ ਗਈ ਸੋਹਿਲਾ ਦੀ ਚਉਂਕੀ। ਸੋਦਰ ਚਉਂਕੀ ਦੀ ਪੁਰਾਤਨ ਪ੍ਰਚਲਿਤ ਮਰਿਆਦਾ ਅਨੁਸਾਰ ਸੰਧਿਆ ਸਮੇਂ ਪਹਿਲਾਂ ਆਸਾ ਰਾਗੁ ਵਿੱਚ ਹੀ ਸ਼ਬਦ ਦਾ ਗਾਇਣ ਹੁੰਦਾ ਹੈ ਫਿਰ ਆਸਾ ਰਾਗੁ ਦੀ ਇੱਕ ਪੁਰਾਤਨ ਪ੍ਰਚਲਿਤ ਏਕ ਤਾਲ ਦੀ ਬੰਦਸ਼ ਜੋ ਆਸਾ ਦੀ ਵਾਰ ਦੇ ਪਹਿਲੇ ਛੰਤ 'ਹਰਿ ਅੰਮ੍ਰਿਤ ਭਿੰਨੇ ਲੋਇਣਾ' ਵਾਲੀ ਹੀ ਹੈ ਤੇ ਜਿਸ ਦੀ ਸਵਰ ਲਿੱਪੀ ਇਸ ਰਾਗੁ ਵਿੱਚ ਪਹਿਲਾਂ ਹੀ ਦਿੱਤੀ ਜਾ ਚੁੱਕੀ ਹੈ ਉਸ ਅਨੁਸਾਰ 'ਹਰਿ ਜੁਗੁ ਜੁਗੁ ਭਗਤ ਉਪਾਇਆ' ( ਆਸਾ ਦੀ ਵਾਰ ਦਾ ਆਖਰੀ ਛੰਤ) (ਪੰ: ੪੫੧) ਗਾਇਆ ਜਾਂਦਾ ਹੈ ਤੇ ਨਾਲ ਹੀ ਆਸਾ ਦੀ ਵਾਰ ਦੇ ਬਾਰਵੇਂ ਸਲੋਕ 'ਦੁਖੁ ਦਾਰੂ ਸੁਖੁ ਰੋਗੁ ਭਇਆ।' (ਪੰ: ੪੬੯) ਦਾ ਰਾਗੁ ਆਸਾ ਵਿੱਚ ਅਲਾਪ ਰੂਪ ਵਿੱਚ ਗਾਇਣ ਕੀਤਾ ਜਾਂਦਾ ਹੈ। ਫਿਰ 'ਸੋ ਦਰੁ ਰਾਗੁ ਆਸਾ ਮਹਲਾ ੧' ਦਾ ਸਾਰਾ ਸ਼ਬਦ ਇੱਕ ਸੁਖੈਣ ਢੰਗ ਨਾਲ ਪਉੜੀ ਦੀ ਤਾਲ ਨਾਲ ਰਾਗੁ ਆਸਾ ਵਿੱਚ ਗਾਇਆ ਜਾਂਦਾ ਹੈ। ਸਲੋਕ ਦਾ ਗਾਇਣ ਅਲਾਪ ਰੂਪ ਵਿੱਚ ਤੇ ਸੋ ਦਰੁ ਦਾ ਗਾਇਣ ਪਉੜੀ ਦੀ ਚਾਲ ਵਿੱਚ ਇਸ ਪ੍ਰਕਾਰ ਹਨ:

ਗ ਰ ਗਗ ਰਰ ਸ ਰ ਰ ਸ ਮਮ ਪਮ ਮਪ ਧਧ ਪਪ ਧ ਧਧ ਪਮ ਧ ਪ ਪ ਸੰ - -
ਸ S ਲੋਕੁ ਮਹ ਲਾ ੧ S S ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋ ਈ S S S
ਨ ਧ ਧ ਧ ਧ ਧ ਪਪ ਪ ਪ ਧ ਧ ਮ - ਗ ਗ ਰ ਸ ਸ ਰ ਗ ਸ - - ਮ ਪ ਧ ਧ
S S ਤੂੰ ਕ ਰ ਤਾ ਕਰ ਣਾ ਮੈ ਨਾ ਹੀ S S ਜਾ ਹਉ ਕਰੀ ਨ ਹੋ S ਈ S S S ਬ ਲਿ ਹਾ ਰੀ
ਸੰਸੰ ਨਨ ਧਧ ਧ - ਧ ਧ ਪ ਮ ਮ ਧ ਧ ਪ ਪ ਪ ਪ ਪਪ ਸੰਸੰ ਸੰਸੰ ਨ ਧ ਮਮ
ਕੁਦ ਰਤਿ ਵਸਿ ਆ S ਤੇ ਰਾ ਅੰ ਤੁ ਨ ਜਾ ਈ ਲਖਿ ਆ ਰ ਹਾਉ ਜਾਤਿ ਮਹਿ ਜੋ ਤਿ ਜੋਤਿ
ਪਧ ਸੰ ਨ ਧ ਧਧ ਪ ਮ ਗ ਗ ਰ ਰ ਸ ਰਰ ਗ ਸ ਸੰ ਸੰਸੰ ਸੰਨ ਧ ਪਪ ਮਪ ਧ ਪ
ਮਹਿ ਜਾ ਤਾ S ਅਕਲ ਕ ਲਾ ਭ ਰ ਪੂ ਰਿ ਰ ਹਿਆ S S ਤੂੰ ਸਚਾ ਸਾਹਿ ਬੁ ਸਿਫਤਿ ਸੁਆਲਿ ਉ
ਧਧ ਪਪ ਸੰ ਨ ਧ ਪ ਮ ਧਧ ਪ ਪਧ ਸੰ ਸੰ ਸੰ ਨਧ ਰੰਰੰ ਰੰਰੰ ਸੰ ਸੰ ਰੰ ਗੰ ਸੰ
ਜਿਨਿ ਕੀਤੀ ਸੋ S S ਪਾ ਰਿ ਪਇ ਆ ਕਹੁ ਨਾ ਨ ਕ SS ਕਰਤੇ ਕੀਆ S ਬਾ S S ਤਾ
ਨ ਧ ਧ ਧਧ ਪਮਮ ਗ ਗ ਰ ਸਰ ਗ ਸ
S S ਜੋ ਕਿਛੁ ਕਰਣਾ ਸੁ ਕ ਰਿ ਰਹਿਆ S S

ਗਗ ਰਰ ਸਸ ਰਸ ਸਰਗ ਰ ਸ ਸ ਧ ਧ ਪ ਪ ਪਮ ਗਗ ਰਸ ਰ ਗ ਸ - -
ਸੋਦਰੁ ਰਾਗੁ ਆਸਾ ਮਹਲਾ ੧ S S S ੧ੴ S S SS ਸਤਿ ਗੁਰ ਪ੍ਰ ਸਾ ਦਿ S S

## ਪਉੜੀ ਦੀ ਚਾਲ ਮਾਤਰਾਂ-4

| | | | | | | | | | | | | | | | |
|---|---|---|---|---|---|---|---|---|---|---|---|---|---|---|---|
| × | | | | × | | | | × | | | | × | | | |
| ਮ | ਧਪ | ਮ | ਮ | ਗ | ਗ | ਗ | ਰਸ | ਰ | ਸ | - | - | ਰਰ | ਮਮ | ਮਮ | ਮਪ |
| ਸੋ | ਦਰੁ | ਤੇ | ਰਾ | ਕੇ | ਹਾ | ਸੁ | ਘਰੁ | ਕੇ | ਹਾ | S | S | ਜਿਤੁ | ਬਹਿ | ਸਰ | ਬਸ |
| ਧ | ਧ | ਪਪ | ਪਪ | ਮ | ਪਮ | ਗ | ਰਸ | ਰ | ਸ | - | - | ਰਰ | ਮਮ | ਪ | ਮਮ |
| ਮਾ | ਲੇ | ਵਾਜੇ | ਤੇਰੇ | ਨਾ | ਦਅ | ਨੇ | ਕਅ | ਸੰ | ਖਾ | S | S | ਕੇਤੇ | ਤੇਰੇ | ਵਾ | ਵਣ |
| ਧ | ਧ | ਪਪ | ਪਪ | ਪਨ | ਧਪ | ਮਗ | ਰਸ | ਰਰ | ਸਸ | - | - | ਰਰ | ਮਮ | ਮ | ਮਮ |
| ਹਾ | ਰੇ | ਕੇਤੇ | ਤੇਰੇ | ਰਾS | ਗਪ | ਰੀS | ਸਿਉ | ਕਹੀ | ਅਹਿ | S | S | ਕੇਤੇ | ਤੇਰੇ | ਗਾ | ਵਣ |
| ਧ | ਧ | ਪਪ | ਪਪ | ਪਪ | ਧਪ | ਮਗ | ਰਸ | ਰ | ਸਸ | - | - | ਸੰਸੰ | ਸੰਨ | ਧਨ | ਪਧ |
| ਹਾ | ਰੇ | ਗਾਵਨਿ | ਤੁਧਨੋ | ਪਵ | ਣੁਪਾ | ਣੀS | ਬੈਂS | ਸੰ | ਤਰੁ | S | S | ਗਾਵੈ | ਰਾਜਾ | ਧਰ | ਮੁਦੁ |
| ਸੰ | ਸੰ | ਧਧ | ਪਪ | ਪ | ਧਪ | ਮਗ | ਰਸ | ਰ | ਸਸ | - | - | ਰਰ | ਮਮ | ਮਮ | ਮਮ |
| ਆ | ਰੇ | ਗਾਵਨਿ | ਤੁਧਨੋ | ਚਿ | ਤੁਗੁ | ਪਤੁ | ਲਿਖਿ | ਜਾ | ਣਨਿ | S | S | ਲਿਖਿ | ਲਿਖਿ | ਧਰ | ਮੁਬੀ |
| ਧ | ਧ | ਪ | ਪ | ਪ | ਧਪ | ਮਗ | ਰਸ | ਰਰ | ਸ | - | - | ਰਰ | ਮਮ | ਮ | ਮਮ |
| ਚਾ | ਰੇ | - | - | - | - | - | - | - | - | - | - | - | - | - | - |
| - | - | ਜੋ | ਤਿਸੁ | ਭਾ | ਵੈS | ਸੋS | ਈ | ਕਰ | ਸੀ | S | ਫਿਰਿ | ਹੁਕ | ਮੁਨ | ਕਰ | ਣਾ |
| ਧ | ਧ | ਪ | ਪਪ | ਪ | ਧਪ | ਮਗ | ਰਸ | ਰ | ਸਸ | - | - | ਸੰ | ਸੰਨ | ਧਨ | ਪਧ |
| ਜਾ | ਈ | ਸੋ | ਪਾਤਿ | ਸਾ | ਹੁS | ਸਾਹਾ | ਪਤਿ | ਸਾ | ਹਿਬੁ | S | S | ਨਾ | ਨਕ | ਰਹ | ਣੁਰ |
| ਸੰ | ਸੰਨ | ਧ | ਪਧ | ਸੰ | ਸੰ | - | - | ਸੰਸੰ | ਨਨ | ਧ | ਪ | ਮਮ | ਮ | - | - |
| ਜਾ | ਈਰ | ਜਾ | ਈਰ | ਜਾ | ਈ | S | S | ਵਾਹਿ | ਗੁਰੂ | ਜੀ | ਕਾ | ਖਾਲ | ਸਾ | S | S |
| ਧਧ | ਧਧ | ਧ | ਧ | ਪਪ | ਪ | ਪਪ | ਪ | ਸੰਸੰ | ਨਨ | ਧ | ਪ | ਮਮ | ਮ | - | - |
| ਵਾਹਿ | ਗੁਰੂ | ਜੀ | ਕੀ | ਫਤ | ਹਿ | ਫਤ | ਹਿ | ਵਾਹਿ | ਗੁਰੂ | ਜੀ | ਕਾ | ਖਾਲ | ਸਾ | S | S |
| ਧਧ | ਧਧ | ਪਪ | ਪਪ | ਮਮ | ਗਗ | ਰਰ | ਰਸ | ਰ | ਸਸ | | | | | | |
| ਵਾਹਿਗੁਰੂ | ਜੀਕੀ | ਫਤਹਿ | ਵਾਹਿਗੁਰੂ | ਜੀਕੀ | ਫਤਹਿ | ਵਾਹਿਗੁਰੂ | ਜੀਕੀ | ਫ | ਤਹਿ | | | | | | |

| | | | | | | | | | | | | |
|---|---|---|---|---|---|---|---|---|---|---|---|---|
| ਆਸਾ ਦੀ ਵਾਰ ਛੰਤ | ਸਸ | ਰਰ | ਗ | ਰ | ਸ | - | ਰਰ | ਮ | ਮ | ਪ | ਧ | - |
| ਨੰ:੨ ਤਾਲ ਦਾਦਰਾ | ਹਰਿ | ਪ੍ਰੇ | ਮ | ਬਾ | ਣੀ | S | ਮਨੁ | ਮਾ | ਰਿ | ਆ | S | S |
| ਅਗਲੀਆਂ ਪੰਗਤੀਆਂ | ਪਪ | ਧ | ਪ | ਮ | ਗ | ਰ | ਸ | ਰ | ਗ | ਰ | ਸ | - |
| ਬੰਦਸ਼ ਅਨੁਸਾਰ | ਅਣੀ | ਆ | ਲੇ | ਅ | ਣੀ | ਆ | ਰਾ | S | ਮ | ਰਾ | ਜੇ | S |

## ਸਲੋਕ ਦਾ ਉਚਾਰਣ ਅਲਾਪ ਰੂਪ ਵਿੱਚ

## ਪਉੜੀ ਨੰ: ੨ (੪੬੩)

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਗ | ਗਗ | ਰ | ਸਰ | ਮਮ | ਮ | - | ਮਮ | ਧ | ਧ | ਧਧ | ਧਨ | ਪਧ | ਪ | - | - |
| ਨਾ | ਨਕ | ਜੀ | ਅਉ | ਪਾਇ | ਕੈ | S | ਲਿਖਿ | ਨਾ | ਵੈ | ਧਰ | ਮੁਬ | ਹਾਲਿ | ਆ | S | S |
| ਓਥੈ | ਸਚੇ | ਹੀ | ਸਚਿ | ਨਿਬ | ੜੈ | S | ਚੁਣਿ | ਵ | ਖਿਕ | ਢੇ | ਜਜ | ਮਾਲਿ | ਆ | S | S |
| ਥਾਉ | ਨ | ਪਾ | ਇਨਿ | ਕੂੜਿ | ਆ | ਰ | ਮੁਹ | ਕਾ | ਲੈ | ਦੋ | ਜਕਿ | ਚਾਲਿ | ਆ | S | S |
| ਤੇਰੈ | ਨਾਇ | ਰਤੇ | ਸੇS | ਜਿਣਿ | ਗਏ | S | ਹਾਰਿ | ਗਏ | ਸਿ | ਠ | ਗਣ | ਵਾਲਿ | ਆ | S | S |
| ਸੰਸੰ | ਸੰ | ਸੰ | - | ਨ | ਧ | ਧਧ | ਪਧ | ਸੰਸੰ | ਸੰ | ਧਧ | ਪਪ | ਮਮ | ਮ | ਗਗ | ਰਸ |
| ਲਿਖਿ | ਨਾ | ਵੈ | S | S | S | ਧਰ | ਮੁਬ | ਹਾਲਿ | ਆ | ਧਰ | ਮੁਬ | ਹਾਲਿ | ਆ | ਧਰ | ਮੁਬ |
| ਰਰ | ਸ | - | - | | | | | | | | | | | | |
| ਹਾਲਿ | ਆ | S | S | | | | | | | | | | | | |

# ੫- ਰਾਗੁ ਗੂਜਰੀ

ਰਾਗੁ ਗੂਜਰੀ ਦਾ ਵਰਣਨ ਕੁਝ ਸੰਗੀਤ ਗ੍ਰੰਥਾਂ ਵਿੱਚ ਇਸ ਪ੍ਰਕਾਰ ਮਿਲਦਾ ਹੈ। ਪੰਡਿਤ ਭਾਤਖੰਡੇ ਦੇ ਰਚਿਤ ਗ੍ਰੰਥ 'ਅਭਿਨਵ ਰਾਗ ਮੰਜਰੀ' ਦੇ ਸਲੋਕ ਨੰ: ੨੦੧ ਅਨੁਸਾਰ ਨ਼ ਸ, ਰੁ ਗੁ, ਮੰ ਧੁ ਮੰ ਗੁ, ਨ ਧੁ ਮੰ ਗੁ ਰੁ ਗੁ, ਰੁ ਸ। ਇਹ ਰਾਗ ਤੋੜੀ ਥਾਟ ਤੋਂ ਬਣਿਆ ਹੈ। ਇਸਦਾ ਵਾਦੀ ਧੁ ਤੇ ਸੰਵਾਦੀ ਰੁ ਜਾਂ ਗੁ ਹੈ। ਇਸ ਵਿੱਚ ਪੰਚਮ ਨਹੀਂ ਲਗਦਾ। ਪੰਡਿਤ ਅੱਪਾ ਤੁਲਸੀ ਦੁਆਰਾ ਰਚਿਤ 'ਰਾਗ ਚੰਦ੍ਰਿਕਾਸਾਰ' ਦੇ ਸਲੋਕ ਨੰ: ੨੯ ਅਨੁਸਾਰ ਆਰੋਹ ਤੇ ਅਵਰੋਹ ਵਿੱਚ ਪੰਚਮ ਵਰਜਿਤ ਹੈ। ਧੁ ਵਾਦੀ, ਰੁ ਸੰਵਾਦੀ ਹੈ, ਤੋੜੀ ਥਾਟ ਤੋਂ ਬਣਿਆ ਇਹ ਗੂਜਰੀ ਰਾਗ ਹੈ। ਪੰਡਿਤ ਮਤੰਗ ਦੇ 'ਬ੍ਰਿਹਦਦੇਸੀ' (੭ਵੀਂ ਸ਼ਤਾਬਦੀ) ਨਾਰਦ ਦੇ 'ਸੰਗੀਤ ਮਕਰੰਦ' (੮ਵੀਂ ਸ਼ਤਾਬਦੀ) ਇਨਾਂ ਗ੍ਰੰਥਾਂ ਵਿੱਚ ਵੀ ਗੂਜਰੀ ਦਾ ਜ਼ਿਕਰ ਆਉਂਦਾ ਹੈ। ਪੰਡਿਤ ਸ਼ਾਰੰਗ ਦੇਵ ਦੇ 'ਸੰਗੀਤ ਰਤਨਾਕਾਰ' (੧੩ਵੀਂ ਸ਼ਤਾਬਦੀ) ਵਿੱਚ ਰਾਗ ਗੂਜਰੀ ਨੂੰ ਮੱਧਮ ਗ੍ਰਾਮ ਦਾ ਇੱਕ ਵਿਭਾਸ਼ਾ ਰਾਗ ਮੰਨਿਆ ਹੈ। ਲੋਚਨ ਪੰਡਿਤ ਨੇ 'ਰਾਗਤਰੰਗਣੀ' (੧੫ਵੀਂ ਸ਼ਤਾਬਦੀ) ਵਿੱਚ ਗੁਰਜਰੀ ਰਾਗ ਨੂੰ ਗੌਰੀ ਠਾਠ ਦਾ ਜਨਯ ਰਾਗ ਮੰਨਿਆ ਹੈ। ਹਿਰਦੈ ਨਾਰਾਇਣ ਦੇਵ ਨੇ ਵੀ ਅਪਣੇ ਗ੍ਰੰਥਾਂ ਵਿੱਚ (੧੫ਵੀਂ ਸ਼ਤਾਬਦੀ) 'ਰਾਗ ਤਰੰਗਣੀ' ਨੂੰ ਅਧਾਰ ਮੰਨ ਕੇ ਗੌਰੀ ਮੇਲ ਦਾ ਰਾਗ ਗੁਰਜਰੀ ਮੰਨਿਆ ਹੈ। 'ਸੰਗੀਤ ਪਾਰਜਾਤ' ਦੇ ਕਰਤਾ ਪੰਡਤ ਅਹੋਬਲ ਨੇ ਅਪਣੇ ਗ੍ਰੰਥ ਵਿੱਚ ਦੱਖਣ ਗੂਜਰੀ ਤੇ ਉੱਤਰ ਗੂਜਰੀ ਦੋ ਪ੍ਰਕਾਰ ਲਿਖੇ ਹਨ। ਦੱਖਣ ਗੂਜਰੀ ਵਿੱਚ ਤੀਵਰ ਗੰਧਾਰ ਤੇ ਉਤਰ ਗੂਜਰੀ ਵਿੱਚ ਕੋਮਲ ਗੰਧਾਰ ਦਾ ਪ੍ਰਯੋਗ ਲਿਖਿਆ ਹੈ। ਪੁੰਡਰੀਕ ਵਿਠੁਲ ਨੇ ਅਪਣੇ ਗ੍ਰੰਥ 'ਚੰਦ੍ਰੋਦਯ' (੧੬ਵੀਂ ਸ਼ਤਾਬਦੀ) ਵਿੱਚ ਮਾਲਵਗੌਡ ਮੇਲ ਤੋਂ ਗੁਰਜਰੀ ਨੂੰ ਜਨਯ ਰਾਗ ਮੰਨਿਆ ਹੈ। ਪੁੰਡਰੀਕ ਨੇ ਅਪਣੇ ਗ੍ਰੰਥ 'ਰਾਗਮਾਲਾ' ਵਿੱਚ ਰਾਗ ਦੇਸ਼ਕਾਰ ਨੂੰ ਪੁਰਸ਼ ਰਾਗ ਤੇ ਗੁਰਜਰੀ ਨੂੰ ਉਸਦੀ ਇਸਤ੍ਰੀ ਮੰਨਿਆ ਹੈ। ਪੁੰਡਰੀਕ ਨੇ ਅਪਣੇ ਗ੍ਰੰਥ 'ਰਾਗ ਮੰਜਰੀ' ਵਿੱਚ ਗੌਡੀ ਮੇਲ ਤੋਂ ਗੁਰਜਰੀ ਨੂੰ ਜਨਯ ਰਾਗ ਮੰਨਿਆ ਹੈ। ਸ਼੍ਰੀਕੰਠ ਨੇ ਆਪਣੇ ਗ੍ਰੰਥ 'ਰਸ-ਕੌਮੁਦੀ' ਵਿੱਚ ਮਾਲਵ ਗੌਡ ਮੇਲ ਤੋਂ ਗੁਰਜਰੀ ਨੂੰ ਜਨਯ ਜਨਕ ਰਾਗ ਮੰਨਿਆ ਹੈ। ਪੰਡਿਤ ਭਾਵਭੱਟ ਨੇ ਲਗਭਗ ੭੦ ਰਾਗਾਂ ਦੀ ਚਰਚਾ ਕੀਤੀ ਹੈ ਤੇ ਉਸ ਵਿੱਚ ਗੁਰਜਰੀ ਰਾਗ ਦਾ ਵੀ ਵਰਨਣ ਦਿੱਤਾ ਹੈ। ਰਾਮਾਮਾਤਯ ਦੇ ਗ੍ਰੰਥ 'ਸਵਰਮੇਲਕਲਾਨਿਧੀ' (੧੬ਵੀਂ ਸ਼ਤਾਬਦੀ) ਵਿੱਚ ਮਾਲਵ ਗੌਡ ਮੇਲ ਤੋਂ ਗੁਰਜਰੀ ਜਨਯ ਰਾਗ ਮੰਨਿਆ ਹੈ। ਪੰਡਿਤ ਸੋਮਨਾਥ ਦੇ ਗ੍ਰੰਥ 'ਰਾਗਵਿਬੋਧ' (੧੬ਵੀਂ ਸ਼ਤਾਬਦੀ) ਵਿੱਚ ਵੀ ਮਾਲਵਗੌਡ ਮੇਲ ਤੋਂ ਗੁਰਜਰੀ ਨੂੰ ਜਨਯ ਰਾਗ ਮੰਨਿਆ ਹੈ। ਵਿਅੰਕਟਮੁਖੀ ਨੇ 'ਚਤੁਰਦੰਢਪ੍ਰਕਾਸ਼ਿਕਾ' ਵਿੱਚ ਰਾਗ ਵਰਗੀਕਰਣ ਵਿੱਚ ਗੌਲ ਮੇਲ ਤੋਂ ਗੁਰਜਰੀ ਨੂੰ ਜਨਯ ਰਾਗ ਮੰਨਿਆ ਹੈ। ਤਜੌਰ ਦੇ ਮਹਾਰਾਜਾ ਤੁਲਾਜੀਰਾਵ ਭੌਂਸਲੇ ਦੁਆਰਾ ਰਚਿਤ ਗ੍ਰੰਥ 'ਸੰਗੀਤ ਸਾਰਾਮ੍ਰਿਤ' (੧੭੮੩ ਈ:) ਅਨੁਸਾਰ ਮਾਲਵਗੌਡ ਮੇਲ ਤੋਂ ਗੁਰਜਰੀ ਨੂੰ ਜਨਯ ਰਾਗ ਮੰਨਿਆ ਗਿਆ ਹੈ। ਮਾਲਵਗੌਡ ਮੇਲ ਵਿੱਚ ਰਿਸ਼ਭ ਧੈਵਤ ਕੋਮਲ ਦਾ ਪ੍ਰਯੋਗ ਹੈ। ਸੋ ੧੮ਵੀਂ ਸ਼ਤਾਬਦੀ ਤੱਕ ਗੁਰਜਰੀ ਨੂੰ ਭੈਰਵ ਮੇਲ ਦੇ ਅਧਾਰ ਤੇ ਹੀ ਗਾਇਆ ਜਾਂਦਾ ਸੀ। ਪਟਨਾ ਦੇ ਮੁਹੰਮਦ ਰਜ਼ਾ ਨੇ 'ਨਗ਼ਮਾਤੇ ਆਸਫੀ' (੧੮੧੩ ਈ:) ਵਿੱਚ ਭੈਰਵ ਰਾਗ ਦੀ ਗੂਜਰੀ ਰਾਗਣੀ ਮੰਨੀ ਹੈ। ਮੱਧ ਕਾਲ ਵਿੱਚ ਅੱਜ ਦਾ ਕੋਮਲ ਗੰਧਾਰ ਤੇ ਨਿਸ਼ਾਦ, ਸ਼ੁਧ ਮੰਨਿਆ ਜਾਂਦਾ ਸੀ ਇਸ ਲਈ ਗੁਰਜਰੀ ਦੀ ਉਪਜ ਭੈਰਵੀ ਤੋਂ ਹੀ ਬਣ ਜਾਂਦੀ ਹੈ। ਪੰਡਿਤ ਅੱਪਾ ਤੁਲਸੀ ਦੇ ਰਚਿਤ 'ਕਲਪਦੁਰਮਾਂਕੁਰੇ' ਵਿੱਚ ਰਾਗਾਂ ਦੇ ਵਰਨਣ ਬਾਰੇ ਰਚਿਤ ੧੧ ਸਲੋਕਾਂ ਵਿੱਚੋਂ ਆਖਰੀ ਸਲੋਕ 'ਤੋਡੀ ਮੇਲੇ ਤੋਡੀ ਭੇਦਾ ਬਹਵੋऽਪਿ ਗੁਰਜਰੀ ਪਰਮੁਖਾ' ਹੈ। ਇਸ ਵਿੱਚ ਤੋੜੀ ਮੇਲ ਦਾ ਗੂਜਰੀ ਰਾਗ ਮੰਨਿਆ ਗਿਆ ਹੈ।

ਗੂਜਰੀ ਰਾਗ ਨੂੰ ਹੀ ਗੂਜਰੀ ਤੋੜੀ ਦਾ ਵੀ ਨਾਮ ਦਿੱਤਾ ਗਿਆ ਹੈ। ਇਸ ਦੀ ਰਚਨਾ ਬਾਰੇ ਵਿਦਵਾਨਾਂ

ਦੇ ਵੱਖ- ਵੱਖ ਮੱਤ ਹਨ। ਇੱਕ ਮੱਤ ਅਨੁਸਾਰ ਇਸ ਰਾਗ ਦੀ ਉਤਪਤੀ ਗੁਜਰਾਤ ਵਿੱਚ ਹੋਈ ਇਸ ਲਈ ਇਸ ਦਾ ਨਾਮ ਗੂਜਰੀ ਪੈ ਗਿਆ। ਦੂਜੇ ਮੱਤ ਅਨੁਸਾਰ ਗਵਾਲੀਅਰ ਦੇ ਮਹਾਰਾਜਾ ਮਾਨ ਸਿੰਘ ਤੋਮਰ ਦੀ ਗੂਜਰੀ ਰਾਣੀ ਮ੍ਰਿਗ ਨੈਯਨੀ ਨੇ ਇਸ ਰਾਗ ਦੀ ਰਚਨਾ ਕੀਤੀ। ਪਰ ਗ੍ਰੰਥਾਂ ਵਿੱਚ ਇਸ ਬਾਰੇ ਕੋਈ ਠੋਸ ਸਬੂਤ ਨਾ ਮਿਲਨ ਕਾਰਨ ਕੁਝ ਵਿਦਵਾਨ ਇਸ ਨੂੰ ਮਨਘੜਤ ਕਥਾਵਾਂ ਹੀ ਮੰਨਦੇ ਹਨ। ਗੂਜਰੀ ਇੱਕ ਪੁਰਾਤਨ ਤੇ ਪ੍ਰਸਿੱਧ ਰਾਗ ਹੈ। ਸੰਗੀਤ ਦੇ ਪ੍ਰਾਚੀਨ ਗ੍ਰੰਥਾਂ ਵਿੱਚ ਗੂਜਰੀ ਦੇ ਨੌਂ ਪ੍ਰਕਾਰਾਂ ਦਾ ਵਰਨਣ ਮਿਲਦਾ ਹੈ। ਮਹਾਰਾਸ਼ਟਰ ਗੂਜਰੀ, ਦਖਣਾ ਗੂਜਰੀ, ਦ੍ਰਾਵੜੀ ਗੂਜਰੀ, ਉਤਰਾ ਗੂਜਰੀ, ਸੌਰਾਸ਼ਟਰ ਗੂਜਰੀ, ਮੰਗਲ ਗੂਜਰੀ, ਰਾਮਕਲੀ ਗੂਜਰੀ, ਬਹੁਲਾ ਗੂਜਰੀ, ਤੇ ਸਯਾਮ ਗੂਜਰੀ। ੧੨ਵੀਂ ਸ਼ਤਾਬਦੀ ਦੇ ਉਤਰ ਭਾਰਤ ਦੇ ਇੱਕ ਪ੍ਰਸਿੱਧ ਕਵੀ ਤੇ ਗਾਇਕ ਜੈ ਦੇਵ ਨੇ ਆਪਣੇ ਗ੍ਰੰਥ 'ਗੀਤ ਗੋਵਿੰਦ' ਵਿੱਚ ਰਾਧਾ ਕ੍ਰਿਸ਼ਨ ਲੀਲਾਵਾਂ ਸੰਬੰਧੀ ੨੪ ਪ੍ਰਬੰਧ ਗੀਤ ਲਿਖੇ ਹਨ ਤੇ ਹਰ ਅਸ਼ਟਪਦੀ ਤੇ ਤਾਲ ਅਤੇ ਰਾਗ ਦਾ ਵਰਨਣ ਹੈ। ਉਸ ਵਿੱਚ ਵੀ ਹੋਰ ਰਾਗਾਂ ਤੋਂ ਬਿਨਾਂ ਇੱਕ ਅਸ਼ਟਪਦੀ ਤੇ ਰਾਗ ਗੂਜਰੀ ਦਾ ਸਿਰਲੇਖ ਹੈ। ਸ੍ਰੀ ਜੈ ਦੇਵ ਜੀਉ ਦਾ ਇੱਕ ਪਦਾ ਰਾਗੁ ਗੂਜਰੀ ਵਿੱਚ 'ਪ੍ਰਮਾਦਿ ਪੁਰਖਮਨੋਪਿਮੰ', ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਪੰਨਾ ੫੨੬ ਤੇ ਅੰਕਿਤ ਹੈ।

ਅੱਜ ਦਾ ਪ੍ਰਚਲਿਤ ਰਾਗ ਗੂਜਰੀ ਤੋੜੀ ਥਾਟ ਦਾ ਜਨਯ ਰਾਗ ਹੈ। ਇਹ ਇੱਕ ਗੰਭੀਰ ਤੇ ਕਰੁਣਾ ਰਸ ਭਰਪੂਰ ਰਾਗ ਹੈ। ਇਸ ਵਿੱਚ ਭਗਤੀ ਭਾਵ ਦੀਆਂ ਰਚਨਾਵਾਂ ਜ਼ਿਆਦਾ ਗਾਈਆਂ ਜਾਂਦੀਆਂ ਹਨ। ਗੂਜਰੀ ਨੂੰ ਤੋੜੀ ਦਾ ਹੀ ਇੱਕ ਪ੍ਰਕਾਰ ਮੰਨਿਆ ਜਾਂਦਾ ਹੈ। ਰਾਗ ਤੋੜੀ ਤੋਂ ਪੰਚਮ ਸਵਰ ਵਰਜਿਤ ਕਰਨ ਨਾਲ ਰਾਗੁ ਗੂਜਰੀ ਬਣ ਜਾਂਦਾ ਹੈ। ਇਸ ਦੀ ਜਾਤੀ ਸ਼ਾੜਵ-ਸ਼ਾੜਵ ਹੋ ਜਾਂਦੀ ਹੈ ਤੇ ਇਹ ਹੀ ਤੋੜੀ ਤੇ ਗੂਜਰੀ ਦਾ ਮੁੱਖ ਅੰਤਰ ਹੈ। ਇਸ ਦੇ ਪੂਰਵਾਂਗ ਵਿੱਚ ਵੀ ਤੇ ਉਤਰਾਂਗ ਵਿੱਚ ਵੀ ਤੋੜੀ ਦਾ ਪ੍ਰਭਾਵ ਛਾਇਆ ਰਹਿੰਦਾ ਹੈ ਪਰ ਪੰਚਮ ਵਰਜਿਤ ਕਰਨ ਨਾਲ ਗੂਜਰੀ ਦਾ ਆਪਣਾ ਇੱਕ ਵੱਖਰਾ ਸਰੂਪ ਬਣ ਜਾਂਦਾ ਹੈ। ਗੂਜਰੀ ਇੱਕ ਉਤਰਾਂਗ ਪ੍ਰਧਾਨ ਰਾਗ ਹੈ। ਇਸ ਦਾ ਚਲਣ ਜਿਆਦਾ ਮੱਧ ਤੇ ਤਾਰ ਸਪਤਕਾਂ ਵਿੱਚ ਰਹਿੰਦਾ ਹੈ। ਵੈਸੇ ਇਹ ਰਾਗ ਤਿੰਨਾਂ ਸਪਤਕਾਂ ਵਿੱਚ ਹੀ ਗਾਇਆ ਜਾਂਦਾ ਹੈ। ਇਸ ਦਾ ਵਾਦੀ ਧੈਵਤ ਤੇ ਸੰਵਾਦੀ ਰਿਸ਼ਭ ਹੈ। ਪਰ ਕੁਝ ਵਿਦਵਾਨ ਇਸ ਦਾ ਧੈਵਤ ਵਾਦੀ ਤੇ ਗੰਧਾਰ ਸੰਵਾਦੀ ਵੀ ਮੰਨਦੇ ਹਨ। ਉਹ ਆਪਣੇ ਕਥਨ ਦੀ ਪ੍ਰੋੜਤਾ ਲਈ ਦਲੀਲ ਦਿੰਦੇ ਹਨ ਕਿ ਜਿਸ ਤਰ੍ਹਾਂ ਉਤਰਾਂਗ ਵਿੱਚ ਗੂਜਰੀ ਦਾ ਧੈਵਤ ਪ੍ਰਾਣ ਸਵਰ ਹੈ ਇਸ ਤਰ੍ਹਾਂ ਹੀ ਪੂਰਵਾਂਗ ਵਿੱਚ ਗੂਜਰੀ ਦਾ ਗੰਧਾਰ ਪ੍ਰਾਣ ਸਵਰ ਹੈ। ਭਾਵੇਂ ਗੂਜਰੀ ਵਿੱਚ ਗੰਧਾਰ ਦਾ ਪ੍ਰਯੋਗ ਬੜਾ ਹੀ ਮਹੱਤਵਪੂਰਨ ਹੈ ਪਰ ਰਿਸ਼ਭ ਨੂੰ ਹੀ ਸੰਵਾਦੀ ਮੰਨਣਾ ਠੀਕ ਹੋਵੇਗਾ ਕਿਉਂਕਿ ਜੇ ਤੋੜੀ ਦਾ ਵੀ ਧੈਵਤ ਵਾਦੀ ਗੰਧਾਰ ਸੰਵਾਦੀ ਹੈ ਤੇ ਉਸ ਤੋਂ ਵੀ ਇਸ ਨੂੰ ਵੱਖ ਕਰਨ ਲਈ ਰਿਸ਼ਭ ਨੂੰ ਹੀ ਸੰਵਾਦੀ ਮੰਨਣਾ ਠੀਕ ਹੈ। ਵੈਸੇ ਵੀ ਤੋੜੀ ਵਿੱਚ ਗੰਧਾਰ ਤੇ ਗੂਜਰੀ ਵਿੱਚ ਰਿਸ਼ਭ ਤੇ ਨਿਯਾਸ ਕਰਨ ਨਾਲ ਦੋਹਾਂ ਰਾਗਾਂ ਦੇ ਸਰੂਪ ਵੱਖ-ਵੱਖ ਬਣ ਜਾਂਦੇ ਹਨ। ਗੂਜਰੀ ਦਾ ਸਰੂਪ ਸਪੱਸ਼ਟ ਕਰਨ ਲਈ ਪੂਰਵਾਂਗ ਵਿੱਚ ਧ਼ ਨ਼ ਰੁ, ਗੁ ਰੁ, ਧੁ ਮੰ ਗੁ ਰੁ, ਸ। ਉਤਰਾਂਗ ਵਿੱਚ ਗੁ ਮੰ ਧੁ, ਧੁ ਨ ਧੁ, ਮੰ ਧੁ, ਮੰ ਧੁ ਸੰ, ਰੁੰ ਨ ਧੁ, ਵਾਰ-ਵਾਰ ਇਹੀ ਸਵਰ ਪ੍ਰਯੋਗ ਕੀਤੇ ਜਾਂਦੇ ਹਨ। ਕੁਝ ਵਿਦਵਾਨ ਇਸ ਰਾਗ ਵਿੱਚ ਗੰਧਾਰ ਦਾ ਅਤੀ ਕੋਮਲ ਤੇ ਕੁਝ ਹੋਰ ਵਿਦਵਾਨ ਰਿਸ਼ਭ, ਗੰਧਾਰ ਤੇ ਧੈਵਤ ਦਾ ਅਤੀ ਕੋਮਲ ਪ੍ਰਯੋਗ ਮੰਨਦੇ ਹਨ। 'ਰਾਗ ਵਿਯਾਕਰਨ' ਦੇ ਕਰਤਾ ਸ਼੍ਰੀ ਵਿਮਲਾਕਾਂਤ ਰਾਏ ਚੌਧਰੀ ਤੇ ਭਾਰਤੀ ਸੰਗੀਤ ਦੇ ਤਕਰੀਬਨ ਸਾਰੇ ਹੀ ਵਿਦਵਾਨ ਗ੍ਰੰਥਕਾਰ ਰਾਗ ਦੇ ਇਸ ਸਰੂਪ ਬਾਰੇ ਇੱਕ-ਮੱਤ ਹਨ।

ਗੁਰਮਤਿ ਸੰਗੀਤ ਦੇ ਖੋਜੀਆਂ ਵਿੱਚੋਂ ਸ੍ਰੀ ਮਾਨ ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ ਦੀ 'ਗੁਰਮਤ ਸੰਗੀਤ ਪਰ ਹੁਣ ਤੀਕ ਮਿਲੀ ਖੋਜ' ਪੰਨਾ ੨੫ ਅਨੁਸਾਰ ਗੂਜਰੀ ਦੀਪਕ ਦੀ ਰਾਗਣੀ ਹੈ। ਜੇਹਾ ਕੁ 'ਕਾਮੋਦੀ ਅਉ ਗੂਜਰੀ ਸੰਗ ਦੀਪਕ ਕੇ ਥਾਪਿ'। ਭੈਰਵ ਅਤੇ ਰਾਮਕਲੀ ਮਿਲਕੇ ਗੂਜਰੀ ਬਣਦੀ ਹੈ। ਦੀਪਕ ਦੀ ਛਾਇਆ ਸਮੇਤ ਹੈ, ਪਰੰਤੂ ਹੋਰਨਾਂ ਮਤਾਂ ਵਿੱਚ ਜੇਹਾ ਕੁ ਸ਼ਿਵ ਮਤ ਅਤੇ ਕਾਲੀ ਨਾਥ ਮਤ ਵਿੱਚ ਭੈਰਵ

ਦੀ ਰਾਗਨੀ ਅਤੇ ਸਿਧ ਸਾਰਸੁਤ ਦੇ ਮਤ ਵਿੱਚ ਮਾਲਕੌਂਸ ਦੀ ਰਾਗਨੀ ਅਤੇ ਰਾਗਾਰਣਵ ਦੇ ਮਤਾਂ ਵਿੱਚ ਪੰਚਮ ਦੀ ਰਾਗਨੀ ਹੈ ਤੇ ਮੇਲ ਵੀ ਲਲਿਤ ਅਤੇ ਰਾਮਕਲੀ ਦਾ ਮੰਨਿਆ ਹੈ। ਕਿਸੇ ਨੇ ੭ ਭੇਦ ਤੇ ਕਿਸੇ ਨੇ ੯ ਭੇਦ ਮੰਨੇ ਹਨ। ਸ੍ਰੀ ਮਾਨ ਡਾਕਟਰ ਚਰਨ ਸਿੰਘ ਦੀ 'ਗੁਰਮਤ ਸੰਗੀਤ ਪਰ ਹੁਣ ਤੀਕ ਮਿਲੀ ਖੋਜ' ਪੰਨਾ ੨੧ ਅਨੁਸਾਰ 'ਨਾਦ ਬਿਨੋਦ' ਵਿੱਚ ਭੈਰਉ ਦੀ ਇਸਤ੍ਰੀ ਗੂਜਰੀ ਲਿਖੀ ਹੈ, ਪਰੰਤੂ ਗੁਰਮਤ ਅਤੇ ਹਨੁਮਤ ਵਿੱਚ ਦੀਪਕ ਦੀ ਇਸਤ੍ਰੀ ਲਿਖੀ ਹੈ। ਅੰਸ ਨਯਾਸ ਗੁਰ ਇਸ ਦਾ ਧੈਵਤ ਹੈ। ਰਾਮਕਲੀ ਟੋਡੀ ਸਮ ਮਕੀਤ ਬਰਾਟੀ ਮਿਲ ਕੇ ਗੂਜਰੀ ਬਣਦੀ ਹੈ। ਦਿਨ ਦੇ ਪਹਿਲੇ ਪਹਿਰ ਇਸ ਨੂੰ ਗਾਉਂਦੇ ਹਨ। 'ਕਾਨੂੰਨੇ ਮੌਸੀਕੀ' ਅਤੇ 'ਸੁਰ ਤਾਲ ਸਮੂਹ' ਵਿੱਚ ਲਿਖਿਆ ਹੈ ਇਹ ਤਿੰਨ ਭਾਂਤ ਦੀ ਹੈ ਸ਼ੁੱਧ, ਖਟ ਤੇ ਸਯਾਮ। 'ਬੁਧ ਪ੍ਰਕਾਸ਼ ਦਰਪਣ' ਵਿੱਚ ਦੀਪਕ ਦੀ ਇਸਤ੍ਰੀ ਲਿਖਿਆ ਹੈ। ਭਾਈ ਕਾਨ੍ਹ ਸਿੰਘ ਨਾਭਾ ਦੇ 'ਮਹਾਨ ਕੋਸ਼' ਅਨੁਸਾਰ ਗੂਜਰੀ ਟੋਡੀ ਥਾਟ ਦੀ ਇੱਕ ਸ਼ਾੜਵ ਰਾਗਣੀ ਹੈ ਪੰਚਮ ਵਰਜਿਤ ਹੈ। ਧੈਵਤ ਵਾਦੀ ਤੇ ਰਿਸ਼ਭ ਸੰਵਾਦੀ ਹੈ, ਰਿਸ਼ਭ, ਗੰਧਾਰ, ਧੈਵਤ ਕੋਮਲ ਮੱਧਮ ਤੀਵਰ, ਨਿਸ਼ਾਦ ਸ਼ੁੱਧ ਹੈ। ਗਾਉਣ ਦਾ ਵੇਲਾ ਚਾਰ ਘੜੀ ਦਿਨ ਚੜ੍ਹੇ ਹੈ। ਡਾਕਟਰ ਜੀ.ਐਸ. ਮਾਨਸੁਖਾਨੀ ਦੀ ਪੁਸਤਕ 'ਇੰਡੀਅਨ ਕਲਾਸੀਕਲ ਮਿਊਜਕ ਐਂਡ ਸਿਖ ਕੀਰਤਨ' ਵਿੱਚ ਰਾਗੁ ਗੂਜਰੀ ਦਾ ਤੋੜੀ ਥਾਟ ਦਾ ਸ਼ਾੜਵ ਜਾਤੀ ਦਾ ਪ੍ਰਚਲਿਤ ਸਰੂਪ ਹੀ ਹੈ। ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ ਪ੍ਰਕਾਸ਼ਿਤ 'ਦਾ ਐਨਸਾਈਕਲੋਪੀਡੀਆ ਆਫ ਸਿਖਇਜ਼ਮ' ਵੋ.੨, ਪੰਨਾ ੧੭੧ ਅਨੁਸਾਰ ਅੱਜ ਰਾਗ ਗੂਜਰੀ ਨੂੰ ਗੂਜਰੀ ਤੋੜੀ ਦਾ ਨਾਮ ਦਿੱਤਾ ਜਾਂਦਾ ਹੈ। ਰਾਗ ਮਾਲਾ ਵਿੱਚ ਗੂਜਰੀ ਨੂੰ ਦੀਪਕ ਦੀ ਰਾਗਨੀ ਮੰਨਿਆ ਗਿਆ ਹੈ ਪਰ ਅੱਜ ਗੂਜਰੀ ਤੋੜੀ ਨੂੰ ਤੋੜੀ ਥਾਟ ਦਾ ਰਾਗ ਮੰਨਿਆ ਜਾਂਦਾ ਹੈ। ਇਸ ਰਾਗ ਦਾ ਪ੍ਰਭਾਵ ਦਿਲ ਦੀ ਗਹਿਰਾਈ ਤੱਕ ਪਹੁੰਚਦਾ ਹੈ ਤੇ ਵਿਕਾਰਾਂ ਦੀ ਮੈਲ ਕੱਟ ਕੇ ਆਪੇ ਦੀ ਪਛਾਣ ਕਰਵਾਉਂਦਾ ਹੈ। ਇਸ ਵਿੱਚ ਰਿਸ਼ਭ ਗੰਧਾਰ ਧੈਵਤ ਕੋਮਲ, ਮਧਿਅਮ ਤੀਵਰ ਸਵਰ ਲਗਦੇ ਹਨ। ਰਾਗ ਦਾ ਸਰੂਪ ਪ੍ਰਚਲਿਤ ਰਾਗ ਗੂਜਰੀ ਵਾਲਾ ਹੀ ਹੈ। ਵਾਦੀ ਧੈਵਤ, ਸੰਵਾਦੀ ਰਿਸ਼ਭ ਹੈ। ਆਰੋਹ- ਸ ਰੁ ਗੁ ਮੰ ਧੁ ਨ ਸਂ ਅਵਰੋਹ- ਸਂ ਨ ਧੁ ਮੰ ਗੁ ਰੁ, ਗੁ ਰੁ ਸ।

ਗੁਰਮਤਿ ਸੰਗੀਤ ਦੇ ਗਾਇਕ ਗ੍ਰੰਥਕਾਰਾਂ ਵਿੱਚੋਂ ਸਰਦਾਰ ਗਿਆਨ ਸਿੰਘ ਨੇ 'ਗੁਰਬਾਣੀ ਸੰਗੀਤ', ਪ੍ਰੋਫੈਸਰ ਤਾਰਾ ਸਿੰਘ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਰਾਗ ਰਤਨਾਵਲੀ', ਭਾਈ ਅਵਤਾਰ ਸਿੰਘ ਗੁਰਚਰਨ ਸਿੰਘ ਨੇ 'ਪ੍ਰਾਚੀਨ ਰੀਤ ਰਤਨਾਵਲੀ', ਪ੍ਰਿੰਸੀਪਲ ਦਿਆਲ ਸਿੰਘ ਨੇ 'ਗੁਰਮਤ ਸੰਗੀਤ ਸਾਗਰ' ਭਾਗ-੨, ਸੰਤ ਸਰਵਣ ਸਿੰਘ ਗੰਧਰਵ ਨੇ 'ਸੁਰ ਸਿਮਰਣ ਸੰਗੀਤ ਭਾਗ-੬', ਡਾਕਟਰ ਗੁਰਨਾਮ ਸਿੰਘ ਨੇ 'ਆਦਿ ਗ੍ਰੰਥ ਰਾਗ-ਕੋਸ਼' ਤੇ ਗੁਰੂ ਨਾਨਕ ਸੰਗੀਤ ਪੱਧਤੀ ਗ੍ਰੰਥ ਜਵੱਦੀ ਟਕਸਾਲ ਇਨਾਂ ਸਾਰਿਆਂ ਤੇ ਹੋਰ ਵਿਦਵਾਨਾਂ ਨੇ ਵੀ ਅੱਜ ਦਾ ਪ੍ਰਚਲਿਤ ਸਰੂਪ ਦਿੱਤਾ ਹੈ। ਸੋ ਪ੍ਰਮਾਣਿਕ ਤੱਥਾਂ ਦੇ ਆਧਾਰ ਤੇ ਗੂਜਰੀ ਦੇ ਇਸ ਪਰੰਪਰਾਗਤ ਸਰੂਪ ਨੂੰ ਨਿਸਚਿਤ ਰੂਪ ਵਿੱਚ ਮੈਂ ਪ੍ਰਵਾਣਿਤ ਮੰਨਦਾ ਹਾਂ ਤੇ ਇੱਥੇ ਵੀ ਰਾਗ ਦਾ ਇਹੀ ਸਰੂਪ ਦਿੱਤਾ ਜਾ ਰਿਹਾ ਹੈ।

**ਸ਼ਬਦ ਤਰਤੀਬ:-**

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਾਗੁ ਤਰਤੀਬ ਵਿੱਚ ਰਾਗੁ ਗੂਜਰੀ ਨੂੰ ਪੰਜਵਾਂ ਅਸਥਾਨ ਪ੍ਰਾਪਤ ਹੈ। ਇਹ ਬਾਣੀ ਪੰਨਾ ੪੮੯ ਤੋਂ ਅਰੰਭ ਹੁੰਦੀ ਹੈ। ਸ਼ਬਦ ਤਰਤੀਬ ਵਿੱਚ ਮ: ੧ ਦੇ ੭, ਮ: ੩ ਦੇ ੮, ਮ: ੪ ਦੇ ੮ ਤੇ ਮ: ੫ ਦੇ ੩੪, ਕੁਲ ੫੭ ਸ਼ਬਦ ਹਨ। ਪੰਨਾ ੫੦੮ ਤੋਂ ੫੧੭ ਤੱਕ ਗੂਜਰੀ ਕੀ ਵਾਰ ਮ: ੩ ਦੀਆਂ ੨੨ ਪਉੜੀਆਂ ਹਨ ਤੇ ਹਰ ਪਉੜੀ ਨਾਲ ਦੋ ਦੋ ਸਲੋਕ ਹਨ। ਪਉੜੀ ਨੰ: ੪ ਨਾਲ ਪਹਿਲਾ ਸਲੋਕ ਭਗਤ ਕਬੀਰ ਜੀ ਦਾ ਹੈ ਬਾਕੀ ਦੇ ੪੩ ਸਲੋਕ ਮ:੩ ਦੇ ਹੀ ਹਨ। ਇਸ ਰਾਗੁ ਵਿੱਚ ਹੀ ਦੂਜੀ ਵਾਰ ਮ: ੫ ਦੀ ਹੈ ਜੋ ੫੧੭ ਤੋਂ ੫੨੪ ਪੰਨੇ ਤੱਕ ਹੈ। ਇਸ ਦੀਆਂ ੨੧ ਪਉੜੀਆਂ ਹਨ ਤੇ ਹਰ ਪਉੜੀ ਨਾਲ

ਦੋ ਦੋ ਸਲੋਕ ਮ:੫ ਦੇ ਹੀ, ਕੁੱਲ ੪੨ ਸਲੋਕ ਹਨ। ਭਗਤ ਬਾਣੀ ੫੨੪ ਤੋਂ ੫੨੬ ਪੰਨਾ ਤੱਕ ਹੈ, ਜਿਸ ਵਿੱਚ ਭਗਤ ਸ੍ਰੀ ਕਬੀਰ ਜੀ ਦੇ-੨ ਸ੍ਰੀ ਨਾਮ ਦੇਵ ਜੀ ਦੇ-੨, ਸ੍ਰੀ ਰਵਿਦਾਸ ਜੀ ਦਾ-੧, ਸ੍ਰੀ ਤ੍ਰਿਲੋਚਨ ਜੀਉ ਦੇ - ੨ ਤੇ ਸ੍ਰੀ ਜੈ ਦੇਵ ਜੀ ਦਾ ਇੱਕ, ਕੁੱਲ ੮ ਸ਼ਬਦ ਹਨ।

**ਪਰੀਚੈ:-**

**ਰਾਗੁ- ਗੂਜਰੀ ਥਾਟ- ਤੋੜੀ ਸਵਰ- ਰਿਸ਼ਭ, ਗੰਧਾਰ ਤੇ ਧੈਵਤ ਕੋਮਲ, ਮਧਿਅਮ ਤੀਵਰ ਹੋਰ ਸਭ ਸ਼ੁਧ**

**ਵਰਜਿਤ ਸਵਰ - ਪੰਚਮ ਜਾਤੀ- ਸ਼ਾੜਵ-ਸ਼ਾੜਵ।**

**ਵਾਦੀ- ਧੈਵਤ ਸੰਵਾਦੀ-ਰਿਸ਼ਭ ਸਮਾਂ- ਦਿਨ ਦਾ ਦੂਜਾ ਪਹਿਰ**

**ਆਰੋਹ- ਸ ਰੁ ਗੁ, ਮ॑ ਧੁ ਨ ਸੰ ਅਵਰੋਹ- ਸੰ ਨ ਧੁ, ਮ॑ ਗੁ, ਰੁ ਗੁ ਰੁ, ਸ।**

**ਮੁਖ ਅੰਗ (ਪਕੜ)- ਗੁ ਮ॑ ਧੁ ਨ ਧੁ, ਮ॑ ਧੁ ਮ॑ ਗੁ, ਰੁ, ਗੁ ਰੁ ਸ।**

**ਸਵਰ-ਵਿਸਥਾਰ (ਅਲਾਪ):**

ਸ ਨ਼ ਰੁ ਗੁ ਰੁ ਸ, ਸ ਰੁ ਗੁ ਮ॑ ਗੁ, ਮ॑ ਗੁ ਰੁ, ਗੁ ਰੁ ਸ, ਨ਼ ਸ ਨ਼, ਧੁ਼ ਨ਼ ਸ, ਸ ਰੁ ਨ਼ ਸ, ਸ ਨ਼ ਧੁ਼, ਧੁ਼ ਨ਼ ਧੁ਼, ਧੁ਼ ਨ਼ ਸ ਨ਼ ਧੁ਼, ਮ਼॑ ਧੁ਼ ਨ਼ ਧੁ਼, ਮ਼॑ ਧੁ਼ ਨ਼ ਸ, ਧੁ਼ ਨ਼ ਸ ਰੁ, ਸ ਰੁ ਨ਼ ਸ ਰੁ, ਰੁ ਗੁ ਰੁ, ਸ ਰੁ ਗੁ, ਮ॑ ਗੁ ਰੁ, ਧੁ਼ ਨ਼ ਸ ਰੁ ਗੁ, ਰੁ ਗੁ ਮ॑ ਗੁ, ਗੁ ਮ॑ ਧੁ ਮ॑ ਗੁ, ਸ ਰੁ ਗੁ ਮ॑ ਧੁ, ਮ॑ ਧੁ ਮ॑ ਗੁ, ਰੁ ਗੁ ਮ॑ ਗੁ, ਰੁ ਗੁ ਮ॑ ਗੁ ਰੁ, ਗੁ ਰੁ ਮ॑ ਗੁ ਰੁ, ਰੁ ਗੁ ਗੁ ਰੁ ਸ, ਸ ਨ਼ ਰੁ, ਗੁ ਰੁ ਸ।

ਸ ਰੁ ਗੁ, ਰੁ ਗੁ ਸ ਰੁ ਗੁ ਮ॑ ਗੁ, ਗੁ ਮ॑ ਗੁ ਰੁ, ਸ ਰੁ ਗੁ ਮ॑ ਧੁ, ਮ॑ ਧੁ ਮ॑ ਗੁ, ਧੁ਼ ਨ਼ ਸ ਰੁ ਗੁ ਰੁ, ਮ॑ ਗੁ ਰੁ, ਗੁ ਮ॑ ਧੁ ਮ॑ ਗੁ, ਗੁ ਮ॑ ਧੁ ਨ ਧੁ, ਮ॑ ਧੁ ਨ ਧੁ, ਧੁ ਨ ਧੁ, ਮ॑ ਧੁ ਮ॑ ਗੁ, ਮ॑ ਧੁ ਨ ਧੁ, ਮ॑ ਧੁ ਮ॑ ਨ ਧੁ, ਮ॑ ਧੁ ਨ ਸੰ ਧੁ, ਧੁ ਨ ਸੰ ਨ ਧੁ, ਮ॑ ਧੁ ਨ ਸੰ, ਮ॑ ਧੁ ਨ ਧੁ ਸੰ, ਧੁ ਨ ਸੰ ਰੁੰ ਸੰ, ਧੁ ਨ ਸੰ ਰੁੰ ਨ ਸੰ, ਧੁ ਨ ਸੰ ਨ ਧੁ, ਧੁ ਨ ਸੰ ਰੁੰ ਸੰ ਨ ਧੁ, ਮ॑ ਧੁ ਨ ਧੁ, ਗੁ ਮ॑ ਧੁ ਨ ਧੁ, ਗੁ ਮ॑ ਧੁ ਮ॑ ਗੁ, ਰੁ ਗੁ ਮ॑ ਗੁ ਰੁ, ਸ ਰੁ ਗੁ ਰੁ, ਰੁ ਗੁ ਰੁ ਸ, ਨ਼ ਸ ਨ਼ ਰੁ ਸ।

ਗੁ ਮ॑ ਧੁ, ਗੁ ਮ॑ ਧੁ ਨ ਧੁ, ਮ॑ ਧੁ ਨ ਧੁ, ਮ॑ ਧੁ ਸੰ, ਧੁ ਨ ਧੁ ਮ॑ ਧੁ ਸੰ, ਧੁ ਨ ਸੰ - ਰੁੰ ਸੰ, ਧੁ ਨ ਸੰ ਰੁੰ ਗੁੰ ਰੁੰ ਸੰ, ਰੁੰ ਗੁੰ ਰੁੰ ਸੰ, ਧੁ ਨ ਸੰ ਰੁੰ ਗੁੰ, ਰੁੰ ਗੁੰ ਰੁੰ ਸੰ, ਸੰ ਰੁੰ ਨ ਸੰ, ਰੁੰ ਗੁੰ ਰੁੰ ਸੰ, ਸੰ ਰੁੰ ਗੁੰ, ਮ॑ੰ ਗੁੰ ਰੁੰ, ਸੰ ਰੁੰ ਗੁੰ ਮ॑ੰ ਗੁੰ, ਰੁੰ ਗੁੰ ਮ॑ੰ ਗੁੰ, ਸੰ ਰੁੰ ਗੁੰ ਮ॑ੰ ਧੁੰ, ਮ॑ੰ ਧੁੰ ਮ॑ੰ ਗੁੰ, ਰੁੰ ਗੁੰ ਮ॑ੰ ਗੁੰ ਰੁੰ, ਰੁੰ ਗੁੰ ਰੁੰ ਸੰ, ਧੁ ਨ ਸੰ ਨ ਧੁ, ਮ॑ ਧੁ ਨ ਸੰ ਨ ਧੁ, ਗੁ ਮ॑ ਧੁ ਨ ਧੁ, ਮ॑ ਧੁ ਮ॑ ਗੁ ਰੁ, ਰੁ ਗੁ ਰੁ, ਗੁ ਰੁ ਸ, ਨ਼ ਸ, ਰੁ ਗੁ ਰੁ, ਨ਼ ਸ।

**(ਰਾਗੁ ਗੂਜਰੀ ਵਾਰ ਮਹਲਾ ੫) (੫੧੯)**

**ਸਲੋਕ ਮ:੫।। ਮਨ ਮਹਿ ਚਿਤਵਉ ਚਿਤਵਨੀ ਉਦਮੁ ਕਰਉ ਉਠਿ ਨੀਤ।। ਹਰਿ ਕੀਰਤਨ ਕਾ ਆਹਰੋ ਹਰਿ ਦੇਹੁ ਨਾਨਕ ਕੇ ਮੀਤ।।੧।।**

ਪਦ ਅਰਥ:- ਚਿਤਵਉ- ਮੈਂ ਸੋਚਦਾ ਹਾਂ। ਨੀਤ-ਨਿੱਤ ਸਵੇਰੇ।

**(੫੨੦)**

**ਸਲੋਕ ਮ:੫।। ਨਦੀ ਤਰੰਦੜੀ ਮੈਡਾ ਖੋਜੁ ਨ ਖੁੰਭੈ ਮੰਝਿ ਮੁਹਬਤਿ ਤੇਰੀ। ਤਉ ਸਹ ਚਰਣੀ ਮੈਡਾ ਹੀਅੜਾ ਸੀਤਮੁ ਹਰਿ ਨਾਨਕ ਤੁਲਹਾ ਬੇੜੀ।।੧।।**

ਪਦ ਅਰਥ:- ਖੋਜੁ- ਪੈਰ। ਖੁੰਭੈ-ਖੁਭਦਾ। ਮੰਝਿ-ਮੇਰੇ ਅੰਦਰ। ਸਹ-ਹੇ ਪਤੀ (ਪ੍ਰਭੂ)। ਮੈਡਾ-ਮੇਰਾ। ਹੀਅੜਾ-ਨਿਮਾਣਾ ਜਿਹਾ ਦਿਲ। ਸੀਤਮੁ-ਮੈਂ ਸਿਉਂ ਲਿਆ ਹੈ। ਤੁਲਹਾ- ਤੁਲ੍ਹਾ, ਲੱਕੜਾਂ ਦਾ ਬੱਧਾ ਗੱਠਾ ਜਿਸ ਦੁਆਰਾ ਦਰਿਆ ਪਾਰ ਕਰਦੇ ਹਨ।

## ਮੰਗਲਾਚਰਣ

### ਰਾਗੁ ਗੂਜਰੀ ਏਕ ਤਾਲ ਮਾਤਰਾਂ-12 ਵਿਲੰਭਿਤ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | | | | | | | | ਰੁ-ਗੁਰੁ |
| | | | | | | | | | | | ਵਾSਹਿS |
| ਸਸ | ਰੁਰੁਗੁਰੁ | ਸਸਸਸ | ਨ਼ਸਰੁਰੁ | ਮੰਗੁਰੁਸ | ਸਰੁਗੁਗੁ | ਗੁਮੰਧੁ- | ----- | ਮੰਧੁਨਸੰ | ਧੁਧੁਧੁ- | ਧੁਨਸੰਧੁ | ਨਸੰਧੁਨ |
| ਰੁਰੂ | ਮਨਮਹਿ | ਚਿਤਵਉ | ਚਿਤਵਨੀ | ਉਦਮੁS | ਕਰਉਉਠਿ | ਨੀSਤS | SSSS | ਹਰਿਕੀਰ | ਤਨਕਾS | ਆਹਰੇਆ | ਹਰੇਆਹ |
| ਸੰ- | ਰੁੰਨਨਸੰ | ਧੁਧੁਮੰਧੁ | ਮੰਗੁਰੁਸ | ---- | ਰੁਰੁਸ- | ਸਰੁਨ਼ਸ | ਰੁਗੁਰੁ- | ਗੁਮੰਗੁਗੁ | ਗੁਮੰਧੁ- | ਨਸੰ-ਨ | ਸੰ-ਨਸੰ |
| ਰੋS | ਹਰਿਦੇਹੁ | ਨਾਨਕਕੇ | ਮੀSਤS | SSSS | ਨਦੀSS | ਤਰੰਦੜੀ | ਮੈSਭਾS | ਖੇSਜੁਨ | ਖੁੰSਤੇS | ਮੰਝਿSਮੰ | ਝਿSਮੰਝਿ |
| ਸੰਸੰਰੁੰਰੁੰ | ਨਸੰਧੁ- | ਨਨਸੰਸੰ | ਰੁੰਰੁੰਸੰ- | ਧੁਗੰਰੁੰਗੁੰ | ਰੁੰਰੁੰਸੰਸੰ | ਨਸੰਧੁ- | ਗੁਮੰਧਧੁ | ਧੁਮੰਗੁਰੁ | ਸਸਧੁਮੰ | ਗੁਰੁਸਸ | ਧੁਮੰਗੁਰੁ |
| ਮੁਹਬਤਿ | ਤੇSਰੀS | ਤਉਸਹ | ਚਰਣੀS | ਮੈਡਾਹਿਅ | ਝਾਸੀਤਮੁ | ਹਰਿSS | ਨਾSਨਕ | ਤੁਲਹਾS | ਬੇੜੀਤੁਲ | ਹਾSਬੇੜੀ | ਤੁਲਹਾS |
| ਸਸ | | | | | | | | | | | |
| ਬੇੜੀ | | | | | | | | | | | |
| × | | 0 | | 2 | | 0 | | 3 | | 4 | |

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥

### ਰਾਗੁ ਗੂਜਰੀ ਮਹਲਾ ੧ ਚਉਪਦੇ ਘਰੁ ੧॥ (੪੮੯)

ਤੇਰਾ ਨਾਮੁ ਕਰੀ ਚਨਣਾਠੀਆ ਜੇ ਮਨੁ ਉਰਸਾ ਹੋਇ॥ ਕਰਣੀ ਕੁੰਗੂ ਜੇ ਰਲੈ ਘਟ ਅੰਤਰਿ ਪੂਜਾ ਹੋਇ॥੧॥ ਪੂਜਾ ਕੀਚੈ ਨਾਮੁ ਧਿਆਈਐ ਬਿਨੁ ਨਾਵੈ ਪੂਜ ਨ ਹੋਇ॥੧॥ ਰਹਾਉ॥ ਬਾਹਰਿ ਦੇਵ ਪਖਾਲੀਅਹਿ ਜੇ ਮਨੁ ਧੋਵੈ ਕੋਇ॥ ਜੂਠਿ ਲਹੈ ਜੀਉ ਮਾਜੀਐ ਮੋਖ ਪਇਆਣਾ ਹੋਇ॥੨॥ ਪਸੂ ਮਿਲਹਿ ਚੰਗਿਆਈਆ ਖੜੁ ਖਾਵਹਿ ਅੰਮ੍ਰਿਤੁ ਦੇਹਿ॥ ਨਾਮ ਵਿਹੂਣੇ ਆਦਮੀ ਧ੍ਰਿਗੁ ਜੀਵਣ ਕਰਮ ਕਰੇਹਿ॥੩॥ ਨੇੜਾ ਹੈ ਦੂਰਿ ਨ ਜਾਣਿਅਹੁ ਨਿਤ ਸਾਰੇ ਸੰਮ੍ਹਾਲੇ॥ ਜੋ ਦੇਵੈ ਸੋ ਖਾਵਣਾ ਕਹੁ ਨਾਨਕ ਸਾਚਾ ਹੇ॥੪॥੧॥

ਪਦ ਅਰਥ:- ਚਨਣਾਠੀਆ-ਚੰਦਨ ਦੀ ਲੱਕੜੀ। ਉਰਸਾ- ਸਿਲ, ਚੰਦਨ ਘਸਾਣ ਵਾਲਾ ਵੱਟਾ। ਕਰਣੀ- ਉੱਚਾ ਆਚਰਨ। ਕੁੰਗੂ- ਕੇਸਰ। ਘਟ- ਹਿਰਦਾ। ਦੇਵ-ਦੇਵਤੇ, ਮੂਰਤੀਆਂ। ਪਖਾਲੀਅਹਿ- ਧੋਤੇ ਜਾਂਦੇ ਹਨ। ਜੂਠਿ- ਵਿਕਾਰਾਂ ਦੀ ਮੈਲ। ਮਾਜੀਐ- ਮਾਂਜਿਆ ਜਾਂਦਾ ਹੈ, ਸਾਫ ਪਵਿੱਤ੍ਰ ਹੋ ਜਾਂਦਾ ਹੈ। ਮੋਖ-ਵਿਕਾਰਾਂ ਤੋਂ ਅਜ਼ਾਦ। ਪਇਆਣਾ-ਜੀਵਨ-ਸਫਰ। ਖੜੁ-ਘਾਹ। ਅੰਮ੍ਰਿਤੁ-ਦੁੱਧ ਵਰਗਾ ਉੱਤਮ ਪਦਾਰਥ। ਵਿਹੂਣੇ-ਸੱਖਣੇ। ਧ੍ਰਿਗੁ-ਫਿਟਕਾਰ-ਜੋਗ। ਸਾਰੇ-ਸਾਰ ਲੈਂਦਾ ਹੈ। ਸੰਮ੍ਹਾਲੇ-ਸੰਭਾਲ ਕਰਦਾ ਹੈ। ਸਾਚਾ-ਸਦਾ ਥਿਰ ਰਹਿਣ ਵਾਲਾ।

### ਰਾਗੁ ਗੂਜਰੀ ਤੀਨ ਤਾਲ ਮਾਤਰਾਂ-16 ਮੱਧ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | ਅਸਥਾਈ | ਰੁ | ਗੁ | ਰੁ | ਸ | ਸ | ਰੁ | ਗੁ | ਮੰ |
| | | | | | | | | ਪੂ | S | ਜਾ | S | ਕੀ | S | ਚੈ | S |
| ਧੁ | - | ਮੰ | ਗੁ | ਰੁ | ਗੁ | ਰੁ | ਸ | ਸ | ਰੁ | ਗੁ | ਮੰ | ਧੁ | ਨ | ਧੁ | - |
| ਨਾ | S | ਮੁ | S | ਧਿ | ਆ | ਈ | ਐ | ਬਿ | ਨੁ | ਨਾ | ਵੈ | ਪੂ | S | ਜ | S |
| ਮੰ | ਧੁ | ਮੰ | ਗੁ | ਮੰਧੁ | ਮੰਗੁ | ਰੁਗੁ | ਰੁਸ | | | | | | | | |
| ਨ | S | S | S | ਹੋS | SS | ਇS | SS | | | | | | | | |
| × | | | | 2 | | | | 0 | | | | 3 | | | |
| | | | | | | | ਅੰਤਰਾ | ਮੰ | ਧੁ | ਮੰ | ਗੁ | ਮੰ | ਧੁ | ਨ | - |
| | | | | | | | | ਤੇ | ਰਾ | ਨਾ | ਮੁ | ਕ | S | ਰੀ | S |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਸੰ | ਸੰ | ਸੰ | ਸੰ | ਰੰ | - | ਸੰ | - | ਸੰ | ਰੰ | ਗੰ | ਰੰ | ਸੰ | ਨਸੰ | ਧ | - |
| ਚ | ਨ | ਣਾ | ਠੀ | ਆ | ऽ | ऽ | ऽ | ਜੇ | ऽ | ਮ | ਨੁ | ਉ | ਰऽ | ਸਾ | ऽ |
| ਮ | ਧ | ਮ | ਗ | ਰ | ਰਗ | ਰਸ | ਨਸ | | | | | | | | |
| ਹੋ | ऽ | ऽ | ऽ | ਇ | ऽऽ | ऽऽ | ऽऽ | | | | | | | | |
| × | | | | 2 | | | | 0 | | | | 3 | | | |

ਤਾਨਾਂ ਤੇ ਤਿਹਾਈਆਂ:-

1) ਸਰ ਗਰ ਸਰ ਗਮ ਧਧ ਮਗ ਰਗ ਰਸ 2) ਧਨ ਸਰ ਗਰ ਸਰ ਗਮ ਧਮ ਗਰ ਸ-

3) ਸਰ ਗਰ ਸਰ ਗਮ ਧਮ ਗਰ ਗਰ ਸ- 4) ਸਰ ਗਮ ਧਨ ਧਮ ਗਰ ਮਗ ਰਸ ਨਸ

5) ਸਰ ਗਮ ਧਨ ਸੰਰੰ ਸੰਨ ਧਮ ਗਰ ਸ- 6) ਧਨ ਸੰਰੰ ਸੰਨ ਧਮ ਗਮ ਧਮ ਗਰ ਸ-

6) ਸਰ ਗਗ ਰਗ ਰਸ ਗਮ ਧਧ ਮਧ ਮਗ ਮਧ ਨਸੰ ਨਧ ਮਧ ਗਮ ਧਮ ਗਰ ਸ-

7) ਗਗ ਰਸ ਸਰ ਗਮ ਧਮ ਗਰ ਮਗ ਰਸ ਸਰ ਗਮ ਧਨ ਸੰਨ ਧਮ ਗਰ ਮਗ ਰਸ

8) ਸਰ ਗਮ ਧਨ ਧਮ ਗਮ ਧਨ ਸੰਰੰ ਸੰਨ ਧਨ ਸੰਰੰ ਗੰਰੰ ਸੰਨ ਧਧ ਮਗ ਰਗ ਰਸ

1) ਸਮ ਤੋ ਬਰਾਬਰ ਦੀ ਲੈਅ ਵਿੱਚ ਪੂ ऽ ਜਾ ऽ ਕੀ ऽ ਚੈ ऽ ਨਾ ऽ ਮੁ ऽ ਇਸ ਤੁਕ ਨੂੰ ਦੋ ਵਾਰ ਬੰਦਸ਼ ਅਨੁਸਾਰ ਗਾ ਕੇ ਤੀਜੀ ਵਾਰ ਪੂ ऽ ਜਾ ऽ ਕੀ ऽ ਚੈ ऽ ਤੋਂ ਬਾਅਦ ਸੱਮ ਆ ਜਾਵੇਗਾ।

2) ਸਮ ਤੋਂ ਬਰਾਬਰ ਲੈਅ ਵਿੱਚ ਬੰਦਸ਼ ਅਨੁਸਾਰ ਪੂ ऽ ਜਾ ऽ ਤਿੰਨ-ਵਾਰ ਗਾ ਕੇ ਆਖਰੀ ਵਾਰ ਕੀ ऽ ਚੈ ऽ ਜੋੜ ਦੇਣ ਨਾਲ ਸੱਮ ਆ ਜਾਵੇਗਾ।

3) 9ਵੀਂ ਤੋਂ 16ਵੀਂ ਮਾਤਰਾਂ ਤਕ ਦੇ ਟੁਕੜੇ ਨੂੰ ਬਰਾਬਰ ਦੀ ਲੈਅ ਵਿੱਚ ਤਿੰਨ ਵਾਰ ਗਾ ਕੇ ਸੱਮ ਤੇ ਖਤਮ ਕਰਨਾ ਹੈ।

4 ਬੋਲ ਤਾਨ- | ਸਰ ਗਰ ਮਗ ਰਸ ਸਰ ਗਮ ਧਨ ਧ- ਨਸੰ ਨਧ ਮਧ ਮਗ ਰਗ ਮਗ ਰਸ ਨਸ |
| ਪੂऽ ऽऽ ਜਾऽ ऽऽ ਕੀऽ ऽऽ ਚੈऽ ऽऽ ਨਾऽ ऽऽ ਮੁऽ ऽऽ ਧਿऽ ਆऽ ਈऽ ਐऽ |

9ਵੀਂ ਮਾਤਰ ਤੋਂ 8ਵੀਂ ਤੱਕ ਇਕ ਚੱਕਰ ਲੈ ਕੇ ਮੁਖੜਾ ਚੁੱਕਣਾ ਹੈ।

## ਗੂਜਰੀ ਮਹਲਾ ੫॥ (੪੯੬)

ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ॥ ਸੋ ਹਰਿ ਹਰਿ ਤੁਮ੍ ਸਦ ਹੀ ਜਾਪਹੁ ਜਾ ਕਾ ਅੰਤੁ ਨ ਪਾਰੋ॥੧॥ ਪੂਤਾ ਮਾਤਾ ਕੀ ਆਸੀਸ॥ ਨਿਮਖ ਨ ਬਿਸਰਉ ਤੁਮ ਕਉ ਹਰਿ ਹਰਿ ਸਦਾ ਭਜਹੁ ਜਗਦੀਸ॥ ੧॥ ਰਹਾਉ॥ ਸਤਿਗੁਰੁ ਤੁਮ੍ ਕਉ ਹੋਇ ਦਇਆਲਾ ਸੰਤਸੰਗਿ ਤੇਰੀ ਪ੍ਰੀਤਿ॥ ਕਾਪੜੁ ਪਤਿ ਪਰਮੇਸਰੁ ਰਾਖੀ ਭੋਜਨੁ ਕੀਰਤਨੁ ਨੀਤਿ॥੨॥ ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ ਹਰਿ ਸਿਮਰਤ ਅਨਦ ਅਨੰਤਾ॥ ਰੰਗ ਤਮਾਸਾ ਪੂਰਨ ਆਸਾ ਕਬਹਿ ਨ ਬਿਆਪੈ ਚਿੰਤਾ॥੩॥ ਭਵਰੁ ਤੁਮ੍ਾਰਾ ਇਹੁ ਮਨੁ ਹੋਵਉ ਹਰਿ ਚਰਣਾ ਹੋਹੁ ਕਉਲਾ॥ ਨਾਨਕ ਦਾਸੁ ਉਨ ਸੰਗਿ ਲਪਟਾਇਓ ਜਿਉ ਬੂੰਦਹਿ ਚਾਤ੍ਰਿਕੁ ਮਉਲਾ॥੪॥੩॥੪॥

ਪਦ ਅਰਥ:- ਕਿਲਵਿਖ- ਪਾਪ। ਨਾਸਹਿ- ਨਾਸ਼ ਹੋ ਜਾਂਦੇ ਹਨ। ਪਿਤਰੀ- ਪਿਤਰਾਂ ਦਾ। ਉਧਾਰੋ- ਪਾਰ-ਉਤਾਰਾ। ਨਿਮਖ-ਅੱਖ ਝਮਕਣ ਜਿਤਨਾਂ ਸਮਾਂ। ਬਿਸਰਉ- ਕਿਤੇ ਵਿਸਰ ਨ ਜਾਏ। ਜਗਦੀਸ- ਜਗਤ ਦਾ ਮਾਲਕ। ਪਤਿ-ਇੱਜ਼ਤ। ਅੰਮ੍ਰਿਤੁ-ਆਤਮਕ ਜੀਵਨ ਦੇਣ ਵਾਲਾ ਨਾਮ-ਜਲ। ਨ ਬਿਆਪੈ- ਜੋਰ ਨਹੀਂ ਪਾ ਸਕਦੀ। ਭਵਰੁ-ਭੌਰਾ। ਹੋਵਉ- ਹੋ ਜਾਏ। ਹੋਹੁ-ਹੋ ਜਾਣ। ਕਉਲਾ-ਕੌਲ-ਫੁੱਲ। ਲਪਟਾਇਓ-ਲਪਟਿਆ ਰਹਿੰਦਾ। ਬੂੰਦਹਿ-ਵਰਖਾ ਦੀ ਬੂੰਦ। ਚਾਤ੍ਰਿਕੁ-ਪਪੀਹਾ। ਮਉਲਾ-ਖਿੜਦਾ ਹੈ।

## ਰਾਗੁ ਗੂਜਰੀ ਤੀਨ ਤਾਲ ਮਾਤਰਾਂ- 16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਮਧੁ | ਨਸੰ | ਨ | ਧੁ | - | - | ਗੁ | ਮ |
| | | | | | | | | ਪੂS | SS | ਤਾ | S | S | S | ਮਾ | ਤਾ |
| ਧੁ | - | ਮ | ਗੁ | ਰੁ | ਗੁ | ਰੁ | ਸ | ਸ | ਰੁ | ਗੁ | ਮ | ਧੁ | ਨ | ਧੁਧੁ | - |
| ਕੀ | S | S | S | ਆ | ਸੀ | ਸ | S | ਨਿ | ਮ | ਖ | ਨ | ਬਿ | ਸ | ਰਉ | S |
| ਮ | ਧੁ | ਮਮ | ਗੁ | ਸ | ਰੁ | ਗੁ | ਗੁ | ਮ | ਧੁ | ਨ | ਸੰ | ਨ | ਧੁਧੁ | ਮ | ਧੁ |
| ਤੂ | ਮ | ਕਉ | S | ਹ | ਰਿ | ਹ | ਰਿ | ਸ | S | ਦਾ | S | ਭ | ਜਹੁ | S | S |
| ਮ | ਧੁ | ਮ | ਗੁ | ਮਧੁ | ਮਗੁ | ਰੁਗੁ | ਰੁਸ | | | | | | | | |
| ਜ | ਗ | ਦੀ | S | ਸS | SS | SS | SS | | | | | | | | |
| × | | | | 2 | | | | 0 | | | | 3 | | | |
| | | | | | | | ਅੰਤਰਾ | ਮ | ਧੁ | ਮ | ਗੁ | ਮ | ਧੁ | ਨ | ਨ |
| | | | | | | | | ਜਿ | ਸੁ | ਸਿ | ਮ | ਰ | ਤ | ਸ | ਭਿ |
| ਸੰ | ਸੰ | ਸੰ | ਸੰ | ਰੁੰ | - | ਸੰ | ਸੰ | ਰੁੰ | ਗੁੰ | ਰੁੰ | ਸੰ | ਨ | ਸੰ | ਨ | ਧੁ |
| ਕਿ | ਲ | ਵਿ | ਖ | ਨਾ | S | ਸ | ਹਿ | ਪਿ | ਤ | ਰੀ | S | ਹੋ | S | ਇ | S |
| ਧੁਨ | ਧੁਮ | ਮਧੁ | ਮਗੁ | ਗੁਮ | ਧੁਮ | ਗੁਰੁ | ਸ | | | | | | | | |
| ਉS | SS | ਧਾS | SS | ਰੋS | SS | SS | S | | | | | | | | |
| × | | | | 2 | | | | 0 | | | | 3 | | | |

(ਗੂਜਰੀ ਕੀ ਵਾਰ ਮਹਲਾ ੩) (੫੧੬)

ਸਲੋਕੁ ਮ: ੩।। ਗੂਜਰੀ ਜਾਤਿ ਗਵਾਰਿ ਜਾ ਸਹੁ ਪਾਏ ਆਪਣਾ।। ਗੁਰ ਕੈ ਸਬਦਿ ਵੀਚਾਰਿ ਅਨਦਿਨੁ ਹਰਿ ਜਪੁ ਜਾਪਣਾ।। ਜਿਸੁ ਸਤਿਗੁਰੁ ਮਿਲੈ ਤਿਸੁ ਭਉ ਪਵੈ ਸਾ ਕੁਲਵੰਤੀ ਨਾਰਿ।। ਸਾ ਹੁਕਮੁ ਪਛਾਣੈ ਕੰਤ ਕਾ ਜਿਸ ਨੋ ਕ੍ਰਿਪਾ ਕੀਤੀ ਕਰਤਾਰਿ।। ਓਹ ਕੁਚਜੀ ਕੁਲਖਣੀ ਪਰਹਰਿ ਛੋਡੀ ਭਤਾਰਿ।। ਭੈ ਪਇਐ ਮਲੁ ਕਟੀਐ ਨਿਰਮਲ ਹੋਵੈ ਸਰੀਰੁ।। ਅੰਤਰਿ ਪਰਗਾਸੁ ਮਤਿ ਊਤਮ ਹੋਵੈ ਹਰਿ ਜਪਿ ਗੁਣੀ ਗਹੀਰੁ।। ਭੈ ਵਿਚਿ ਬੈਸੈ ਭੈ ਰਹੈ ਭੈ ਵਿਚਿ ਕਮਾਵੈ ਕਾਰ।। ਐਥੈ ਸੁਖੁ ਵਡਿਆਈਆ ਦਰਗਹ ਮੋਖ ਦੁਆਰ।। ਭੈ ਤੇ ਨਿਰਭਉ ਪਾਈਐ ਮਿਲਿ ਜੋਤੀ ਜੋਤਿ ਅਪਾਰ।। ਨਾਨਕ ਖਸਮੈ ਭਾਵੈ ਸਾ ਭਲੀ ਜਿਸ ਨੋ ਆਪੇ ਬਖਸੇ ਕਰਤਾਰੁ।।੧।।

ਪਦ ਅਰਥ:- ਜਾਤਿ ਗਵਾਰਿ- ਮੋਟੀ ਜਾਤਿ। ਅਨਦਿਨੁ-ਹਰ ਰੋਜ਼। ਕੁਲਵੰਤੀ- ਚੰਗੀ ਕੁਲ ਵਾਲੀ। ਕੁਲਖਣੀ-ਭੈੜੇ ਲੱਛਣਾਂ ਵਾਲੀ। ਪਰਹਰਿ ਛੋਡੀ- ਤਿਆਗ ਦਿੱਤੀ। ਭਤਾਰਿ-ਖਸਮ। ਭੈ-ਡਰ। ਗੁਣੀ ਗਹੀਰੁ-ਗੁਣਾਂ ਦਾ ਖ਼ਜ਼ਾਨਾ। ਬੈਸੈ-ਬੈਠ ਜਾਂਦਾ ਹੈ। ਦੁਆਰ- ਦਰਵਾਜ਼ਾ।

## ਰਾਗੁ ਗੂਜਰੀ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | | - | ਧੁ | ਗੁ | ਮ |
| | | | | | | | | | | | | S | ਗੂ | ਜ | ਰੀ |
| ਧੁ | - | ਮ | ਗੁ | ਰੁ | ਰੁ | - | ਗੁ | ਰੁ | - | ਸ | - | - | ਧੁ | ਨ਼ | ਸਸ |
| ਜਾ | S | ਤਿ | S | ਗ | ਵਾ | S | S | ਰਿ | S | S | S | S | ਜਾ | S | ਸਹੁ |

| | | | | | | | | | | | | |
|---|---|---|---|---|---|---|---|---|---|---|---|---|
| ਰੁ | - | ਗੁ | - | ਮ̍ | ਧੁ | ਨ | ਧੁ | ਮ̍ਧੁ | ਮ̍ਗੁ | ਰੁਗੁ | ਰੁਸ | ਨੁਸ |
| ਪਾ | S | ਏ | S | ਆ | S | ਪ | S | ਣਾS | SS | SS | SS | SS |
| × | | | | 2 | | | | 0 | | | | 3 |

ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | | | | | - | ਮ̍ | ਧੁ | ਨ |
| | | | | | | | | | | | | S | ਗੁ | ਰ | ਕੈ |
| ਸੰ | ਸੰ | ਨ | ਸੰ | ਧੁ | ਨ | ਸੰ | ਰੁੰ | ਗੁੰ | ਰੁੰ | ਸੰ | - | - | ਰੁੰਰੁੰ | ਨ | ਸੰ |
| ਸ | ਬ | ਦਿ | S | ਵੀ | S | ਚਾ | S | ਰਿ | S | S | S | S | ਅਨ | ਦਿ | ਨੁ |
| ਨ | - | ਧੁ | - | ਮ̍ | ਧੁ | ਮ̍ | ਗੁ | ਰੁ | ਗੁਗੁ | ਰੁਗੁ | ਰੁਸ | ਨੁਸ | | | |
| ਹ | S | ਰਿ | S | ਜ | S | ਪੁ | S | ਜਾ | ਪS | ਣਾS | SS | SS | | | |
| × | | | | 2 | | | | 0 | | | | 3 | | | |

## (ਰਾਗੁ ਗੂਜਰੀ ਵਾਰ ਮਹਲਾ ੫) (੫੨੦)

ਸਲੋਕ ਮ:੫॥ ਪ੍ਰੇਮ ਪਟੋਲਾ ਤੈ ਸਹਿ ਦਿਤਾ ਢਕਣ ਕੂ ਪਤਿ ਮੇਰੀ॥ ਦਾਨਾ ਬੀਨਾ ਸਾਈ ਮੈਡਾ ਨਾਨਕ ਸਾਰ ਨ ਜਾਣਾ ਤੇਰੀ॥੧॥

ਪਦ ਅਰਥ:- ਪ੍ਰੇਮ ਪਟੋਲਾ- ਪ੍ਰੇਮ ਦਾ ਰੇਸ਼ਮੀ ਕੱਪੜਾ। ਮੈਡਾ-ਮੇਰਾ। ਸਾਰ-ਕਦਰ।

## ਰਾਗੁ ਗੂਜਰੀ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਰੁ | ਗੁ | ਰੁ | ਸ | - | ਗੁ | ਮ̍ | ਧੁ |
| | | | | | | | | ਦਾ | S | ਨਾ | S | S | ਬੀ | S | ਨਾ |
| ਧੁਨ | ਸੰ | ਨ | ਧੁ | ਮ̍ | ਗੁ | ਰੁ | ਸ | ਸ | ਰੁ | ਗੁ | ਮ̍ | ਗੁ | - | ਮ̍ | ਧੁ |
| ਸਾS | S | ਈ | S | ਮੈ | S | ਡਾ | S | ਨਾ | S | ਨ | ਕ | ਸਾ | S | ਰ | ਨ |
| ਨ | ਧੁ | ਮ̍ | ਗੁ | ਰੁ | ਰੁਗੁ | ਰੁਸ | ਨੁਸ | | | | | | | | |
| ਜਾ | S | ਣਾ | S | ਤੇ | SS | ਰੀS | SS | | | | | | | | |
| × | | | | 2 | | | | 0 | | | | 3 | | | |

ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | ਗੁਗੁ | ਮ̍ | ਧੁ | ਨ | ਧੁ | ਧੁ | ਮ̍ | ਧੁ |
| | | | | | | | | ਪ੍ਰੇ | S | ਮ | S | ਪ | ਟੋ | ਲਾ | S |
| ਸੰ | - | ਸੰ | ਸੰ | ਰੁੰ | - | ਸੰ | - | ਰੁੰ | ਗੁੰ | ਰੁੰ | ਸੰ | ਨ | ਨਸੰ | ਨ | ਧੁ |
| ਤੈ | S | ਸ | ਹਿ | ਦਿ | S | ਤਾ | S | ਢ | S | ਕ | ਣ | ਕੂ | SS | S | S |
| ਮ̍ | ਧੁ | ਮ̍ | ਗੁ | ਰੁ | ਗੁਮ̍ | ਗੁਰੁ | ਸ | | | | | | | | |
| ਪ | S | ਤਿ | S | ਮੇ | SS | ਰੀS | S | | | | | | | | |
| × | | | | 2 | | | | 0 | | | | 3 | | | |

## (ਤ੍ਵ ਪ੍ਰਸਾਦਿ॥ ਕਬਿੱਤ) ਅਕਾਲ ਉਸਤਤ ਪਾ: ੧੦

ਕੇਤੇ ਇੰਦ੍ਰ ਦੁਆਰ ਕੇਤੇ ਬ੍ਰਹਮਾ ਮੁਖ ਚਾਰ ਕੇਤੇ ਕ੍ਰਿਸਨਾ ਅਵਤਾਰ ਕੇਤੇ ਰਾਮ ਕਹੀਅਤੁ ਹੈਂ॥ ਕੇਤੇ ਸਸਿ ਰਾਸੀ ਕੇਤੇ ਸੂਰਜ ਪ੍ਰਕਾਸੀ ਕੇਤੇ ਮੁੰਡੀਆ ਉਦਾਸੀ ਜੋਗ ਦੁਆਰ ਕਹੀਅਤੁ ਹੈਂ॥ ਕੇਤੇ ਮਹਾਦੀਨ ਕੇਤੇ

ਬਿਆਸ ਸੇ ਪ੍ਰਬੀਨ ਕੇਤੇ ਕੁਮੇਰ ਕੁਲੀਨ ਕੇਤੇ ਜਛ ਕਹੀਅਤੁ ਹੈਂ।। ਕਰਤ ਹੈਂ ਬਿਚਾਰ ਪੈ ਨ ਪੂਰਨ ਕੋ ਪਾਵੈ ਪਾਰ ਤਾਹੀ ਤੇ ਅਪਾਰ ਨਿਰਾਧਾਰ ਲਹੀਅਤੁ ਹੈਂ।।੫।।੨੫੭।।

ਪਦ ਅਰਥ:- ਦੁਆਰ- ਦਰ ਤੇ। ਮੁਖ ਚਾਰ- ਚੌਹਾਂ ਮੂੰਹਾਂ ਵਾਲੇ। ਸਸਿ- ਚੰਦ੍ਰਮਾ। ਰਾਸੀ-ਰਾਸੀਆਂ। ਪ੍ਰਕਾਸੀ-ਚਾਨਣ ਕਰਨ ਵਾਲੇ। ਮੁੰਡੀਆ-ਵੈਰਾਗੀ, ਰੋਡਾ। ਦੁਆਰ-ਦੁਆਰਾ। ਮਹਾਂ ਦੀਨ-ਹਜ਼ਰਤ ਮੁਹੰਮਦ, ਅਤਿ ਗਰੀਬ। ਪ੍ਰਬੀਨ-ਪੰਡਿਤ। ਕੁਮੇਰ-ਕੁਬੇਰ ਭੰਡਾਰੀ। ਕੁਲੀਨ-ਉੱਚੀ ਕੁਲ ਵਾਲੇ। ਨਿਰਾਧਾਰ-ਬਿਨਾ ਆਸਰੇ ਤੋਂ।

## ਰਾਗੁ ਗੂਜਰੀ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਧੁਧੁ | ਮ̍ | ਗੁ | ਰੁ | ਸ | ਰੁ | ਗੁ | ਮ̍ |
| | | | | | | | | ਕਰ | ਤ | ਹੈਂ | ਬਿ | ਚਾ | ਰ | ਪੈ | ਨ |
| ਧੁ | ਧੁ | ਮ̍ | ਗੁ | ਰੁ | ਸ | ਨ਼ | ਸ | ਰੁ | ਗੁ | ਰੁ | - | ਗੁ | ਮ̍ | ਧੁ | - |
| ਪੂ | ਰ | ਨ | ਕੋ | ਪਾ | ਵੈ | ਪਾ | ਰ | ਤਾ | ਹੀ | ਤੇ | S | ਅ | ਪਾ | ਰ | S |
| ਨ਼ਨ਼ | ਸੰ | ਨ | ਧੁਧੁ | ਮ̍ | ਗੁ | ਰੁ | ਸ | | | | | | | | |
| ਨਿਰਾ | ਧਾ | ਰ | ਲਹੀ | ਅ | ਤੁ | ਹੈਂ | S | | | | | | | | |
| × | | | | 2 | | | | 0 | | | | 3 | | | |

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | ਅੰਤਰਾ | ਮ̍ | ਧੁ | ਮ̍ | ਧੁਧੁ | ਗੁਗੁ | ਮ̍ | ਧੁ | ਨ |
| | | | | | | | | ਕੇ | ਤੇ | ਇੰ | ਦ੍ਰ | ਦੁਆ | ਰ | ਕੇ | ਤੇ |
| ਸੰਸੰ | ਸੰ | ਸੰ | ਰੁੰ | ਨ | - | ਸੰ | - | ਰੁੰ | ਗੁੰ | ਰੁੰਰੁੰ | ਸੰਸੰ | ਨਨ | ਸੰਸੰ | ਨ | ਧੁ |
| ਬ੍ਰਹ | ਮਾ | ਮੁ | ਖ | ਚਾ | S | ਰ | S | ਕੇ | ਤੇ | ਕ੍ਰਿ | ਸਨਾ | ਅਵ | ਤਾਰ | ਕੇ | ਤੇ |
| ਗੁ | ਮ̍ | ਧੁ | ਮ̍ਮ̍ | ਗੁ | ਰੁ | ਸ | - | | | | | | | | |
| ਰਾ | S | ਮ | ਕਹੀ | ਅ | ਤੁ | ਹੈਂ | S | | | | | | | | |
| × | | | | 2 | | | | 0 | | | | 3 | | | |

### ਗੂਜਰੀ ਸ੍ਰੀ ਰਵਿਦਾਸ ਜੀ ਕੇ ਪਦੇ ਘਰੁ ੩ ੴ ਸਤਿਗੁਰ ਪ੍ਰਸਾਦਿ।। (੫੨੫)

ਦੂਧੁ ਤ ਬਛਰੈ ਥਨਹੁ ਬਿਟਾਰਿਓ।। ਫੂਲੁ ਭਵਰਿ ਜਲੁ ਮੀਨਿ ਬਿਗਾਰਿਓ।।੧।। ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ।। ਅਵਰੁ ਨ ਫੂਲੁ ਅਨੂਪੁ ਨ ਪਾਵਉ।।੧।।ਰਹਾਉ।। ਮੈਲਾਗਰ ਬੇਰ੍ਹੇ ਹੈ ਭੁਇਅੰਗਾ।। ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ।।੨।। ਧੂਪ ਦੀਪ ਨਈਬੇਦਹਿ ਬਾਸਾ।। ਕੈਸੇ ਪੂਜ ਕਰਹਿ ਤੇਰੀ ਦਾਸਾ।।੩।। ਤਨੁ ਮਨੁ ਅਰਪਉ ਪੂਜ ਚਰਾਵਉ।। ਗੁਰ ਪਰਸਾਦਿ ਨਿਰੰਜਨੁ ਪਾਵਉ।।੪।। ਪੂਜਾ ਅਰਚਾ ਆਹਿ ਨ ਤੋਰੀ।। ਕਹਿ ਰਵਿਦਾਸ ਕਵਨ ਗਤਿ ਮੋਰੀ।।੫।।੧।।

ਪਦ ਅਰਥ:- ਬਛਰੈ- ਵੱਛੇ ਨੇ। ਬਿਟਾਰਿਓ- ਜੂਠਾ ਕੀਤਾ। ਭਵਰਿ-ਭੌਰੇ ਨੇ। ਮੀਨਿ-ਮੱਛੀ ਨੇ। ਬਿਗਾਰਿਓ- ਖਰਾਬ ਕਰ ਦਿੱਤਾ। ਮਾਈ- ਹੇ ਮਾਂ। ਚਰਾਵਉ- ਮੈਂ ਭੇਟਾ ਕਰਾਂ। ਅਨੂਪੁ- ਜਿਸ ਵਰਗਾ ਹੋਰ ਕੋਈ ਨਹੀਂ, ਸੁੰਦਰ। ਨ ਪਾਵਉ- ਪ੍ਰਾਪਤ ਨਹੀਂ ਕਰ ਸਕਾਂ ਗਾ। ਮੈਲਾਗਰ- ਮਲਯ ਪਰਬਤ ਤੇ ਉੱਗੇ ਚੰਦਨ ਦੇ ਬੂਟੇ। ਬੇਰ੍ਹੇ-ਲਪੇਟੇ ਹੋਏ। ਭੁਇਅੰਗਾ- ਸੱਪ। ਬਿਖੁ- ਜ਼ਹਿਰ। ਇਕ ਸੰਗਾ- ਇਕੱਠੇ। ਨਈਬੇਦਹਿ- ਖਾਣ ਵਾਲੀਆਂ ਵਸਤੂਆਂ ਦੀ ਮੂਰਤੀਆਂ ਅੱਗੇ ਭੇਟਾ। ਬਾਸਾ-ਸੁਗੰਧੀ। ਅਰਪਉ- ਭੇਟਾ ਕਰਾਂ। ਚਰਾਵਉ- ਭੇਟ ਕਰਾਂ। ਨਿਰੰਜਨੁ- ਮਾਇਆ ਰਹਿਤ ਪ੍ਰਭੂ। ਅਰਚਾ- ਭਗਤੀ। ਆਹਿ ਨ - ਨਹੀਂ ਹੋ ਸਕਦੀ।

## ਰਾਗੁ ਗੂਜਰੀ ਤਾਲ ਸੂਲ ਫਾਕ ਮਾਤਰਾਂ-10 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਸ | - | ਰੁ | ਗੁ | ਮੰ | ਗੁ | ਰੁ | ਗੁ | ਰੁ | ਸ |
| ਮਾ | ऽ | ਈ | ऽ | ਗੋ | ਬਿੰ | ਦ | ਪੂ | ऽ | ਜਾ |
| ਧੁ | - | ਮੰ | ਗੁ | ਰੁ | - | ਰੁ | ਗੁ | ਰੁਰੁ | ਸ |
| ਕ | ऽ | ਹਾ | ऽ | ਲੈ | ऽ | ਚ | ਰਾ | ਵਉ | ऽ |
| ਸ | ਰੁ | ਸ | ਰੁ | ਗੁ | ਰੁ | ਗੁ | ਮੰ | ਗੁ | - |
| ਅ | ਵ | ऽ | ਰੂ | ऽ | ਨ | ਫੂ | ऽ | ਲੁ | ऽ |
| ਧੁ | ਨ | ਧੁ | ਮ | ਧੁ | ਮੰ | ਗੁ | ਰੁ | ਸਸ | - |
| ਅ | ਨੂ | ऽ | ਪੁ | ऽ | ਨ | ਪਾ | ऽ | ਵਉ | ऽ |
| × | | 0 | | 2 | | 3 | | 0 | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਮੰ | ਧੁ | ਮੰ | ਗੁ | ਮੰ | ਧੁ | ਨ | ਨ | ਸੰ | - |
| ਦੂ | ऽ | ऽ | ਧੁ | ऽ | ਤ | ਬ | ਛ | ਰੈ | ऽ |
| ਨ | ਨਨ | ਧੁ | ਨ | ਸੰ | ਰੁੰ | ਗੁੰ | ਰੁੰ | ਸੰ | - |
| ਥ | ਨਹੁ | ऽ | ऽ | ਬਿ | ਟਾ | ਰਿ | ऽ | ਓ | ऽ |
| ਨ | ਸੰ | ਨ | ਧੁ | ਨ | ਧੁ | ਗੁ | ਮੰ | ਨ | ਧੁ |
| ਭੂ | ऽ | ऽ | ਲੁ | ऽ | ऽ | ਭ | ਵ | ਰਿ | ऽ |
| ਮ | ਧੁ | ਮੰ | ਗੁ | ਰੁ | ਰੁ | ਰੁ | ਗੁ | ਰੁ | ਸ |
| ਜ | ਲੁ | ऽ | ਮੀ | ऽ | ਨਿ | ਬਿ | ਗਾ | ਰਿ | ਓ |
| × | | 0 | | 2 | | 3 | | 0 | |

**ਤਾਨਾਂ ਤੇ ਤਿਹਾਈਆਂ:-**

| | | | | | | | | | | |
|---|---|---|---|---|---|---|---|---|---|---|
| 1) | ਸਰੁ | ਗੁਰੁ | ਸਰੁ | ਗੁਮੰ | ਧੁਨ | ਧੁਧੁ | ਮੰਧੁ | ਮੰਗੁ | ਰੁਗੁ | ਰੁਸ |
| 2) | ਰੁਗੁ | ਰੁਸ | ਮੰਧੁ | ਨਸੰ | ਨਨ | ਧੁਮੰ | ਮਧੁ | ਮਗੁ | ਰੁਗੁ | ਰੁਸ |
| 3) | ਮੰਧੁ | ਨਸੰ | ਰੁੰਸੰ | ਨਧੁ | ਗੁਮੰ | ਧੁਨ | ਸੰਨ | ਧੁਮੰ | ਰੁਗੁ | ਰੁਸ |

1) ਬੰਦਸ਼ ਅਨੁਸਾਰ ਪੂ ऽ ਜਾ ਤੋਂ ਬਾਅਦ ਦੋ ਮਾਤਰਾਂ ਦਾ ਬਿਸਰਾਮ ਫਿਰ ਪੂ ऽ ਜਾ ਫਿਰ ਦੋ ਮਾਤਰਾਂ ਬਿਸਰਾਮ ਤੀਜੀ ਵਾਰ ਪੂ ऽ ਜਾ ਗਾ ਕੇ ਸੱਮ ਆ ਜਾਵੇਗਾ।

2) ਦੂਜੀ ਮਾਤਰਾਂ ਤੋਂ ਪੂ ऽ ਜਾ ਬੰਦਸ਼ ਅਨੁਸਾਰ ਤਿੰਨ ਵਾਰ ਗਾਇਣ ਤੋਂ ਬਾਦ ਸੱਮ ਆ ਜਾਵੇਗਾ।

3) 6ਵੀਂ ਮਾਤਰਾਂ ਤੋਂ ਗੋਬਿੰ ਦ ਪੂ ऽ ਜਾ ਦਾ ਉਚਾਰਨ ਤੇ ਇਹ ਪੰਜ ਮਾਤਰਾਂ ਦਾ ਟੁਕੜਾ ਤਿੰਨ ਵਾਰ ਬਰਾਬਰ ਲੈਅ ਵਿੱਚ ਲੈ ਕੇ ਸੱਮ ਤੇ ਆਉਣਾ ਹੈ।

(ਰਾਗੁ ਗੂਜਰੀ ਵਾਰ ਮਹਲਾ ੫) (੫੨੦)

ਪਉੜੀ। ਹੋਵੈ ਸੁਖੁ ਘਣਾ ਦਯਿ ਧਿਆਇਐ।। ਵੰਞੈ ਰੋਗਾ ਘਾਣਿ ਹਰਿ ਗੁਣ ਗਾਇਐ।। ਅੰਦਰਿ ਵਰਤੈ ਠਾਢਿ ਪ੍ਰਭਿ ਚਿਤਿ ਆਇਐ।। ਪੂਰਨ ਹੋਵੈ ਆਸ ਨਾਇ ਮੰਨਿ ਵਸਾਇਐ।। ਕੋਇ ਨ ਲਗੈ ਬਿਘਨੁ ਆਪੁ

ਗਵਾਇਐ।। ਗਿਆਨ ਪਦਾਰਥੁ ਮਤਿ ਗੁਰ ਤੇ ਪਾਇਐ।। ਤਿਨਿ ਪਾਏ ਸਭੇ ਥੋਕ ਜਿਸੁ ਆਪਿ ਦਿਵਾਇਐ।। ਤੂੰ ਸਭਨਾ ਕਾ ਖਸਮੁ ਸਭ ਤੇਰੀ ਛਾਇਐ।।੮।।

ਪਦ ਅਰਥ:-ਦਯਿ-ਪਿਆਰਾ (ਪ੍ਰਭੂ)। ਵੰਞੈ- ਨਾਸ ਹੋ ਜਾਂਦਾ ਹੈ। ਰੋਗਾ ਘਾਣਿ-ਸਾਰੇ ਹੀ ਰੋਗ। ਠਾਢਿ-ਠੰਡ, ਸ਼ਾਂਤੀ। ਬਿਘਨੁ-ਔਕੜ। ਛਾਇਐ-ਛਾਂ ਹੇਠ।

## ਰਾਗੁ ਗੂਜਰੀ ਏਕ ਤਾਲ ਮਾਤਰਾਂ-12 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਧੁ | ਧੁ | ਮ | ਧੁ | ਮ | ਗੁ | ਰੁ | ਰੁ | ਰੁ | ਗੁ | ਰੁ | ਸ |
| ਹੋ | ਵੈ | ਸੁ | ਖੁ | ਘ | ਣਾ | ਦ | ਯਿ | ਧਿ | ਆ | ਇ | ਐ |
| ਨ਼ | ਸ | ਰੁ | ਗੁ | ਰੁ | ਰੁ | ਮ | ਧੁ | ਮ | ਗੁ | ਰੁਰੁ | ਸ |
| ਵੰ | ਞੈ | ਰੋ | ਗਾ | ਘਾ | ਣਿ | ਹ | ਰਿ | ਗੁ | ਣ | ਗਾਇ | ਐ |
| × | | 0 | | 2 | | 0 | | 3 | | 4 | |

### ਅੰਤਰਾ

| | | | | | | | | | | | |
|---|---|---|---|---|---|---|---|---|---|---|---|
| ਧੁ | ਨਨ | ਧੁਧੁ | ਮ | ਗੁ | ਮ | ਧੁਧੁ | ਨ | ਸੰ | ਸੰ | ਰੁੰਰੁੰ | ਸੰ |
| ਅੰ | ਦਰਿ | ਵਰ | ਤੇ | ਠਾ | ਢਿ | ਪ੍ਰ | ਭਿ | ਚਿ | ਤਿ | ਆਇ | ਐ |
| ਰੁੰ | ਗੁੰਗੁੰ | ਰੁੰ | ਸੰ | ਨ | ਸੰ | ਧੁ | ਨ | ਸੰਸੰ | ਨ | ਧੁਧੁ | ਧੁ |
| ਪੂ | ਰਨ | ਹੋ | ਵੈ | ਆ | ਸ | ਨਾ | ਇ | ਮੰਨਿ | ਵ | ਸਾਇ | ਐ |
| ਧੁ | ਨਨ | ਸੰ | ਨ | ਧੁ | ਮ | ਗੁ | ਗੁ | ਮਮ | ਗੁ | ਰੁਰੁ | ਸ |
| ਪੂ | ਰਨ | ਹੋ | ਵੈ | ਆ | ਸ | ਨਾ | ਇ | ਮੰਨਿ | ਵ | ਸਾਇ | ਐ |
| × | | 0 | | 2 | | 0 | | 3 | | 4 | |

ਤਾਨਾਂ ਤੇ ਤਿਹਾਈਆਂ:-

1) ਸਰੁ ਗੁਮ ਧੁਮ ਗੁਰੁ ਸਰੁ ਗੁਮ ਧੁਨ ਸੰਰੁੰ ਸੰਨ ਧੁਮ ਗੁਰੁ ਸ-
2) ਰੁਗੁ ਰੁਸ ਮਧੁ ਮਗੁ ਰੁਗੁ ਰੁਸ ਮਧੁ ਨਸੰ ਨਧੁ ਮਗੁ ਰੁਗੁ ਰੁਸ
3) ਸਰੁ ਗੁਮ ਧੁਨ ਧੁਮ ਗੁਰੁ ਸਰੁ ਗੁਮ ਧੁਨ ਸੰਨ ਧੁਮ ਗੁਰੁ ਸ-
4) ਮਧੁ ਨਸੰ ਰੁੰਸੰ ਨਧੁ ਗੁਮ ਧੁਨ ਸੰਨ ਧੁਮ ਰੁਗੁ ਮਧੁ ਮਗੁ ਰੁਸ

1) 5ਵੀਂ ਮਾਤਰਾਂ ਤੋਂ | ਮ ਗੁ - ਮ ਗੁ - ਮ ਗੁ / ਘ ਣਾ ਽ ਘ ਣਾ ਽ ਘ ਣਾ | ਇਸ 8 ਮਾਤਰਾਂ ਦੇ ਟੁਕੜੇ ਤੋਂ ਬਾਅਦ ਸੱਮ ਤੇ ਆਉਣਾ ਹੈ।

2) ਸੱਮ ਤੋਂ 4 ਮਾਤਰਾਂ ਹੋ ਵੈ ਸੁ ਖੁ ਬੰਦਸ਼ ਅਨੁਸਾਰ ਤਿੰਨ ਵਾਰ ਗਾ ਕੇ ਸੱਮ ਤੇ ਆਉਣਾ ਹੈ।

3) 7ਵੀਂ ਤੋਂ 12ਵੀਂ ਮਾਤਰ ਤੱਕ ਦੇ ਟੁਕੜੇ ਨੂੰ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ।

### ਗੂਜਰੀ ਮਹਲਾ ੫।। (੪੯੯)

ਖਿਨ ਮਹਿ ਥਾਪਿ ਉਥਾਪਨਹਾਰਾ ਕੀਮਤਿ ਜਾਇ ਨ ਕਰੀ। ਰਾਜਾ ਰੰਕੁ ਕਰੈ ਖਿਨ ਭੀਤਰਿ ਨੀਚਹ ਜੋਤਿ ਧਰੀ।।੧।। ਧਿਆਈਐ ਅਪਨੋ ਸਦਾ ਹਰੀ। ਸੋਚ ਅੰਦੇਸਾ ਤਾ ਕਾ ਕਹਾ ਕਰੀਐ ਜਾ ਮਹਿ ਏਕ ਘਰੀ।।੧।। ਰਹਾਉ।। ਤੁਮ੍ਰੀ ਟੇਕ ਪੂਰੇ ਮੇਰੇ ਸਤਿਗੁਰ ਮਨ ਸਰਨਿ ਤੁਮਾਰੇ ਪਰੀ। ਅਚੇਤ ਇਆਨੇ ਬਾਰਿਕ ਨਾਨਕ ਹਮ ਤੁਮ ਰਾਖਹੁ ਧਾਰਿ ਕਰੀ।।੨।।੯।।੧੮।।

ਪਦ ਅਰਥ:- ਥਾਪਿ-ਪੈਦਾ ਕਰਕੇ। ਉਥਾਪਨਹਾਰਾ- ਨਾਸ ਕਰਨ ਦੀ ਤਾਕਤ ਰੱਖਣ ਵਾਲਾ। ਰੰਕੁ-ਕੰਗਾਲ। ਜੋਤਿ ਧਰੀ- ਜੋਤਿ ਦਾ ਪ੍ਰਕਾਸ਼। ਅਚੇਤ-ਬੇ ਸਮਝ। ਕਰੀ-ਕਰ, ਹੱਥ।

## ਰਾਗੁ ਗੂਜਰੀ ਏਕ ਤਾਲ ਮਤਾਰਾਂ-12 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | | | ਰੁ | ਗੁ | ਰੁ | ਗੁ | ਰੁਰੁ | ਸ |
| | | | | | | ਧਿ | ਆ | ਈ | ਐ | ਅਪ | ਨੋ |
| ਧੁ | - | ਮ॑ | ਗੁ | ਰੁ | ਸ | ਸ | ਰੁ | ਨ਼ | ਸ | ਧ਼ੁ | ਨ਼ |
| ਸ | S | ਦਾ | S | ਹ | ਰੀ | ਸੋ | S | ਚ | ਅੰ | ਦੇ | ਸਾ |
| ਸ | ਰੁ | ਗੁ | ਗੁ | ਰੁਰੁ | ਗੁ | ਮ॑ | ਧੁ | ਨ | ਸੰ | ਨ | ਧੁ |
| ਤਾ | ਕਾ | ਕ | ਹਾ | ਕਰੀ | ਐ | ਜਾ | S | ਮ | ਹਿ | ਏ | ਕ |
| ਮ॑ | ਗੁ | ਧੁਧੁ | ਮ॑ਗੁ | ਰੁਗੁ | ਰੁਸ | | | | | | |
| ਘ | S | ਰੀS | SS | SS | SS | | | | | | |
| × | | 0 | | 2 | | 0 | | 3 | | 4 | |
| | | | | | ਅੰਤਰਾ | ਗੁ | ਮ॑ | ਧੁ | ਮ॑ | ਧੁ | ਨ |
| | | | | | | ਖਿ | ਨ | ਮ | ਹਿ | ਥਾ | ਪਿ |
| ਸੰ | ਸੰ | ਰੁੰ | ਰੁੰ | ਸੰ | ਸੰ | ਸੰ | ਰੁੰ | ਗੁੰ | ਰੁੰ | ਨ | ਸੰ |
| ਉ | ਥਾ | ਪ | ਨ | ਹਾ | ਰਾ | ਕੀ | S | ਮ | ਤਿ | ਜਾ | ਇ |
| ਨ | ਧੁ | ਮ॑ | ਗੁ | ਰੁ | ਸ | | | | | | |
| ਨ | S | ਕ | S | ਰੀ | S | | | | | | |
| × | | 0 | | 2 | | 0 | | 3 | | 4 | |

**ਤਾਨਾਂ ਤੇ ਤਿਹਾਈਆਂ:- ਤਾਨਾਂ ਏਕ ਤਾਲ ਦੀ ਪਹਿਲੀ ਬੰਦਸ਼ ਵਾਲੀਆਂ ਹਨ।**

1) ਸੱਮ ਤੋਂ | ਰੁ ਗੁ ਰੁ ਸ / ਅ ਪ ਨੋ S | ਇਸ 4 ਮਾਤਰਾਂ ਦੇ ਟੁਕੜੇ ਨੂੰ ਤਿੰਨ ਵਾਰ ਗਾ ਕੇ ਸੱਮ ਤੇ ਆਉਣਾ ਹੈ।

2) ਸੱਮ ਤੋਂ ਬੰਦਸ਼ ਅਨੁਸਾਰ ਸ S ਦਾ S ਹ ਰੀ S ਹ ਰੀ S ਹ ਰੀ ਫਿਰ ਸੱਮ ਆ ਜਾਵੇਗਾ

3) ਧਿਆਈਐ ਅਪਨੋ ਇਸ ਤੁਕ ਨੂੰ ਬੰਦਸ਼ ਅਨੁਸਾਰ ਤਿੰਨ ਵਾਰ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ।

ਗੂਜਰੀ ਸ੍ਰੀ ਨਾਮਦੇਵ ਜੀ ਕੇ ਪਦੇ ਘਰੁ ੧ ੴ ਸਤਿਗੁਰ ਪ੍ਰਸਾਦਿ॥ (੫੨੫)

ਜੌ ਰਾਜੁ ਦੇਹਿ ਤ ਕਵਨ ਬਡਾਈ॥ ਜੌ ਭੀਖ ਮੰਗਾਵਹਿ ਤ ਕਿਆ ਘਟਿ ਜਾਈ॥੧॥ ਤੂੰ ਹਰਿ ਭਜੁ ਮਨ ਮੇਰੇ ਪਦੁ ਨਿਰਬਾਨੁ॥ ਬਹੁਰਿ ਨ ਹੋਇ ਤੇਰਾ ਆਵਨ ਜਾਨੁ॥੧॥ਰਹਾਉ॥ ਸਭ ਤੈ ਉਪਾਈ ਭਰਮ ਭੁਲਾਈ॥ ਜਿਸ ਤੂੰ ਦੇਵਹਿ ਤਿਸਹਿ ਬੁਝਾਈ॥੨॥ ਸਤਿਗੁਰੁ ਮਿਲੈ ਤ ਸਹਸਾ ਜਾਈ। ਕਿਸੁ ਹਉ ਪੂਜਉ ਦੂਜਾ ਨਦਰਿ ਨ ਆਈ॥੩॥ ਏਕੈ ਪਾਥਰ ਕੀਜੈ ਭਾਉ॥ ਦੂਜੈ ਪਾਥਰ ਧਰੀਐ ਪਾਉ॥ ਜੇ ਓਹੁ ਦੇਉ ਤ ਓਹੁ ਭੀ ਦੇਵਾ॥ ਕਹਿ ਨਾਮਦੇਉ ਹਮ ਹਰਿ ਕੀ ਸੇਵਾ॥੪॥੧

ਪਦ ਅਰਥ:- ਪਦੁ-ਦਰਜਾ, ਮੁਕਾਮ। ਨਿਰਬਾਨੁ-ਵਾਸ਼ਨਾ-ਰਹਿਤ। ਆਵਨ ਜਾਨੁ- ਜੰਮਣਾ ਮਰਨਾ। ਉਪਾਈ-ਪੈਦਾ ਕੀਤੀ। ਭਰਮ ਭੁਲਾਈ- ਕੁਰਾਹੇ ਪਾਈ। ਬੁਝਾਈ-ਸਮਝ, ਸੂਝ। ਸਹਸਾ-ਦਿਲ ਦੀ ਘਬਰਾਹਟ। ਭਾਉ-ਪਿਆਰ। ਪਾਉ-ਪੈਰ। ਦੇਉ-ਦੇਵਤਾ। ਦੇਵਾ-ਦੇਵਤਾ।

## ਰਾਗੁ ਗੂਜਰੀ ਤਾਲ ਆਡਾ ਚਾਰ ਤਾਲ ਮਾਤਰਾਂ- 14 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਗੁ | ਮ॑ਮ॑ | ਧੁਧੁ | ਨਨ | ਧੁ | ਧੁ | ਮ॑ | ਧੁ | ਮ॑ | ਗੁ | ਰੁ | ਗੁ | ਰੁ | ਸ |
| ਤੂੰ | ਹਰਿ | ਭਜੁ | ਮਨ | ਮੇ | ਰੇ | ਪ | ਦੁ | ਨਿ | ਰ | ਬਾ | S | ਨੁ | S |
| ਸਸ | ਰੁ | ਗੁ | ਧੁ | ਮ॑ | ਗੁ | ਧੁਨ | ਸੰਰੁੰ | ਸੰਨ | ਧੁ | ਮ॑ਧੁ | ਮ॑ਗੁ | ਰੁਗੁ | ਰੁਸ |
| ਬਹੁ | ਰਿ | ਨ | ਹੋ | S | ਇ | ਤੇS | SS | ਰਾS | S | ਆS | ਵਨ | ਜਾS | ਨੁS |
| × | | 2 | | 0 | | 3 | | 0 | | 4 | | 0 | |

### ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| ਧੁ | ਮ॑ | ਗੁ | ਮ॑ | ਧੁ | ਨ | ਸੰ | ਸੰ | ਸੰ | ਸੰ | ਰੁੰ | - | ਸੰ | - |
| ਜੌ | ਰਾ | ਜੁ | ਦੇ | ਹਿ | ਤ | ਕ | ਵ | ਨ | ਬ | ਡਾ | S | ਈ | S |
| ਰੁੰ | ਗੁੰ | ਰੁੰ | ਸੰ | ਨ | ਸੰਸੰ | ਧੁਨ | ਧੁਮ॑ | ਮ॑ਧੁ | ਮ॑ਗੁ | ਰੁਗੁ | ਮ॑ਗੁ | ਰੁ | ਸ |
| ਜੌ | ਭੀ | ਖ | ਮੰ | ਗਾ | ਵਹਿ | ਤS | SS | ਕਿS | ਆS | ਘS | ਟਿS | ਜਾ | ਈ |
| × | | 2 | | 0 | | 3 | | 0 | | 4 | | 0 | |

**ਤਾਨਾਂ ਤੇ ਤਿਹਾਈਆਂ- ਤਾਨਾਂ ਫਰੋਦਸਤ ਬੰਦਸ਼ ਵਾਲੀਆਂ ਹਨ:-**

1) ਬੰਦਸ਼ ਅਨੁਸਾਰ ਤੂੰ ਹਰਿ ਭਜੁ ਮਨ ਮੇਰੇ ਗਾ ਕੇ | ਸ – – ਸ – – ਸ – | ਇਹ 8 ਮਾਤਰਾਂ ਗਾ ਕੇ
| ਤੂੰ S S ਤੂੰ S S ਤੂੰ S | ਸੱਮ ਤੇ ਆਉਣਾ ਹੈ।

2) ਬੰਦਸ਼ ਅਨੁਸਾਰ 'ਤੂੰ ਹਰਿ ਭਜੁ ਮਨ ਮੇ ਰੇ' ਗਾ ਕੇ ਇੱਕ ਮਾਤਰ ਦਾ ਦਮ ਫਿਰ 'ਮਨ ਮੇ ਰੇ' ਗਾ ਕੇ ਫਿਰ ਇੱਕ ਮਾਤਰ ਦਾ ਦਮ ਤੇ ਫਿਰ 'ਮਨ ਮੇ ਰੇ' ਗਾ ਕੇ ਸੱਮ ਆ ਜਾਵੇਗਾ।

3) ਅਸਥਾਈ ਦੀ ਪਹਿਲੀ ਲਾਈਨ ਗਾ ਕੇ ਪਹਿਲੀ ਮਾਤਰ ਤੇ ਬਿਸਰਾਮ ਫਿਰ 9ਵੀਂ ਤੋਂ 14ਵੀਂ ਮਾਤਰ ਤੱਕ ਟੁਕੜਾ ਲੈਣਾਂ ਹੈ ਫਿਰ ਇੱਕ ਮਾਤਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ।

### ਗੂਜਰੀ ਮਹਲਾ ੫॥ (੪੯੮)

ਦਿਨੁ ਰਾਤੀ ਆਰਾਧਹੁ ਪਿਆਰੋ ਨਿਮਖ ਨ ਕੀਜੈ ਢੀਲਾ॥ ਸੰਤ ਸੇਵਾ ਕਰਿ ਭਾਵਨੀ ਲਾਈਐ ਤਿਆਗਿ ਮਾਨੁ ਹਾਠੀਲਾ॥੧॥ ਮੋਹਨੁ ਪ੍ਰਾਨ ਮਾਨ ਰਾਗੀਲਾ॥ ਬਾਸਿ ਰਹਿਓ ਹੀਅਰੇ ਕੈ ਸੰਗੇ ਪੇਖਿ ਮੋਹਿਓ ਮਨੁ ਲੀਲਾ॥੧॥ਰਹਾਉ॥ ਜਿਸੁ ਸਿਮਰਤ ਮਨਿ ਹੋਤ ਅਨੰਦਾ ਉਤਰੈ ਮਨਹੁ ਜੰਗੀਲਾ॥ ਮਿਲਬੇ ਕੀ ਮਹਿਮਾ ਬਰਨਿ ਨ ਸਾਕਉ ਨਾਨਕ ਪਰੈ ਪਰੀਲਾ॥੨॥੪॥੧੩॥

ਪਦ ਅਰਥ:- ਢੀਲਾ-ਢਿੱਲ। ਭਾਵਨੀ-ਸਰਧਾ। ਮਾਨੁ-ਅਹੰਕਾਰ। ਹਾਠੀਲਾ-ਹੱਠ। ਮੋਹਨੁ-ਸੁੰਦਰ ਪ੍ਰਭੂ। ਪ੍ਰਾਨ ਮਾਨ-ਜਿੰਦ ਦਾ ਫ਼ਖ਼ਰ। ਰਾਗੀਲਾ-ਸਦਾ ਖਿੜੇ ਸੁਭਾਵ ਵਾਲਾ। ਹੀਅਰੇ-ਹਿਰਦੇ। ਪੇਖਿ-ਵੇਖ ਕੇ । ਲੀਲਾ-ਕੌਤਕ। ਜੰਗੀਲਾ-ਜ਼ੰਗਾਲ, ਮੈਲ। ਮਿਲਬੇ ਕੀ-ਪ੍ਰਭੂ ਮਿਲਾਪ ਦੀ। ਪਰੈ ਪਰੀਲਾ- ਪਰੇ ਤੋਂ ਪਰੇ ਹੈ।

## ਰਾਗੁ ਗੂਜਰੀ ਤਾਲ ਫਰੋਦਸਤ ਮਾਤਰਾਂ-14 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਮ॑ | ਧੁ | ਨ | ਸੰ | ਨਨ | ਧੁ | ਮ॑ | ਧੁ | ਮ॑ | ਗੁ | ਰੁ | ਗੁ | ਰੁ | ਸ |
| ਮੋ | S | ਹ | ਨੁ | ਪ੍ਰਾ | ਨ | ਮਾ | ਨ | ਰਾ | ਗੀ | S | ਲਾ | S | S |

## ਕਬਿੱਤ ਸਵੱਯੇ (ਭਾਈ ਗੁਰਦਾਸ ਜੀ)

ਆਂਬ ਕੀ ਸਧਰ ਕਤ ਮਿਟਤ ਆਂਬਲੀ ਖਾਏ, ਪਿਤਾ ਕੋ ਪਿਆਰੁ, ਨ ਪਰੋਸੀ ਪਹਿ ਪਾਈਐ। ਸਾਗਰ ਕੀ ਨਿਧਿ ਕਤ ਪਾਈਅਤ ਪੋਖਰ ਸੈ, ਦਿਨਕਰਿ ਸਰਿ ਦੀਪ ਜੋਤਿ ਨ ਪੁਜਾਈਐ।। ਇੰਦ੍ਰ ਬਰਖਾ ਸਮਾਨ ਪੁਜਸਿ ਨ ਕੂਪ ਜਲ, ਚੰਦਨ ਸੁਬਾਸ ਨ ਪਲਾਸ ਮਹਿਕਾਈਐ।। ਸ੍ਰੀ ਗੁਰ ਦਇਆਲ ਕੀ ਦਇਆ ਨ ਆਨ ਦੇਵ ਮੈ, ਜਉ ਖੰਡ ਬ੍ਰਹਮੰਡ ਉਦੈ ਅਸਤ ਲਉ ਧਾਈਐ।।੪੭੨।।

ਪਦ ਅਰਥ:- ਆਂਬ-ਅੰਬ। ਸਧਰ-ਲਾਲਸਾ। ਕਤ-ਕਿਵੇਂ?। ਆਂਬਲੀ-ਕੱਚੀ ਅੰਬੀ। ਪਰੋਸੀ-ਗਵਾਂਢੀ। ਨਿਧਿ-ਖਜ਼ਾਨਾ। ਪੋਖਰ-ਛੱਪੜ। ਦਿਨਕਰਿ- ਸੂਰਜ। ਸਰਿ- ਬਰਾਬਰ। ਦੀਪ-ਦੀਵਾ। ਜੋਤਿ-ਜੋਤੀ, ਲੋਅ। ਇੰਦ੍ਰ-ਬਰਖਾ ਦਾ ਦੇਵਤਾ। ਕੂਪ-ਖੂਹ। ਸੁਬਾਸ-ਸੁਗੰਧੀ। ਪਲਾਸ-ਢੱਕ ਦਾ ਬੂਟਾ, ਛਿਛਰਾ। ਉਦੈ ਅਸਤ- ਸੂਰਜ ਚੜ੍ਹਦੇ ਤੋਂ ਡੁਬਦੇ। ਲਉ-ਤੱਕ। ਧਾਈਐ-ਭਟਕ ਆਈਏ।

### ਰਾਗੁ ਬਿਹਾਗੜਾ ਤਾਲ ਦਾਦਰਾ ਮਾਤਰਾਂ-6 ਮੱਧ ਲੈਅ

| ਅਸਥਾਈ | | | | | | ਅੰਤਰਾ | | | | | |
|---|---|---|---|---|---|---|---|---|---|---|---|
| 1 | 2 | 3 | 4 | 5 | 6 | 1 | 2 | 3 | 4 | 5 | 6 |
| ਨ਼ਸ | ਗ | ਮ | ਪਪ | ਪਪ | ਪਪ | ਗਮ | ਪ | ਨ | ਸਂ | ਨਨ | ਸਂਸਂ |
| ਸ੍ਰੀ | ਗੁ | ਰ | ਦਇ | ਆਲ | ਕੀ | ਆਂS | ਬ | ਕੀ | ਸ | ਧਰ | ਕਤ |
| ਪਪ | ਧ | ਗ | ਗਗ | ਮਮ | ਗ | ਨਨ | ਸਂ | ਸਂ | ਗਂਗਂ | ਰਂ | ਸਂ |
| ਦਇ | ਆ | ਨ | ਆਨ | ਦੇਵ | ਮੈ | ਮਿਟ | ਤ | ਆਂ | ਬਲੀ | ਖਾ | ਏ |
| ਗਮ | ਪਨ | ਸਂਸਂ | ਨਨ | ਧ | ਪ | ਨ | ਸਂ | ਨ | ਨ | ਧ | ਪ |
| ਜਉ | SS | ਖੰਡ | ਬ੍ਰਹ | ਮੰ | ਡ | ਪਿ | ਤਾ | ਕੋ | ਪਿ | ਆ | ਰੁ |
| ਧਨੁ | ਧਧ | ਪ | ਗਮ | ਗਰ | ਸ | ਧਨੁ | ਧਧ | ਪ | ਧਧ | ਗਮ | ਗ |
| ਉਦੈ | ਅਸ | ਤ | ਲਉ | ਧਾਈ | ਐ | ਨS | ਪਰੋ | ਸੀ | ਪਹਿ | ਪਾਈ | ਐ |
| × | | | 0 | | | × | | | 0 | | |

### (ਬਿਹਾਗੜੇ ਕੀ ਵਾਰ ਮਹਲਾ ੪) (੫੫੬)

ਪਉੜੀ।। ਆਪੇ ਦਾਨਾਂ ਬੀਨਿਆ ਆਪੇ ਪਰਧਾਨਾਂ।। ਆਪੇ ਰੂਪ ਦਿਖਾਲਦਾ ਆਪੇ ਲਾਇ ਧਿਆਨਾਂ।। ਆਪੇ ਮੋਨੀ ਵਰਤਦਾ ਆਪੇ ਕਥੈ ਗਿਆਨਾਂ।। ਕਉੜਾ ਕਿਸੈ ਨ ਲਗਈ ਸਭਨਾ ਹੀ ਭਾਨਾ।। ਉਸਤਤਿ ਬਰਨਿ ਨ ਸਕੀਐ ਸਦ ਸਦ ਕੁਰਬਾਨਾ।।੧੯।।

ਪਦ ਅਰਥ:- ਦਾਨਾਂ-ਸਿਆਣਾ। ਬੀਨਿਆ-ਚਤੁਰ। ਪਰਧਾਨਾਂ-ਆਗੂ। ਮੋਨੀ- ਮੋਨਧਾਰੀ। ਭਾਨਾ-ਪਿਆਰਾ ਲਗਦਾ ਹੈ। ਬਰਨਿ-ਬਿਆਨ।

### ਰਾਗੁ ਬਿਹਾਗੜਾ ਤਾਲ ਕਹਿਰਵਾ ਮਾਤਰਾਂ-8 ਮੱਧ ਲੈਅ

| ਅਸਥਾਈ | | | | | | | | ਅੰਤਰਾ | | | | | | | |
|---|---|---|---|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 1 | 2 | 3 | 4 | 5 | 6 | 7 | 8 |
| ਗਮ | ਪਨੁ | ਧਧ | ਪ | ਪ | ਧ | ਗਮ | ਗ | ਗਮ | ਪਨ | ਸਂ | ਨਸਂ | ਨਸਂ | ਗਂਗਂ | ਰਂ | ਸਂ |
| ਉਸ | ਤਤਿ | ਬਰ | ਨਿ | ਨ | S | ਸਕੀ | ਐ | ਕਉ | ੜਾS | ਕਿ | ਸੈS | ਨS | ਲਗ | ਈ | S |
| ਨ਼ਸ | ਗਮ | ਪਮ | ਗ | ਪਧ | ਮ | ਪਮ | ਗ | ਨ | ਸਂਨ | ਧ | ਪ | ਧਨੁ | ਧਪ | ਗਮ | ਗ |
| ਸS | ਦS | ਸS | ਦ | ਕੁS | ਰ | ਬਾS | ਨਾ | ਸ | ਭS | ਨਾ | S | ਹੀS | SS | ਭਾS | ਨਾ |
| × | | | | 0 | | | | × | | | | 0 | | | |

# ੮-ਰਾਗੁ ਵਡਹੰਸੁ

ਕੁਝ ਸੰਗੀਤ ਗ੍ਰੰਥਾਂ ਵਿੱਚ ਬਡਹੰਸ ਦਾ ਵਰਨਣ ਇਸ ਪ੍ਰਕਾਰ ਮਿਲਦਾ ਹੈ। ਲੋਚਨ ਪੰਡਿਤ ਨੇ 'ਰਾਗ ਤਰੰਗਣੀ' (੧੫ਵੀਂ ਸ਼ਤਾਬਦੀ) ਵਿੱਚ 12 ਠਾਠਾਂ ਤੋਂ 75 ਜਨਯ ਰਾਗਾਂ ਦਾ ਵਰਗੀਕਰਣ ਕੀਤਾ ਹੈ ਉਸ ਅਨੁਸਾਰ ਸਾਰੰਗ ਠਾਠ ਤੋਂ ਬਡਹੰਸ ਨੂੰ ਜਨਯ ਰਾਗ ਮੰਨਿਆ ਹੈ। ਤਜੌਰ ਦੇ ਮਹਾਰਾਜਾ ਤੁਲਾਜੀਰਾਵ ਭੌਂਸਲੇ ਨੇ 'ਸੰਗੀਤਸਾਰਾਮ੍ਰਿਤ' (੧੮ਵੀਂ ਸ਼ਤਾਬਦੀ) ਵਿੱਚ ਕਾਂਬੋਜੀ ਜਨਕ ਮੇਲ ਤੋਂ ਬਡਹੰਸ ਨੂੰ ਜਨਯ ਰਾਗ ਮੰਨਿਆ ਹੈ। ਪਟਨਾ ਦੇ ਮੁਹੰਮਦ ਰਜ਼ਾ ਨੇ 'ਨਗ਼ਮਾਤੇ ਆਸਫੀ' (੧੮੧੩) ਵਿੱਚ ਮੇਘ ਰਾਗ ਦੀ ਬਡਹੰਸ ਰਾਗਨੀ ਮੰਨੀ ਹੈ। ਅੱਜ ਭਾਰਤੀ ਸੰਗੀਤ ਵਿੱਚ ਰਾਗ ਬਡਹੰਸ ਨੂੰ ਸਾਰੰਗ ਦਾ ਇੱਕ ਪ੍ਰਕਾਰ ਮੰਨਿਆ ਜਾਂਦਾ ਹੈ। ਪੰਡਿਤ ਵੀ.ਐਨ. ਭਾਤਖੰਡੇ ਨੇ 'ਕ੍ਰਮਿਕ ਪੁਸਤਕ ਮਾਲਿਕਾ ਭਾਗ-੬' ਵਿੱਚ ਬਡਹੰਸ-ਸਾਰੰਗ ਰਾਗ ਕਾਫੀ ਥਾਟ ਤੋਂ ਉਤਪਨ ਮੰਨਿਆ ਹੈ ਤੇ ਕੁਝ ਹੋਰ ਵਿਦਵਾਨਾਂ ਨੇ ਇਸ ਨੂੰ ਬਿਲਾਵਲ ਥਾਟ ਦਾ ਵੀ ਮੰਨਿਆ ਹੈ। ਇਸ ਵਿੱਚ ਗੰਧਾਰ ਤੇ ਧੈਵਤ ਵਰਜਿਤ ਹਨ। ਰਿਸ਼ਭ ਵਾਦੀ, ਪੰਚਮ ਸੰਵਾਦੀ, ਗਾਇਣ ਸਮਾਂ ਦੁਪਹਿਰ ਹੈ। ਅਵਰੋਹ ਵਿੱਚ ਕਿਤੇ ਕਿਤੇ ਧੈਵਤ ਦਾ ਕਣ ਵੀ ਲਿਆ ਜਾਂਦਾ ਹੈ। ਚਲਣ ਨੁ ਪ, ਮ, ਰ, ਸ, ਰਮ, ਪ, ਨੁਪ, ਨਸੰ, ਨੁ, ਪਮ, ਰ, ਸ ਇਸ ਪ੍ਰਕਾਰ ਹੈ। ਪੰਡਿਤ ਵਿਣਾਇਕ ਰਾਉ ਨਾਰਾਇਣ ਪਟਵਰਧਨ ਨੇ 'ਰਾਗ ਵਿਗਿਆਨ' ਭਾਗ-੬ ਵਿੱਚ ਬਡਹੰਸ-ਸਾਰੰਗ ਨੂੰ ਸਾਰੰਗ ਦਾ ਇੱਕ ਪ੍ਰਕਾਰ ਮੰਨਿਆ ਹੈ ਜਿਸ ਵਿੱਚ ਗੰਧਾਰ ਤੇ ਧੈਵਤ ਵਰਜਿਤ ਹਨ ਪਰ ਅਵਰੋਹ ਵਿੱਚ ਪੰਚਮ ਤੇ ਧੈਵਤ ਦਾ ਕਣ ਦਿੱਤਾ ਹੈ। ਜਾਤੀ-ਔੜਵ, ਵਾਦੀ ਰਿਸ਼ਭ, ਸੰਵਾਦੀ ਪੰਚਮ ਸਮਾਂ ਦਿਨ ਦਾ ਤੀਜਾ ਪਹਿਰ ਹੈ। ਆਰੋਹ ਵਿੱਚ ਨਿਸ਼ਾਦ ਸ਼ੁੱਧ ਤੇ ਅਵਰੋਹ ਵਿੱਚ ਨਿਸ਼ਾਦ ਕੋਮਲ ਦਾ ਪ੍ਰਯੋਗ ਹੈ। ਆਰੋਹ- ਸ ਰ ਮ, ਰ ਮ ਪ, ਨ ਸੰ ਅਵਰੋਹ- ਸੰ ਨੁ ਧ ਪ ਮ ਪ ਮ ਰ, ਨ਼ ਸ। ਇਸ ਵਿੱਚ ਮਧਿਅਮ ਤੇ ਨਿਆਸ ਹੈ। 'ਰਾਗ ਵਿਯਾਕਰਣ' ਦੇ ਕਰਤਾ ਸ੍ਰੀ ਵਿਮਲਾਕਾਂਤ ਰਾਏ ਚੌਧਰੀ ਨੇ ਬਡਹੰਸ ਸਾਰੰਗ ਦੇ ਤਿੰਨ ਅਲੱਗ-ਅਲੱਗ ਸਰੂਪ ਦਿੱਤੇ ਹਨ। ਪਹਿਲਾ ਸਰੂਪ ਔੜਵ ਜਾਤੀ ਦਾ ਗੰਧਾਰ ਤੇ ਧੈਵਤ ਵਰਜਿਤ ਹਨ। ਆਰੋਹ ਵਿੱਚ ਸ਼ੁੱਧ ਤੇ ਅਵਰੋਹ ਵਿੱਚ ਕੋਮਲ ਨਿਸ਼ਾਦ ਦਾ ਪ੍ਰਯੋਗ ਹੈ। ਵਾਦੀ ਪੰਚਮ, ਸੰਵਾਦੀ ਸ਼ੜਜ ਤੇ ਸਮਾਂ ਦਿਨ ਦੇ $11^1/_2$ ਤੋਂ ਇੱਕ ਵਜੇ ਤੱਕ ਹੈ। ਆਰੋਹ- ਸ ਰ ਮ ਪ ਨੁ ਪ ਨ ਸੰ ਅਵਰੋਹ- ਸੰ ਨੁ ਪ ਮ ਰ ਸ। ਦੂਜੇ ਸਰੂਪ ਵਿੱਚ ਅਵਰੋਹ ਵਿੱਚ ਧੈਵਤ ਦੇ ਵਕਰ ਪ੍ਰਯੋਗ ਨਾਲ ਔੜਵ- ਵਕਰ ਸ਼ਾੜਵ ਜਾਤੀ ਹੈ। ਵਾਦੀ ਪੰਚਮ ਸੰਵਾਦੀ ਸ਼ੜਜ, ਸਮਾਂ $11^1/_2$ ਤੋਂ ਇੱਕ ਵਜੇ ਦੁਪਹਿਰ ਹੈ। ਆਰੋਹ- ਸ ਰ ਮ ਪ ਨੁ ਪ ਨ ਸੰ ਅਵਰੋਹ- ਸੰ ਨੁ ਪ ਧ ਮ਼ ਪ ਮ ਰ ਸ। ਤੀਜੇ ਸਰੂਪ ਵਿੱਚ ਆਰੋਹ ਵਿੱਚ ਗੰਧਾਰ ਦਾ ਵਕਰ ਪ੍ਰਯੋਗ ਤੇ ਧੈਵਤ ਵਰਜਿਤ ਕਰਕੇ ਜਾਤੀ ਸ਼ਾੜਵ-ਵਕਰ ਸੰਪੂਰਨ ਮੰਨੀ ਹੈ। ਦੋਨੋਂ ਨਿਸ਼ਾਦ ਤੇ ਪੰਚਮ-ਸ਼ੜਜ ਦਾ ਸੰਵਾਦ ਹੈ। ਸਮਾਂ ਦੁਪਹਿਰ ਦਾ ਹੈ। ਆਰੋਹ- ਸ ਰ ਗ ਸ ਰ ਮ ਪ ਨ ਸੰ ਅਵਰੋਹ- ਸੰ ਨੁ ਪ ਧ ਮ ਗ ਰ ਗ ਸ। ਪਰ ਗੁਰਮਤਿ ਸੰਗੀਤ ਵਿੱਚ ਰਾਗੁ ਵਡਹੰਸੁ ਦਾ ਸਰੂਪ ਭਿੰਨ ਹੈ।

ਰਾਗ ਵਡਹੰਸੁ ਦੀ ਉਪਜ ਖਮਾਜ ਥਾਟ ਤੋਂ ਹੈ। ਇਹ ਰਾਗ ਦੇਸ, ਤਿਲਕ ਕਾਮੋਦ, ਬਰਵਾ ਤੇ ਸਾਰੰਗ ਦਾ ਇੱਕ ਸੁੰਦਰ ਮਿਸ਼ਰਨ ਹੈ। ਇਸ ਦਾ ਚਲਨ ਜ਼ਿਆਦਾ ਕਰਕੇ ਮੰਦਰ ਤੇ ਮੱਧ ਸਪਤਕ ਵਿੱਚ ਹੀ ਰਹਿੰਦਾ ਹੈ। ਇਸ ਦਾ ਤੇ ਤਿਲਕ ਕਮੋਦ ਦਾ ਮੰਦਰ ਨਿਸ਼ਾਦ ਤੇ ਨਿਆਸ ਹੈ। ਸ ਰ ਗ ਸ ਨ਼ ਦੇ ਪ੍ਰਯੋਗ ਨਾਲ ਤਿਲਕ ਕਾਮੋਦ ਦਾ ਸਰੂਪ ਬਣਦਾ ਹੈ ਪਰ ਇਸ ਵਿੱਚ ਰ ਮ ਪ, ਧ ਨੁ ਪ ਸਵਰ ਲੈਣ ਨਾਲ ਤਿਲਕ ਕਮੋਦ ਦਾ ਸਰੂਪ ਨਸ਼ਟ ਹੋ ਜਾਂਦਾ ਹੈ। ਧ ਮ, ਪ ਨ ਸੰ ਦੇ ਪ੍ਰਯੋਗ ਨਾਲ ਬਰਵਾ ਦਾ ਸਰੂਪ ਬਣਦਾ ਹੈ ਪਰ ਨ ਸੰ ਰੰ ਸੰ ਨੁ ਪ ਨਾਲ ਸਾਰੰਗ ਤੇ ਫਿਰ ਧ ਮ ਗ ਰ ਸਵਰ ਲੈਣ ਨਾਲ ਦੇਸ ਦੀ ਝਲਕ ਆ ਜਾਂਦੀ ਹੈ। ਸੋ ਵਡਹੰਸੁ ਦਾ ਇਨਾਂ ਰਾਗਾਂ ਦੇ ਮਿਸ਼ਰਨ ਤੋਂ ਇੱਕ ਆਪਣਾ ਸਰੂਪ ਬਣਦਾ ਜਾਂਦਾ ਹੈ।

## ਰਾਗੁ ਵਡਹੰਸੁ

ਗੁਰਮਤਿ ਸੰਗੀਤ ਵਿੱਚ ਰਾਗੁ ਵਡਹੰਸੁ ਅੱਜ ਪ੍ਰਚਲਿਤ ਰਾਗਾਂ ਦੀ ਗਨਣਾਂ ਵਿੱਚ ਨਹੀਂ ਆਉਂਦਾ ਪਰ ਗੁਰੂ ਕਾਲ ਵਿੱਚ ਇਸ ਰਾਗ ਦੇ ਲੋਕ ਪ੍ਰਿਆ ਹੋਣ ਦੀ ਸੰਭਾਵਨਾ ਮੰਨਣ ਯੋਗ ਹੈ। ਇਸ ਰਾਗ ਦੀ ਉਪਜ ਵੀ ਲੋਕ ਧੁਨਾਂ ਤੇ ਆਧਾਰਿਤ ਹੀ ਮੰਨੀ ਜਾ ਸਕਦੀ ਹੈ। ਪਹਿਲੀ ਗੱਲ ਇਹ ਰਾਗ ਜਿਨਾਂ ਰਾਗਾਂ ਦਾ ਮਿਸ਼ਰਨ ਮੰਨਿਆ ਜਾਂਦਾ ਹੈ ਉਹਨਾਂ ਤਕਰੀਬਨ ਸਾਰੇ ਰਾਗਾਂ ਦੇ ਸਰੂਪ ਵੀ ਲੋਕ ਧੁਨਾਂ ਤੇ ਆਧਾਰਿਤ ਮੰਨੇ ਜਾਂਦੇ ਹਨ। ਦੂਜੀ ਗੱਲ ਕਿ ਗੁਰੂ ਨਾਨਕ ਦੇਵ ਜੀ ਨੇ ਰਾਗੁ ਵਡਹੰਸੁ ਵਿੱਚ ਹੀ 'ਅਲਾਹਣੀਆ' ਦੇ ਸਿਰਲੇਖ ਹੇਠ ਬਾਣੀ ਦੀ ਰਚਨਾ ਕੀਤੀ ਹੈ। ਅਲਾਹਣੀਆ ਇੱਕ ਪ੍ਰਚਲਿਤ ਸ਼ੋਕ ਗੀਤ ਹੈ ਜੋ ਕਿਸੇ ਪ੍ਰਾਣੀ ਦੇ ਗੁਜ਼ਰ ਜਾਣ ਤੇ ਉਸ ਦੇ ਗੁਣਾਂ ਨੂੰ ਯਾਦ ਕਰਕੇ ਮਿਰਾਸਨ ਨਾਲ ਹਾਇ ਹਾਇ ਦੀ ਹੇਕ ਮਿਲਾ ਕੇ ਜ਼ਨਾਨੀਆਂ ਆਪਣੀ ਛਾਤੀ ਉਤੇ ਹੱਥ ਮਾਰ-ਮਾਰ ਕੇ ਗਾਉਂਦੀਆਂ ਹਨ ਤੇ ਗਲ ਲੱਗ ਕੇ ਕੀਰਨੇ ਪਾਉਂਦੀਆਂ ਹਨ। ਇਸ ਅਲਾਹਣੀਆਂ ਦੀ ਧੁਨ ਤੇ ਰੋਣ ਪਿੱਟਣ ਦੇ ਗੀਤਾਂ ਦੀ ਥਾਂ ਤੇ ਸਿਰਜਣਹਾਰ ਦੀ ਸਿਫਤ ਦੇ ਸ਼ਬਦ ਗੁਰੂ ਨਾਨਕ ਦੇਵ ਜੀ ਨੇ ''ਧੰਨੁ ਸਿਰੰਦਾ ਸਚਾ ਪਾਤਿਸਾਹੁ ਜਿਨਿ ਜਗੁ ਧੰਧੈ ਲਾਇਆ'' (੫੭੮-੭੯) ਦਾ ਉਚਾਰਨ ਕੀਤਾ ਹੈ। ਇਸੇ ਤਰ੍ਹਾਂ ਹੀ ਵਿਆਹ ਸਮੇਂ ਵੀ ਜੰਞ ਚੜ੍ਹਨ ਤੋਂ ਪਹਿਲਾਂ ਲਾੜੇ ਨੂੰ ਘੋੜੀ ਤੇ ਚੜ੍ਹਾ ਕੇ ਭੈਣਾਂ ਜੋ ਗੀਤ ਗਾਉਂਦੀਆਂ ਹਨ ਉਹ 'ਘੋੜੀਆ' ਹਨ ਤੇ ਐਸੇ ਰਿਵਾਜਾਂ ਦੀ ਕੁਰੀਤੀਆਂ ਨੂੰ ਦੂਰ ਕਰਨ ਲਈ ਗੁਰੂ ਰਾਮ ਦਾਸ ਜੀ ਨੇ ਘੋੜੀਆਂ ਦੇ ਸਿਰਲੇਖ ਹੇਠ (੫੭੫-੭੬) ਬਾਣੀ ਰਚੀ ਜਿਸ ਵਿੱਚ ਲੋਕ ਪਰਲੋਕ ਵਿੱਚ ਸੁਖ ਪ੍ਰਾਪਤੀ ਦਾ ਉਪਦੇਸ਼ ਹੈ। ''ਦੇਹ ਤੇਜਣਿ ਜੀ ਰਾਮਿ ਉਪਾਈਆ ਰਾਮ'' ਇਸ ਤੋਂ ਬਿਨਾਂ ਰਾਗੁ ਵਡਹੰਸੁ ਵਿੱਚ ਹੀ ਵਡਹੰਸ ਕੀ ਵਾਰ ਮਹਲਾ ੪ ਨੂੰ 'ਲਲਾਂ ਬਹਲੀਮਾ ਕੀ ਧੁਨਿ ਗਾਵਣੀ' ਦਾ ਆਦੇਸ਼ ਦਿੱਤਾ। ਲਲਾਂ ਤੇ ਬਹਲੀਮਾ ਦੀ ਲੜਾਈ ਦੇ ਬ੍ਰਿਤਾਂਤ ਨੂੰ ਢਾਡੀ ਜਿਸ ਲੋਕ ਧੁਨਾਂ ਨਾਲ ਗਾਉਂਦੇ ਉਸ ਧੁਨ ਤੇ ਹੀ ਵਡਹੰਸ ਕੀ ਵਾਰ ਨੂੰ ਗਾਇਣ ਕਰਨਾ ਹੈ। ਇਨਾਂ ਤੱਥਾਂ ਨਾਲ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਰਾਗੁ ਵਡਹੰਸ ਪੰਜਾਬ ਪ੍ਰਾਂਤ ਦਾ ਇੱਕ ਲਕ ਪ੍ਰਿਆ ਰਾਗ ਵੀ ਸੀ ਜਿਸ ਵਿੱਚ ਲੋਕ ਧੁਨਾਂ ਖੁਸ਼ੀ ਤੇ ਗ਼ਮੀਂ ਸਮੇਂ ਗਾਈਆਂ ਜਾਂਦੀਆਂ ਹਨ। ਅੱਜ ਵੀ ਪ੍ਰਾਣੀ ਦੇ ਚਲਾਣੇ ਤੇ ਮ੍ਰਿਤਕ ਸਰੀਰ ਦੇ ਸਸਕਾਰ ਤੋ ਪਿੱਛੋਂ ਸਾਰਾ ਭਾਈਚਾਰਾ ਸੰਗਤ ਰੂਪ ਵਿੱਚ ਗੁਰੂ ਦਰਬਾਰ ਵਿੱਚ ਹਾਜ਼ਰ ਹੁੰਦਾ ਹੈ ਤੇ ਰਾਗੁ ਵਡਹੰਸੁ ਵਿੱਚ ਰਚਿਤ ਅਲਾਹਣੀਆ ਦੇ ਪਾਠ ਕਰਨ ਉਪਰੰਤ ਹੀ ਅਰਦਾਸ ਕੀਤੀ ਜਾਂਦੀ ਹੈ। ਫਿਰ ਪ੍ਰਾਣੀ ਨਮਿਤ ਰੱਖੇ ਪਾਠ ਦੇ ਭੋਗ ਸਮੇਂ ਰਾਗੁ ਵਡਹੰਸੁ ਤੇ ਰਾਗੁ ਮਾਰੂ ਵਿੱਚ ਕੀਰਤਨ ਕਰਨ ਦੀ ਵੀ ਪ੍ਰੱਥਾ ਚਲੀ ਆ ਰਹੀ ਹੈ। ਰਾਗੁ ਵਡਹੰਸੁ ਵਿੱਚ ਬਾਣੀ ਦੀ ਰਚਨਾ ਕਰਕੇ ਇਸ ਰਾਗ ਨੂੰ ਲੋਕ ਸੰਗੀਤ ਦੀ ਸੀਮਾਂ ਤੋਂ ਉਠਾ ਕੇ ਸ਼ਾਸਤਰੀਆ ਸੰਗੀਤ ਦਾ ਸਰੂਪ ਦੇਣ ਵਿੱਚ ਗੁਰੂ ਨਾਨਕ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ ਤੇ ਗੁਰੂ ਅਰਜਨ ਦੇਵ ਜੀ ਦਾ ਮਹਾਨ ਯੋਗਦਾਨ ਹੈ।

ਗੁਰਮਤਿ ਸੰਗੀਤ ਦੇ ਖੋਜੀਆਂ ਵਿੱਚੋਂ ਸ੍ਰੀ ਮਾਨ ਭਾਈ ਸਾਹਿਬ ਡਾ: ਵੀਰ ਸਿੰਘ ਦੀ 'ਗੁਰਮਤ ਸੰਗੀਤ ਪਰ ਮਿਲੀ ਖੋਜ' ਪੰਨਾ ੨੫ ਅਨੁਸਾਰ ਵਡਹੰਸੁ ਨੂੰ ਭਰਤ ਮੱਤ ਵਿੱਚ ਸਿਰੀ ਰਾਗੁ ਦਾ ਪੁੱਤਰ, ਸ਼ਿਵ ਮੱਤ ਵਿੱਚ ਪੰਚਮ ਦੀ ਰਾਗਣੀ ਅਤੇ ਰਾਗਾਰਣਵ ਵਿੱਚ ਮੇਘ ਦੀ ਰਾਗਣੀ ਮੰਨੀ ਹੈ ਤੇ 'ਸੁਰ ਤਾਲ ਸਮੂਹ' ਵਿੱਚ ਮਾਲਕੌਂਸ ਦਾ ਪੁੱਤਰ ਮੰਨਿਆ ਹੈ। ਮਾਰੂ, ਗੌਰਾਨੀ ਦੁਰਗਾ, ਧਨਾਸਰੀ, ਜੈਤਸਰੀ ਦੇ ਮਿਲਣ ਤੇ ਵਡਹੰਸ ਬਣਦਾ ਹੈ। ਪ੍ਰਾਣੀ ਦੇ ਚਲਾਣੇ ਪਰ ਵਡਹੰਸੁ ਤੇ ਮਾਰੂ ਰਾਗ ਹੀ ਗਾਂਵੀਦੇ ਹਨ। ਸ੍ਰੀ ਮਾਨ ਭਾਈ ਸਾਹਿਬ ਡਾਕਟਰ ਚਰਨ ਸਿੰਘ ਦੀ 'ਗੁਰਮਤ ਸੰਗੀਤ ਪਰ ਹੁਣ ਤੀਕ ਮਿਲੀ ਖੋਜ' ਪੰਨਾ ੨੩ ਅਨੁਸਾਰ 'ਨਾਦ ਬਿਨੋਦ' ਵਿੱਚ ਮੇਘ ਰਾਗ ਦੀ ਰਾਗਨੀ ਵਡਹੰਸ ਕਰਕੇ ਲਿਖੀ ਹੈ। ਸਾਰੰਗ, ਮੇਘ, ਕਾਮੋਦ ਮਿਲਕੇ ਬਣੀ ਹੈ। 'ਸੁਰ ਤਾਲ ਸਮੂਹ' ਵਿੱਚ ਮਾਲਕੌਂਸ ਰਾਗ ਦਾ ਪੁੱਤਰ ਕਰਕੇ ਲਿਖਿਆ ਹੈ। 'ਰਾਧਾ ਗੋਬਿੰਦ ਸੰਗੀਤ ਸਾਰ' ਵਿੱਚ ਲਿਖਿਆ ਹੈ ਦੇਵਗਿਰੀ, ਗੌਰੀ, ਮਾਲਵ, ਸੰਕੀਰਣ ਪੂਰੀਆ, ਧਨਾਸਰੀ ਮਿਲ ਕੇ ਵਡਹੰਸੁ ਬਣਿਆ ਹੈ, ਸੰਪੂਰਨ ਹੈ। 'ਮਹਾਨ ਕੋਸ਼' ਦੇ ਕਰਤਾ ਭਾਈ ਕਾਨ੍ਹ ਸਿੰਘ ਨਾਭਾ

ਅਨੁਸਾਰ ਵਡਹੰਸੁ ਖਮਾਜ ਥਾਟ ਦਾ ਰਾਗ ਹੈ, ਦੋਵੇਂ ਨਿਸ਼ਾਦ ਲਗਦੇ ਹਨ, ਬਾਕੀ ਸਾਰੇ ਸਵਰ ਸ਼ੁੱਧ ਹਨ। ਪੰਚਮ ਵਾਦੀ ਤੇ ਰਿਸ਼ਭ ਸੰਵਾਦੀ ਹੈ ਇਸ ਦਾ ਬਰਵੇ ਨਾਲ ਬਹੁਤ ਮੇਲ ਹੈ। ਕਈ ਗੁਣੀ ਜਨ ਵਡਹੰਸੁ ਨੂੰ ਦਿਨ ਦਾ ਦੇਸ ਆਖਦੇ ਹਨ। ਸੰਸਕ੍ਰਿਤ ਗ੍ਰੰਥਾਂ ਵਿੱਚ ਇਸ ਦਾ ਨਾਮ ਵਡਹੰਸਿਕਾ ਹੈ ਅਤੇ ਇਸ ਨੂੰ ਰਾਗਨੀ ਮੰਨਿਆ ਜਾਂਦਾ ਹੈ। ਡਾਕਟਰ ਜੀ.ਐਸ. ਮਾਨਸੁਖਾਨੀ ਦੇ 'ਇੰਡੀਅਨ ਕਲਾਸੀਕਲ ਮਿਯੂਜ਼ਕ ਐਂਡ ਸਿਖ ਕੀਰਤਨ' ਅਨੁਸਾਰ ਰਾਗੁ ਵਡਹੰਸੁ, ਥਾਟ ਖਮਾਜ, ਜਾਤੀ ਸ਼ਾੜਵ-ਸੰਪੂਰਨ ਤੇ ਪ-ਰ ਦਾ ਸੰਵਾਦ ਹੈ। ਆਰੋਹ- ਸ ਰ ਮ ਪ ਧ ਨੁ ਪ ਨ ਸਂ ਅਵਰੋਹ ਸਂ ਨੁ ਪ ਧ ਮ, ਗ ਰ ਸ, ਨ਼ ਸ। 'ਦਾ ਐਨਸਾਈਕਲੋਪੀਡੀਆ ਆਫ ਸਿਖਇਜ਼ਮ' ਵੋ-੨, ਪੰਨਾ ੧੭੨ ਅਨੁਸਾਰ ਇਸ ਦਾ ਥਾਟ ਕਾਫੀ, ਰ-ਪ ਦਾ ਸੰਵਾਦ ਆਰੋਹ, ਅਵਰੋਹ ਵੀ ਅੱਜ ਦੇ ਪ੍ਰਚਲਿਤ ਸਰੂਪ ਵਾਲਾ ਹੀ ਹੈ।

ਗੁਰਮਤਿ ਸੰਗੀਤ ਦੇ ਗਾਇਕ ਗ੍ਰੰਥਕਾਰਾਂ ਸਰਦਾਰ ਗਿਆਨ ਸਿੰਘ ਐਬਟਾਬਾਦ ਕਰਤਾ 'ਗੁਰਬਾਣੀ ਸੰਗੀਤ', ਭਾਈ ਅਵਤਾਰ ਸਿੰਘ ਭਾਈ ਗੁਰਚਰਨ ਸਿੰਘ ਕਰਤਾ 'ਪ੍ਰਾਚੀਨ ਰੀਤ ਰਤਨਾਵਲੀ', ਪ੍ਰੋਫੈਸਰ ਤਾਰਾ ਸਿੰਘ ਕਰਤਾ 'ਸ੍ਰੀ ਗੁਰੂ ਗ੍ਰੰਥ ਸਾਹਿਬ ਰਾਗ ਰਤਨਾਵਲੀ', ਪ੍ਰਿੰਸੀਪਲ ਦਿਆਲ ਸਿੰਘ ਕਰਤਾ 'ਗੁਰਮਤ ਸੰਗੀਤ ਸਾਗਰ', ਡਾਕਟਰ ਗੁਰਨਾਮ ਸਿੰਘ ਕਰਤਾ 'ਆਦਿ ਗ੍ਰੰਥ ਰਾਗ-ਕੋਸ਼' ਸੰਤ ਸਰਵਣ ਸਿੰਘ ਗੰਧਰਵ ਕਰਤਾ 'ਸੁਰ ਸਿਮਰਣ ਸੰਗੀਤ' ਭਾਗ-੬ ਤੇ ਗੁਰੂ ਨਾਨਕ ਸੰਗੀਤ ਪੱਧਤੀ ਗ੍ਰੰਥ ਜਵੱਦੀ ਟਕਸਾਲ, ਇਹ ਸਾਰੇ ਹੀ ਵਿਦਵਾਨ ਰਾਗੁ ਵਡਹੰਸ ਦੇ ਸਰੂਪ ਬਾਰੇ ਤਕਰੀਬਨ ਇੱਕ-ਮੱਤ ਹਨ। ਰਾਗ ਵਡਹੰਸੁ ਥਾਟ ਖਮਾਜ ਦਾ ਸ਼ਾੜਵ-ਸੰਪੂਰਨ ਜਾਤੀ ਦਾ ਰਾਗ ਹੈ। ਵਾਦੀ-ਰ ਸੰਵਾਦੀ-ਪ ਹੈ। ਆਰੋਹ-ਸ ਰ ਮ ਪ ਨੁ ਪ, ਮ ਪ ਨ ਸਂ ਅਵਰੋਹ-ਸਂ ਨੁ ਪ, ਧ ਮ ਗ ਰ, ਸ ਨ਼ ਸ। ਸੋ ਪ੍ਰਮਾਣਿਕ ਤੱਥਾਂ ਦੇ ਆਧਾਰ ਤੇ ਰਾਗੁ ਵਡਹੰਸੁ ਦੇ ਇਸ ਪਰੰਪਰਾਗਤ ਸਰੂਪ ਨੂੰ ਪ੍ਰਵਾਣਿਤ ਮੰਨ ਕੇ ਇੱਥੇ ਦਿੱਤਾ ਜਾ ਰਿਹਾ ਹੈ।

**ਸ਼ਬਦ ਤਰਤੀਬ:-**

ਸਬਦਿ ਰਤੇ ਵਡ ਹੰਸ ਹੈ ਸਚੁ ਨਾਮੁ ਉਰਿ ਧਾਰਿ।।
ਸਚੁ ਸੰਗ੍ਰਹਹਿ ਸਦ ਸਚਿ ਰਹਹਿ ਸਚੈ ਨਾਮਿ ਪਿਆਰਿ।।(ਸ.ਮ:੩ ਪੰ:੫੮੫)

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਾਗੁ ਤਰਤੀਬ ਵਿੱਚ ਰਾਗੁ ਵਡਹੰਸੁ ਨੂੰ ਅਠਵਾਂ ਅਸਥਾਨ ਪ੍ਰਾਪਤ ਹੈ ਇਹ ਬਾਣੀ ਪੰਨਾ ੫੫੭ ਤੋਂ ਆਰੰਭ ਹੁੰਦੀ ਹੈ। ਸ਼ਬਦ ਤਰਤੀਬ ਵਿੱਚ ਮ:੧ ਦੇ ੧੦, ਮ:੩ ਦੇ ੨੧, ਮ:੪ ਦੇ ੯ ਦੇ ਮ:੫ ਦੇ ੧੨ ਕੁੱਲ ੫੨ ਸ਼ਬਦ ਹਨ। ਇਸ ਰਾਗ ਵਿੱਚ ਅਲਾਹਣੀਆ ਤੇ ਘੋੜੀਆ ਦੇ ਸਿਰਲੇਖ ਹੇਠ ਵੀ ਬਾਣੀ ਰਚਿਤ ਹੈ। ਵਡਹੰਸ ਕੀ ਵਾਰ ਮਹਲਾ:੪ ਪੰਨਾ ੫੮੫ ਤੋਂ ੫੯੪ ਤੱਕ ਹੈ ਜਿਸ ਦੀਆਂ ੨੧ ਪਉੜੀਆਂ ਹਨ। ਪਹਿਲੀ ਪਉੜੀ ਨਾਲ ਤਿੰਨ ਸਲੋਕ ਹਨ ਬਾਕੀ ਹਰੇਕ ਪਉੜੀ ਨਾਲ ਦੋ ਦੋ ਸਲੋਕ ਹਨ। ਪਉੜੀ ਨੰ:੧੦ ਨਾਲ ਇੱਕ ਸਲੋਕ ਮ:੧ ਦਾ ਤੇ ਪਉੜੀ ਨੰ: ੨੦ ਨਾਲ ਦੋਵੇਂ ਸਲੋਕ ਮ:੧ ਦੇ ਹਨ। ਮ:੧ ਦੇ ਕੁੱਲ ਤਿੰਨ ਸਲੋਕ ਹਨ ਤੇ ਦੂਜੇ ਸਾਰੇ ੪੦ ਸਲੋਕ ਮ:੩ ਦੇ ਹਨ। ਕੁਲ ੪੩ ਸਲੋਕ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਰਾਗੁ ਵਡਹੰਸੁ ਦੇ ਦੋ ਪ੍ਰਕਾਰਾਂ ਵਿੱਚ ਬਾਣੀ ਦੀ ਰਚਨਾ ਹੈ, ਰਾਗੁ ਵਡਹੰਸੁ ਤੇ ਵਡਹੰਸੁ ਦੱਖਣੀ।

**ਪਰੀਚੈ:-**

ਰਾਗੁ- ਵਡਹੰਸੁ — ਥਾਟ- ਖਮਾਜ — ਸਵਰ- ਦੋਨੋਂ ਨਿਸ਼ਾਦ ਹੋਰ ਸਭ ਸ਼ੁਧ
ਵਰਜਿਤ ਸਵਰ- ਆਰੋਹ ਵਿੱਚ ਗੰਧਾਰ — ਜਾਤੀ- ਸ਼ਾੜਵ-ਸੰਪੂਰਨ
ਵਾਦੀ-ਪੰਚਮ ਸੰਵਾਦੀ- ਰਿਸ਼ਭ — ਸਮਾਂ-ਦੁਪਹਿਰ
ਆਰੋਹ- ਸ ਰ ਮ ਪ, ਧ ਨੁ ਪ, ਨ ਸਂ — ਅਵਰੋਹ- ਸਂ ਨੁ ਪ, ਧ ਮ, ਗ ਰ, ਸ ਨ਼ ਸ
ਮੁੱਖ ਅੰਗ (ਪਕੜ)- ਸ ਰ ਮ ਪ ਨੁ ਪ, ਧ ਮ, ਗ ਰ ਸ ਨ਼, ਪ਼ ਨ਼ ਸ

**ਸਵਰ-ਵਿਸਥਾਰ (ਅਲਾਪ):-**

ਸ ਨ਼ ਸ, ਸ ਰ ਸ ਨ਼, ਨ਼ ਸ ਰ, ਗ ਰ ਸ ਨ਼, ਪ਼ ਨ਼ ਸ, ਪ਼ ਨ਼ ਸ ਰ ਸ ਸ ਨੁ਼ ਪ਼, ਧ਼ ਨੁ਼ ਪ਼, ਪ਼ ਨ਼ ਸ, ਨੁ਼ ਪ਼, ਪ਼ ਧ਼ ਮ਼, ਪ਼ ਨ਼ ਸ, ਸ ਰ ਸ ਨ਼ ਸ ਰ ਮ, ਗ ਰ ਸ ਨ਼, ਸ ਰ ਮ ਪ, ਧ ਪ ਮ, ਧ ਮ ਗ ਰ, ਪ ਮ ਗ ਰ ਸ ਨ਼, ਗ ਰ ਸ ਨ਼, ਪ਼ ਨ਼ ਸ।

ਸ, ਸ ਰ ਸ ਗ ਰ ਸ ਨ਼, ਰ ਮ ਗ ਰ ਸ ਨ਼, ਨ਼ ਸ ਰ ਸ, ਰ ਮ ਪ, ਧ ਪ, ਮ ਗ ਰ, ਰ ਮ ਪ, ਧ ਪ, ਧ ਨੁ ਪ, ਪ ਧ ਨੁ ਪ, ਧ ਨੁ ਪ, ਰ ਮ ਪ ਨੁ ਪ, ਮ ਪ ਧ ਨੁ ਪ, ਮ ਪ ਨ ਸੰ, ਸੰ ਨੁ ਪ, ਮ ਪ ਧ ਨੁ ਪ, ਮ ਪ ਨ ਸੰ ਪ ਨ ਸੰ, ਸੰ ਨੁ ਪ, ਮ ਪ ਨ ਸੰ ਰੰ ਸੰ, ਸੰ ਨੁ ਪ, ਪ ਧ ਨੁ ਪ, ਧ ਪ ਮ, ਪ ਧ ਮ ਗ ਰ, ਧ ਮ ਗ ਰ, ਗ ਰ ਸ ਨ਼, ਪ਼ ਨ਼ ਸ।

ਰ ਮ ਪ, ਮ ਪ ਨੁ ਪ, ਮ ਪ ਧ ਨੁ ਪ, ਮ ਪ ਨ ਸੰ, ਪ ਨ ਸੰ ਰੰ ਸੰ, ਮ ਪ ਨ ਸੰ ਰੰ, ਗੰ ਰੰ ਸੰ ਨ, ਸੰ ਰੰ ਨ ਨ ਸੰ, ਨ ਸੰ ਰੰ ਮੰ ਗੰ ਰੰ ਸੰ ਨ, ਪ ਨ ਸੰ ਰੰ ਨ ਸੰ, ਰੰ ਮੰ ਪੰ, ਮੰ ਗੰ ਰੰ ਸੰ ਨ, ਸੰ ਰੰ ਨ ਸੰ ਨੁ ਪ, ਸੰ ਨੁ ਪ, ਪ ਧ ਨੁ ਪ, ਧ ਪ ਮ, ਮ ਪ ਧ ਮ ਗ ਰ, ਪ ਮ ਗ ਰ ਸ ਨ਼, ਪ਼ ਨ਼ ਸ।

**(ਵਡਹੰਸ ਕੀ ਵਾਰ ਮਹਲਾ ੪) (੫੯੦)**

ਮਹਲਾ ੧।। ਜਾਲਉ ਐਸੀ ਰੀਤਿ ਜਿਤੁ ਮੈ ਪਿਆਰਾ ਵੀਸਰੈ।। ਨਾਨਕ ਸਾਈ ਭਲੀ ਪਰੀਤਿ ਜਿਤੁ ਸਾਹਿਬ ਸੇਤੀ ਪਤਿ ਰਹੈ।।੨।।

ਪਦ ਅਰਥ:- ਜਾਲਉ-ਮੈ ਸਾੜ ਦਿਆਂ। ਜਿਤੁ- ਜਿਸ ਦੀ ਰਾਹੀਂ । ਮੈ-ਮੈਨੂੰ। ਪਤਿ- ਇੱਜ਼ਤ।

(੫੮੫) ਸਲੋਕ ਮ:੩।। ਸਬਦਿ ਰਤੇ ਵਡ ਹੰਸ ਹੈ ਸਚੁ ਨਾਮੁ ਉਰਿ ਧਾਰਿ।। ਸਚੁ ਸੰਗ੍ਰਹਹਿ ਸਦ ਸਚਿ ਰਹਹਿ, ਸਚੈ ਨਾਮਿ ਪਿਆਰਿ।। ਸਦਾ ਨਿਰਮਲ ਮੈਲੁ ਨ ਲਗਈ ਨਦਰਿ ਕੀਤੀ ਕਰਤਾਰਿ।। ਨਾਨਕ ਹਉ ਤਿਨ ਕੈ ਬਲਿਹਾਰਣੈ ਜੋ ਅਨਦਿਨੁ ਜਪਹਿ ਮੁਰਾਰਿ।।੧।।

ਪਦ ਅਰਥ:- ਵਡ ਹੰਸ- ਵਡੇ ਹੰਸ, ਵਡੇ ਬਿਬੇਕੀ। ਉਰਿ- ਹਿਰਦੇ ਵਿੱਚ। ਸੰਗ੍ਰਹਹਿ-ਇਕੱਠਾ ਕਰਦੇ ਹਨ। ਨਿਰਮਲ- ਪਵਿੱਤ੍ਰ। ਨਦਰਿ- ਮੇਹਰ ਦੀ ਨਜ਼ਰ। ਅਨਦਿਨੁ- ਹਰ ਵੇਲੇ। ਮੁਰਾਰਿ- ਪਰਮਾਤਮਾ।

## ਮੰਗਲਾਚਰਣ

## ਰਾਗੁ ਵਡਹੰਸੁ ਤਾਲ ਤਿਲਵਾੜਾ ਮਾਤਰਾਂ-16 ਵਿਲੰਬਿਤ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | | | | | ਗਰਸ- |
| X | | | | 2 | | | | 0 | | | | 3 | | | ਵਾsਹਿs |
| ਨ਼-ਸ- | ਗਰਸਨ਼ | ਪ਼ਨ਼ | ਸਸ | ਗਰਸ- | ਰਰਮ- | ਪਪਮਪ | ---- | ਰਪਮਪ | ਰਮਪਪ | ਧਨੁਪ- | ਧਮਗਰ | ਗਰਸਨ਼ | ਨ਼ਨ਼ਸਸ | ਪ਼ਨ਼ਸਸ | ਪ਼ਨ਼ਸਸ |
| ਗੁsਰੂs | ਜਾsਲਉ | ਐਸੀ | ਰੀਤਿ | ਜਿਤੁਮੈs | ਪਿਆਰਾs | ਵੀਸਰੈs | ssss | ਨਾਨਕ | ਸਾਈਭਲੀ | ਪਰੀਤਿs | ਜਿਤੁਸਾਹਿਬ | ਸੇsਤੀs | ਪਤਿਰਹੈ | ਪਤਿਰਹੈ | ਪਤਿਰਹੈ |
| ਰਰਮਮ | ਪ-ਮਪ | ਧਨੁਪ- | ਮਪਨਨ | ਸੰਸੰਨਸੰ | --ਸੰਸੰ | ਰੰਰੰਸੰਸੰ | ਨਨਸੰਸੰ | ਨੁਨੁਪ- | ਮਪਧਪ | ਧਨੁਪ- | ---- | ਮਪਧਮ | ਮਗਰਰ | ਗਰਸਨ਼ | ਪ਼ਨ਼ਸ- |
| ਸਬਦਿਰ | ਤੇsਵਡ | ਹੰਸਹੈs | ਸਚੁਨਾਮ | ਉਰਿਧਾਰਿ | ssਸਚੁ | ਸੰਗ੍ਰਹਹਿ | ਸਦਸਚਿ | ਰਹਹਿ | ਸਚੈਨਾਮਿ | ਪਿਆਰਿs | ssss | ਸsਦਾs | ਨਿਰਮਲ | ਮੈਲੁਨs | ਲਗਈs |
| ਰਮਪਪ | ਧਮਗਰ | ਮਮਪ- | ਧਨੁਪਪ | ਮਪਨ- | ਸੰਸੰਨਸੰ | ਪਰੰਸੰਰੰ | ਨਸੰਨੁਪ | ਧਨੁਪ- | ਮਪਧਪ | ਮਗਰ- | ਗਰਸਨ਼ | ਸ-ਗਰ | ਸਨ਼ਸ- | ਗਰਸਨ਼ | ਸ-ਗਰ |
| ਨਦਰਿਕੀ | ਤੀsਕਰ | ਤਾsਰਿs | ਨਾsਨਕ | ਹਉss | ਤਿਨਕੈs | ਬਲਿਹਾਰ | ਣੈsss | ਜੋsss | ਅਨਦਿਨੁ | ਜsss | ਪਹਿss | ਮੁsਰਾs | ਰਿsਮੁs | ਰਾsਰਿs | ਮੁsਰਾs |
| ਸ---- | | | | | | | | | | | | | | | |
| ਰਿsss | | | | | | | | | | | | | | | |

## ਵਡਹੰਸੁ ਮਹਲਾ ੫ (੫੬੩)

ਤੂ ਵਡ ਦਾਤਾ ਅੰਤਰਜਾਮੀ।। ਸਭ ਮਹਿ ਰਵਿਆ ਪੂਰਨ ਪ੍ਰਭ ਸੁਆਮੀ।।੧।। ਮੇਰੇ ਪ੍ਰਭ ਪ੍ਰੀਤਮ ਨਾਮੁ ਅਧਾਰਾ।। ਹਉ ਸੁਣਿ ਸੁਣਿ ਜੀਵਾ ਨਾਮੁ ਤੁਮਾਰਾ।।੧।। ਰਹਾਉ।। ਤੇਰੀ ਸਰਣਿ ਸਤਿਗੁਰ ਮੇਰੇ ਪੂਰੇ।। ਮਨੁ

ਨਿਰਮਲੁ ਹੋਇ ਸੰਤਾ ਧੂਰੇ॥੨॥ ਚਰਨ ਕਮਲ ਹਿਰਦੈ ਉਰਿ ਧਾਰੇ॥ ਤੇਰੇ ਦਰਸਨ ਕਉ ਜਾਈ ਬਲਿਹਾਰੇ ॥੩॥ ਕਰਿ ਕਿਰਪਾ ਤੇਰੇ ਗੁਣ ਗਾਵਾ॥ ਨਾਨਕ ਨਾਮੁ ਜਪਤ ਸੁਖੁ ਪਾਵਾ॥੪॥੫॥

ਪਦ ਅਰਥ:- ਪੂਰਨ- ਸਰਬ-ਵਿਆਪਕ। ਅਧਾਰਾ- ਆਸਰਾ। ਜੀਵਾ-ਜੀਵਾਂ, ਆਤਮਕ ਜੀਵਨ ਹਾਸਲ ਕਰਦਾ ਹਾਂ। ਧੂਰੇ-ਚਰਨ-ਧੂੜ। ਉਰਿ-ਹਿਰਦੇ ਵਿੱਚ।

## ਰਾਗੁ ਵਡਹੰਸੁ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਰ | ਮ | ਪਪ | ਪ | ਧਧ | ਨੁ | ਪ | ਪ |
| | | | | | | | | ਮੇ | ਰੇ | ਪ੍ਰ | ਭ | ਪ੍ਰੀ | ऽ | ਤ | ਮ |
| ਪ | ਧ | ਮ | - | ਗ | ਰ | ਸ | ਨ਼ | ਪ਼ਪ਼ | ਨ਼ | ਸ | ਰ | ਮ | ਪ | ਧ | ਮ |
| ਨਾ | ऽ | ਮੁ | ऽ | ਅ | ਧਾ | ਰਾ | ऽ | ਹਉ | ऽ | ਸੁ | ਣਿ | ਸੁ | ਣਿ | ਜੀ | ਵਾ |
| ਪ | ਧ | ਨੁ | ਪ | ਧ | ਮ | ਗ | ਰ | | | | | | | | |
| ਨਾ | ऽ | ਮੁ | ऽ | ਤੁ | ਮਾ | ਰਾ | ऽ | | | | | | | | |
| X | | | | 2 | | | | 0 | | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਮ | ਰ | ਮ | ਮ | ਪ | - | ਨ | - |
| | | | | | | | | ਤੂ | ऽ | ਵ | ਡ | ਦਾ | ऽ | ਤਾ | ऽ |
| ਸੰ | - | ਸੰ | ਸੰ | ਰੰ | ਨ | ਸੰ | - | ਪ | ਰੰ | ਸੰ | ਰੰ | ਸੰ | ਨੁ | ਪ | - |
| ਅੰ | ऽ | ਤ | ਰ | ਜਾ | ऽ | ਮੀ | ऽ | ਸ | ਭ | ਮ | ਹਿ | ਰ | ਵਿ | ਆ | ऽ |
| ਧ | ਪਪ | ਮਮ | ਮ | ਗਗ | ਰ | ਸ | ਨ਼ | | | | | | | | |
| ਪੂ | ਰਨ | ਪ੍ਰ | ਭ | ਸੁਆ | ऽ | ਮੀ | ऽ | | | | | | | | |
| × | | | | 2 | | | | 0 | | | | 3 | | | |

ਤਾਨਾਂ ਤੇ ਤਿਹਾਈਆਂ:-

1) ਸਰ ਮਪ ਧਨੁ ਪਪ ਧਪ ਮਮ ਗਰ ਸਨ਼ 2) ਸਰ ਮਪ ਰਮ ਪਧ ਨੁਪ ਧਪ ਮਗ ਰਸ
3) ਸਰ ਸਸ ਰਪ ਮਗ ਰਸ ਨ਼ਸ ਪ਼ਨ਼ ਸ- 4) ਰਮ ਪਨੁ ਪਪ ਧਮ ਗਰ ਸਨ਼ ਪ਼ਨ਼ ਸ-
5) ਸਰ ਮਮ ਰਮ ਪਪ ਧਨੁ ਪਪ ਮਪ ਨਸੰ ਸੰਸੰ ਨੁਪ ਧਨੁ ਪਧ ਮਪ ਮਗ ਰਸ ਨ਼ਸ
6) ਸਰ ਮਪ ਮਗ ਰਸ ਰਮ ਪਪ ਧਨੁ ਪਪ ਮਪ ਨਸੰ ਨੁਨੁ ਪਪ ਧਮ ਗਰ ਸਨ਼ ਸ-
7) ਰਪ ਮਗ ਰਸ ਨ਼ਸ ਰਮ ਪਧ ਨੁਪ ਮਪ ਨਸੰ ਰੰਸੰ ਨੁਨੁ ਪਪ ਧਪ ਮਗ ਰਸ ਨ਼ਸ
8) ਗਰ ਸਨ਼ ਪ਼ਨ਼ ਸ- ਮਪ ਮਗ ਰਸ ਨ਼ਸ ਮਪ ਨਸੰ ਨੁਪ ਮਪ ਧਪ ਮਗ ਰਸ ਨ਼ਸ

1) ਪੂਰੀ ਅਸਥਾਈ ਖਾਲੀ ਤੋਂ ਦੁਗੁਨ ਫਿਰ ਬੰਦਸ਼ ਅਨੁਸਾਰ 'ਮੇ ਰੇ ਪ੍ਰ ਭ' ਨੂੰ ਤਿੰਨ ਵਾਰ ਦੁਗੁਨ ਵਿੱਚ ਗਾ ਕੇ ਦੁਗੁਨ ਵਿੱਚ ਹੀ 'ਪ੍ਰੀ ऽ ਤ ਮ' ਕਹਿ ਕੇ ਸੱਮ ਤੇ ਮੁਕਾ ਕਰਨਾ ਹੈ।
2) ਸੱਮ ਤੋਂ 'ਮੇ ਰੇ ਪ੍ਰ ਭ' ਬੰਦਸ਼ ਅਨੁਸਾਰ ਬਰਾਬਰ ਦੀ ਲੈਅ ਵਿੱਚ ਤਿੰਨ ਵਾਰ ਗਾ ਕੇ 'ਪ੍ਰੀ ऽ ਤ ਮ' ਜੋੜ ਕੇ ਸੱਮ ਤੇ ਆ ਜਾਣਾ ਹੈ।
3) 9ਵੀਂ ਤੋਂ 16ਵੀਂ ਮਾਤਰ ਤੱਕ ਦੇ ਟੁਕੜੇ ਨੂੰ ਬੰਦਸ਼ ਅਨੁਸਾਰ ਬਰਾਬਰ ਦੀ ਲੈਅ ਵਿੱਚ ਤਿੰਨ ਵਾਰ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ।

## ਰਾਗੁ ਵਡਹੰਸੁ ਮਹਲਾ ੫ ਛੰਤ ਘਰੁ ੪ ੧ੴ ਸਤਿਗੁਰ ਪ੍ਰਸਾਦਿ॥ (੫੭੬)

ਗੁਰ ਮਿਲਿ ਲਧਾ ਜੀ ਰਾਮੁ ਪਿਆਰਾ ਰਾਮ॥ ਇਹੁ ਤਨੁ ਮਨੁ ਦਿਤੜਾ ਵਾਰੋ ਵਾਰਾ ਰਾਮ॥ ਤਨੁ ਮਨੁ ਦਿਤਾ ਭਵਜਲੁ ਜਿਤਾ ਚੂਕੀ ਕਾਂਣਿ ਜਮਾਣੀ॥ ਅਸਥਿਰੁ ਥੀਆ ਅੰਮ੍ਰਿਤੁ ਪੀਆ ਰਹਿਆ ਆਵਣ ਜਾਣੀ॥ ਸੋ ਘਰੁ ਲਧਾ ਸਹਜਿ ਸਮਧਾ ਹਰਿ ਕਾ ਨਾਮੁ ਅਧਾਰਾ॥ ਕਹੁ ਨਾਨਕ ਸੁਖਿ ਮਾਣੇ ਰਲੀਆਂ ਗੁਰ ਪੂਰੇ ਕੰਉ ਨਮਸਕਾਰਾ॥੧॥

ਪਦ ਅਰਥ:- ਲਧਾ- ਲੱਭਦਾ ਹੈ। ਜੀ- ਹੇ ਭਾਈ! ਵਾਰੋ ਵਾਰਾ- ਸਦਕੇ ਕਰ ਕੇ। ਭਵਜਲੁ- ਸੰਸਾਰ ਸਮੁੰਦਰ। ਚੂਕੀ-ਮੁੱਕ ਜਾਂਦੀ ਹੈ। ਕਾਂਣਿ- ਮੁਥਾਜੀ। ਜਮਾਣੀ-ਜਮਾਂ ਦੀ। ਅਸਥਿਰੁ-ਅਡੋਲ-ਚਿੱਤ। ਅੰਮ੍ਰਿਤੁ-ਆਤਮਕ ਜੀਵਨ ਦੇਣ ਵਾਲਾ ਨਾਮ-ਜਲ। ਰਹਿਆ-ਮੁੱਕ ਗਿਆ। ਸਮਧਾ- ਸਮਾ ਗਿਆ, ਲੀਨਤਾ ਹੋ ਗਈ। ਅਧਾਰਾ-ਆਸਰਾ। ਰਲੀਆਂ-ਖ਼ੁਸ਼ੀਆਂ। ਕੰਉ-ਨੂੰ।

### ਰਾਗੁ ਵਡਹੰਸੁ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | | ਮ | ਪ | ਨ | ਨ |
| | | | | | | | | | | | | ਗੁ | ਰ | ਮਿ | ਲਿ |
| ਸੰ | ਸੰ | ਨੁ | ਪ | ਧ | ਪ | ਮਮ | ਗ | ਰ | ਸ | ਨ਼ | ਸ | ਪ਼ | ਨ਼ | ਸ | ਰ |
| ਲ | ਧਾ | ਜੀ | S | ਰਾ | ਮੁ | ਪਿਆ | ਰਾ | ਰਾ | S | ਮ | S | ਇ | ਹੁ | ਤ | ਨੁ |
| ਪ | ਮ | ਗਗ | ਰ | ਸ | ਪ | ਮ | ਗ | ਰ | ਸ | ਨ਼ | ਸ | | | | |
| ਮ | ਨੁ | ਦਿਤ | ੜਾ | ਵਾ | ਰੋ | ਵਾ | ਰਾ | ਰਾ | S | ਮ | S | | | | |
| × | | | | 2 | | | | 0 | | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | | ਮ | ਪ | ਨ | ਨ |
| | | | | | | | | | | | | ਤ | ਨੁ | ਮ | ਨੁ |
| ਸੰ | - | ਨ | ਸੰ | ਸੰ | ਰੰ | ਨ | ਸੰ | ਨੁ | - | ਪ | - | ਪ | ਧ | ਮ | ਗ |
| ਦਿ | S | ਤਾ | S | ਭ | ਵ | ਜ | ਲੁ | ਜਿ | S | ਤਾ | S | ਚੂ | S | ਕੀ | S |
| ਰ | ਮ | ਪ | - | ਮ | ਗ | ਰ | ਸ | ਨ਼ | - | ਸ | - | | | | |
| ਕਾਂ | S | ਣਿ | S | ਜ | ਮਾ | S | S | ਣੀ | S | S | S | | | | |
| × | | | | 2 | | | | 0 | | | | 3 | | | |

## (ਵਡਹੰਸ ਕੀ ਵਾਰ ਮਹਲਾ ੪) (੫੯੦)

ਪਉੜੀ॥ ਹਰਿ ਇਕੋ ਦਾਤਾ ਸੇਵੀਐ ਹਰਿ ਇਕੁ ਧਿਆਈਐ॥ ਹਰਿ ਇਕੋ ਦਾਤਾ ਮੰਗੀਐ ਮਨ ਚਿੰਦਿਆ ਪਾਈਐ॥ ਜੇ ਦੂਜੇ ਪਾਸਹੁ ਮੰਗੀਐ ਤਾ ਲਾਜ ਮਰਾਈਐ। ਜਿਨਿ ਸੇਵਿਆ ਤਿਨਿ ਫਲੁ ਪਾਇਆ ਤਿਸੁ ਜਨ ਕੀ ਸਭ ਭੁਖ ਗਵਾਈਐ॥ ਨਾਨਕੁ ਤਿਨ ਵਿਟਹੁ ਵਾਰਿਆ ਜਿਨ ਅਨਦਿਨੁ ਹਿਰਦੈ ਹਰਿ ਨਾਮੁ ਧਿਆਈਐ॥੧੦॥

### ਰਾਗੁ ਵਡਹੰਸੁ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਰਮ | ਪਧ | ਮ | ਪ | ਨ | ਸੰ | ਨੁ | ਪ |
| | | | | | | | | ਹS | ਰਿS | ਇ | ਕੋ | ਦਾ | S | ਤਾ | S |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਪ | ਧ | ਮ | - | ਗ | ਰ | ਸ | ਨ਼ | ਪ਼ | ਨ਼ | ਸ | - | ਰ | ਪ | ਮ | - |
| ਸੇ | ઽ | ਵੀ | ઽ | ਐ | ઽ | ઽ | ઽ | ਹ | ઽ | ਰਿ | ઽ | ਇ | ઽ | ਕੁ | ઽ |
| ਗ | - | ਰ | ਮ | ਗ | ਰ | ਸਨ਼ | ਸ | | | | | | | | |
| ਧਿ | ઽ | ਆ | ઽ | ਈ | ઽ | ਐઽ | ઽ | | | | | | | | |
| × | | | | 2 | | | | 0 | | | | 3 | | | |
| | | | | | | ਅੰਤਰਾ | | ਮ | ਮ | ਪ | ਪ | ਨ | - | ਸ਼ | - |
| | | | | | | | | ਹ | ਰਿ | ਇ | ਕੋ | ਦਾ | ઽ | ਤਾ | ઽ |
| ਪ | ਨ | ਸਂ | ਰੰ | ਸਂ | - | ਨ | ਸਂ | ਪ | ਰੰ | ਸਂ | - | ਨੁ | ਨੁ | ਪ | - |
| ਮੰ | ઽ | ਗੀ | ઽ | ਐ | ઽ | ઽ | ઽ | ਮ | ઽ | ਨ | ઽ | ਚਿੰ | ਦਿ | ਆ | ઽ |
| ਧਨੁ | ਪ | ਧ | ਮ | ਗ | ਰ | ਸ | ਨ਼ | | | | | | | | |
| ਪਾઽ | ઽ | ਈ | ઽ | ਐ | ઽ | ઽ | ઽ | | | | | | | | |
| × | | | | 2 | | | | 0 | | | | 3 | | | |

**ਵਡਹੰਸੁ ਮਹਲਾ ੩ (੫੬੦)**

ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ।। ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨੁ ਬਿਰਥਾ ਜਾਇ।।੧।। ਹਰਿ ਚੇਤਿ ਮਨ ਮੇਰੇ ਤੂ ਗੁਰ ਕਾ ਸਬਦੁ ਕਮਾਇ।। ਹੁਕਮੁ ਮੰਨਹਿ ਤਾ ਹਰਿ ਮਿਲੈ ਤਾ ਵਿਚਹੁ ਹਉਮੈ ਜਾਇ।। ਰਹਾਉ।। ਹਉਮੈ ਸਭੁ ਸਰੀਰੁ ਹੈ ਹਉਮੈ ਓਪਤਿ ਹੋਇ।। ਹਉਮੈ ਵਡਾ ਗੁਬਾਰੁ ਹੈ ਹਉਮੈ ਵਿਚਿ ਬੁਝਿ ਨ ਸਕੈ ਕੋਇ।।੨।। ਹਉਮੈ ਵਿਚਿ ਭਗਤਿ ਨ ਹੋਵਈ ਹੁਕਮੁ ਨ ਬੁਝਿਆ ਜਾਇ।। ਹਉਮੈ ਵਿਚਿ ਜੀਉ ਬੰਧੁ ਹੈ ਨਾਮੁ ਨ ਵਸੈ ਮਨਿ ਆਇ।।੩।। ਨਾਨਕ ਸਤਗੁਰਿ ਮਿਲਿਐ ਹਉਮੈ ਗਈ ਤਾ ਸਚੁ ਵਸਿਆ ਮਨਿ ਆਇ।। ਸਚੁ ਕਮਾਵੈ ਸਚਿ ਰਹੈ ਸਚੇ ਸੇਵਿ ਸਮਾਇ।।੪।।੯।।੧੨।।

ਪਦ ਅਰਥ:- ਵਿਰੋਧੁ-ਵੈਰ। ਠਾਇ-ਥਾਂ, ਹਿਰਦਾ। ਬਿਰਥਾ-ਖਾਲੀ। ਚੇਤਿ-ਸਿਮਰਦਾ ਰਹੁ। ਓਪਤਿ-ਉਤਪਤੀ, ਜਨਮ ਮਰਨ ਦਾ ਗੇੜ। ਗੁਬਾਰੁ-ਘੁੱਪ ਹਨੇਰਾ। ਜੀਉ-ਜੀਵਾਤਮਾ (ਵਾਸਤੇ)। ਬੰਧੁ-ਬੰਨ੍ਹ, ਰੁਕਾਵਟ। ਸੇਵਿ-ਸੇਵਾ- ਭਗਤੀ ਕਰਕੇ।

**ਰਾਗੁ ਵਡਹੰਸੁ ਤੀਨ ਤਾਲ ਮਾਤਰਾਂ-16 ਮੱਧ ਲੈਅ**

**ਅਸਥਾਈ**

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | ਰਰ | ਮ | ਪ | ਧ | ਨੁ |
| | | | | | | | | | | | ਹਰਿ | ਚੇ | ਤਿ | ਮ | ਨ |
| ਪ | ਪ | ਪ | ਧ | ਮਮ | ਗ | ਰਰ | ਸ | ਨ਼ | ਨ਼ | ਸ | ਪ਼ | ਨੁਨੁ | ਸ | ਰਰ | ਪ |
| ਮੇ | ਰੇ | ਤੂ | ઽ | ਗੁਰ | ਕਾ | ਸਬ | ਦੁ | ਕ | ਮਾ | ਇ | ਹੁ | ਕਮੁ | ਮੰ | ਨਹਿ | ਤਾ |
| ਮਮ | ਗ | ਰ | ਰ | ਗ | ਰਰ | ਸਸ | ਨ਼ | ਸ | - | ਸ | | | | | |
| ਹਰਿ | ਮਿ | ਲੈ | ਤਾ | ਵਿ | ਚਹੁ | ਹਉ | ਮੈ | ਜਾ | ઽ | ਇ | | | | | |
| × | | | | 2 | | | | 0 | | | | 3 | | | |

**ਅੰਤਰਾ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | | | | ਮਮ | ਪ | ਨ | ਸਂ | ਨ |
| | | | | | | | | | | | ਹਉ | ਮੈ | ਨਾ | ઽ | ਵੈ |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਸੰ | - | ਸੰ | - | ਪ | ਨ | ਸੰ | ਰੰ | ਸੰ | ਨੁ | ਪ | ਪ | ਰੰ | ਰੰ | ਸੰ | ਰੰ |
| ਨਾ | ऽ | ਲਿ | ऽ | ਵਿ | ਰੋ | ऽ | ਧੁ | ਹੈ | ऽ | ऽ | ਦੁ | ਇ | ਨ | ऽ | ऽ |
| ਸੰ | ਨ | ਸੰ | ਸੰ | ਸੰ | - | ਨੁ | ਪ | ਧ | ਨੁ | ਪ | ਮਮ | ਪ | ਨ | ਸੰ | ਰੰ |
| ਵ | ऽ | ਸ | ਹਿ | ਇ | ऽ | ਕ | ऽ | ਠਾ | ऽ | ਇ | ਹਉ | ऽ | ਮੈ | ऽ | ऽ |
| ਸੰ | - | ਨ | ਸੰ | ਸੰ | ਰੰ | ਨ | ਸੰ | ਧ | ਨੁ | ਪ | ਪ | - | ਪ | - | ਧ |
| ਵਿ | ऽ | ਚਿ | ऽ | ਸੇ | ਵਾ | ਨ | ऽ | ਹੋ | ਵ | ਈ | ਤਾ | ऽ | ਮ | ऽ | ਨੁ |
| ਮ | ਗ | ਰ | - | ਗ | - | ਰ | ਸ | ਨ਼ | - | ਸ | | | | | |
| ਬਿ | ਰ | ਥਾ | ऽ | ਜਾ | ऽ | ऽ | ऽ | ਇ | ऽ | ऽ | | | | | |
| × | | | | 2 | | | | 0 | | | | 3 | | | |

### ਵਡਹੰਸੁ ਮਹਲਾ ੩ (੫੬੦)

ਪੂਰੇ ਗੁਰ ਤੇ ਨਾਮੁ ਪਾਇਆ ਜਾਇ॥ ਸਚੈ ਸਬਦਿ ਸਚਿ ਸਮਾਇ॥੧॥ ਏ ਮਨ ਨਾਮੁ ਨਿਧਾਨੁ ਤੂ ਪਾਇ॥ ਆਪਣੇ ਗੁਰ ਕੀ ਮੰਨਿ ਲੈ ਰਜਾਇ॥੧॥ ਰਹਾਉ॥ ਗੁਰ ਕੈ ਸਬਦਿ ਵਿਚਹੁ ਮੈਲੁ ਗਵਾਇ॥ ਨਿਰਮਲੁ ਨਾਮੁ ਵਸੈ ਮਨਿ ਆਇ॥੨॥ ਭਰਮੇ ਭੂਲਾ ਫਿਰੈ ਸੰਸਾਰੁ॥ ਮਰਿ ਜਨਮੈ ਜਮੁ ਕਰੇ ਖੁਆਰੁ॥੩॥ ਨਾਨਕ ਸੇ ਵਡਭਾਗੀ ਜਿਨ ਹਰਿ ਨਾਮੁ ਧਿਆਇਆ॥ ਗੁਰ ਪਰਸਾਦੀ ਮੰਨਿ ਵਸਾਇਆ॥੪॥੮॥

ਪਦ ਅਰਥ:- ਨਿਧਾਨੁ-ਖ਼ਜ਼ਾਨਾ। ਰਜਾਇ-ਹੁਕਮ। ਮੈਲੁ-ਵਿਕਾਰਾਂ ਦੀ ਮੈਲ। ਨਿਰਮਲੁ-ਪਵਿੱਤ੍ਰ। ਭਰਮੇ-ਭਟਕਣਾ ਵਿੱਚ। ਭੂਲਾ-ਕੁਰਾਹੇ ਪਿਆ ਹੋਇਆ। ਪਰਸਾਦੀ-ਕਿਰਪਾ ਨਾਲ।

### ਰਾਗੁ ਵਡਹੰਸੁ ਸੂਲ ਫਾਕ ਤਾਲ ਮਾਤਰਾਂ-10 ਮੱਧ ਲੈਅ

#### ਅਸਥਾਈ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਪਧ | ਮਮ | ਪ | ਧ | ਮ | ਗ | ਰ | ਸ | ਨ਼ | ਸ |
| ਏऽ | ਮਨ | ਨਾ | ਮੁ | ਨਿ | ਧਾ | ਨੁ | ਤੂ | ਪਾ | ਇ |
| ਪੁਪੁ | ਨ਼ | ਸਸ | ਰ | ਸ | ਰ | ਪ | ਮ | ਗ | ਰ |
| ਆਪ | ਣੇ | ਗੁਰ | ਕੀ | ਮੰ | ਨਿ | ਲੈ | ਰ | ਜਾ | ਇ |
| × | | 0 | | 2 | | 3 | | 0 | |

#### ਅੰਤਰਾ

| | | | | | | | | | |
|---|---|---|---|---|---|---|---|---|---|
| ਮ | ਪ | ਨੁਨੁ | ਪ | ਨ | ਨ | ਸੰਸੰ | ਸੰ | ਰੰ | ਸੰ |
| ਪੂ | ਰੇ | ਗੁਰ | ਤੇ | ਨਾ | ਮੁ | ਪਾਇ | ਆ | ਜਾ | ਇ |
| ਸੰ | ਰੰ | ਨ | ਸੰ | ਨੁ | ਪ | ਮਪ | ਧਮ | ਗਰ | ਸਨ਼ |
| ਸ | ਚੈ | ਸ | ਬ | ਦਿ | ਸ | ਚਿऽ | ਸऽ | ਮਾऽ | ਇऽ |
| × | | 0 | | 2 | | 3 | | 0 | |

ਤਾਨਾਂ ਤੇ ਤਿਹਾਈਆਂ:-

1) ਰਮ ਪਨ ਸੰਸੰ ਨੁਪ ਪਧ ਨੁਪ ਧਪ ਮਗ ਰਸ ਨ਼ਨ਼

2) ਮਪ ਨਸੰ ਨੁਪ ਧਨੁ ਪਪ ਧਪ ਮਗ ਰਰ ਸ- ਨ਼ਸ

| | | |
|---|---|---|
| 1) ਪਹਿਲੀ ਮਾਤਰ ਤੋਂ | ਪਧ ਮਮ ਪ ਮ - ਪ ਮ - ਪ ਮ<br>ਏऽ ਮਨ ਨਾ ਮੁ ऽ ਨਾ ਮੁ ऽ ਨਾ ਮੁ | ਇਸ 10 ਮਾਤਰਾਂ ਦੇ ਟੁਕੜੇ ਨੂੰ ਲੈ ਕੇ ਸੱਮ ਤੇ ਆਉਣਾ ਹੈ। |

2) ਬੰਦਸ਼ ਅਨੁਸਾਰ ਬਰਾਬਰ ਦੀ ਲੈਅ ਵਿੱਚ ਤੀਜੀ ਤੋਂ ਦਸਵੀਂ ਮਾਤਰ ਦੇ ਟੁਕੜੇ 'ਨਾਮੁ ਨਿਧਾਨੁ ਤੂ ਪਾਇ' ਨੂੰ ਸੱਮ ਤੋਂ ਸ਼ੁਰੂ ਕਰਕੇ ਫਿਰ ਇਸ ਨਾਲ ਹੀ 5ਵੀਂ ਤੋਂ 10ਵੀਂ ਮਾਤਰ ਦੇ ਟੁਕੜੇ 'ਨਿਧਾਨੁ ਤੂ ਪਾਇ' ਨੂੰ ਦੋ ਵਾਰ ਹੋਰ ਗਾ ਕੇ ਸੱਮ ਤੇ ਆਉਣਾ ਹੈ।

3) 8ਵੀਂ ਤੋਂ 10ਵੀਂ ਮਾਤਰ ਨੂੰ ਬਰਾਬਰ ਵਿੱਚ ਦੂਜੀ ਮਾਤਰ ਤੋਂ ਤਿੰਨ ਵਾਰ ਗਾ ਕੇ ਸੱਮ ਤੇ ਮੁਕਾ ਕਰਨਾ ਹੈ।

**ਵਡਹੰਸੁ ਮਹਲਾ ੩ ਘਰੁ ੧ ੧ਓ ਸਤਿਗੁਰ ਪ੍ਰਸਾਦਿ॥** (੫੫੮)

ਮਨਿ ਮੈਲੈ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ॥ ਇਹ ਜਗਤੁ ਭਰਮਿ ਭੁਲਾਇਆ ਵਿਰਲਾ ਬੂਝੈ ਕੋਇ॥੧॥ ਜਪਿ ਮਨ ਮੇਰੇ ਤੂ ਏਕੋ ਨਾਮੁ॥ ਸਤਗੁਰਿ ਦੀਆ ਮੋ ਕਉ ਏਹੁ ਨਿਧਾਨੁ॥੧॥ ਰਹਾਉ॥ ਸਿਧਾ ਕੇ ਆਸਣ ਜੇ ਸਿਖੈ ਇੰਦ੍ਰੀ ਵਸਿ ਕਰਿ ਕਮਾਇ॥ ਮਨ ਕੀ ਮੈਲੁ ਨ ਉਤਰੈ ਹਉਮੈ ਮੈਲੁ ਨ ਜਾਇ॥੨॥ ਇਸੁ ਮਨ ਕਉ ਹੋਰੁ ਸੰਜਮੁ ਕੋ ਨਾਹੀ ਵਿਣੁ ਸਤਿਗੁਰ ਕੀ ਸਰਣਾਇ॥ ਸਤਗੁਰਿ ਮਿਲਿਐ ਉਲਟੀ ਭਈ ਕਹਣਾ ਕਿਛੂ ਨ ਜਾਇ॥੩॥ ਭਣਤਿ ਨਾਨਕੁ ਸਤਿਗੁਰ ਕਉ ਮਿਲਦੋ ਮਰੈ ਗੁਰ ਕੈ ਸਬਦਿ ਫਿਰਿ ਜੀਵੈ ਕੋਇ॥ ਮਮਤਾ ਕੀ ਮਲੁ ਉਤਰੈ ਇਹੁ ਮਨੁ ਹਛਾ ਹੋਇ॥੪॥੧॥

ਪਦ ਅਰਥ:- ਤਨਿ ਧੋਤੈ-ਤੀਰਥਾਂ ਤੇ ਇਸ਼ਨਾਨ ਕਰਕੇ। ਭਰਮਿ-ਭੁਲੇਖੇ ਵਿੱਚ। ਨਿਧਾਨੁ- ਖ਼ਜ਼ਾਨਾ। ਸਿਧਾ- ਕਰਾਮਾਤੀ ਜੋਗੀਆਂ। ਸਿਖੈ-ਸਿੱਖ ਲਏ। ਇੰਦ੍ਰੀ ਵਸਿ-ਕਾਮ ਵਾਸਨਾਂ ਨੂੰ ਜਿੱਤ ਕੇ। ਸੰਜਮੁ-ਜਤਨ, ਤਰੀਕਾ। ਉਲਟੀ-ਬਿਰਤੀ ਸੰਸਾਰ ਵਲੋਂ ਉਲਟ ਜਾਂਦੀ ਹੈ। ਭਣਤਿ-ਆਖਦਾ। ਮਰੈ-ਵਿਕਾਰਾਂ ਵਲੋਂ ਅਛੋਹ ਹੋ ਜਾਏ। ਮਮਤਾ-ਮਾਇਆ। ਮਲੁ-ਮੈਲ। ਹਛਾ-ਪਵਿੱਤ੍ਰ।

**ਰਾਗੁ ਵਡਹੰਸੁ ਏਕ ਤਾਲ ਮਾਤਰਾਂ-12 ਮੱਧ ਲੈਅ**

**ਅਸਥਾਈ**

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਪ | ਧ | ਨੁ | ਪ | ਧ | ਮ | ਗ | ਰ | ਸ | ਨ਼ | – | ਸ |
| ਜ | ਪਿ | ਮ | ਨ | ਮੇ | ਰੇ | ਤੂ | ਏ | ਕੋ | ਨਾ | S | ਮੁ |
| ਰ | ਮ | ਪ | ਨ | ਸੰ | ਸੰ | ਨੁ | ਪਪ | ਧਧ | ਮ | ਗ | ਰ |
| ਸ | ਤ | ਗੁ | ਰਿ | ਦੀ | ਆ | ਮੋ | ਕਉ | ਏਹੁ | ਨਿ | ਧਾ | ਨੁ |
| × | | 0 | | 2 | | 0 | | 3 | | 4 | |

**ਅੰਤਰਾ**

| | | | | | | | | | | | |
|---|---|---|---|---|---|---|---|---|---|---|---|
| ਮ | ਮ | ਪ | ਨ | ਸੰ | – | ਸੰ | ਰੰ | ਰੰ | ਨ | ਸੰ | ਸੰ |
| ਮ | ਨਿ | S | ਮੈ | ਲੈ | S | ਸ | ਭੁ | ਕਿ | ਛੁ | ਮੈ | ਲਾ |
| ਪ | ਰੰ | ਸੰ | ਨੁ | ਪ | ਪ | ਧ | ਮ | ਗ | ਰ | ਸ | ਨ਼ |
| ਤ | ਨਿ | ਧੋ | ਤੈ | ਮ | ਨੁ | ਹ | ਛਾ | ਨ | ਹੋ | S | ਇ |
| × | | 0 | | 2 | | 0 | | 3 | | 4 | |

**ਤਾਨਾਂ ਤੇ ਤਿਹਾਈਆਂ:-**

1) ਸਰ ਮਪ ਧਨੁ ਪਪ ਧਮ ਗਰ ਮਪ ਨਸੰ ਨੁਪ ਧਮ ਗਰ ਸਨੁ

2) ਮਪ ਧਨੁ ਪਧ ਮਪ ਨਸੰ ਰੰਸੰ ਨੁਨੁ ਪਪ ਧਪ ਮਗ ਰਸ ਨ਼ਸ

1) ਸੱਮ ਤੋਂ 'ਜ ਪਿ ਮ ਨ' ਇਹ ਚਾਰ ਮਾਤਰ ਦੇ ਟੁਕੜੇ ਨੂੰ ਤਿੰਨ ਵਾਰ ਬਰਾਬਰ ਦੀ ਲੈਅ ਵਿੱਚ ਗਾ ਕੇ ਸੱਮ ਤੇ ਮੁਕਾ ਕਰਨਾ ਹੈ।

2) 'ਜ ਪਿ ਮ ਨ ਮੇ ਰੇ' ਬੰਦਸ਼ ਅਨੁਸਾਰ ਗਾ ਕੇ ਇੱਕ ਮਾਤਰ ਦਮ ਫਿਰ ਮੇ ਰੇ ਫਿਰ ਇੱਕ ਮਾਤਰ

ਦਮ ਫਿਰ 'ਮੇ ਰੇ' ਗਾ ਕੇ ਸੱਮ ਤੇ ਆਉਣਾ ਹੈ।

3) 7ਵੀਂ ਤੋਂ 12ਵੀਂ ਮਾਤਰ ਤੱਕ ਦੇ ਟੁਕੜੇ ਨੂੰ ਬੰਦਸ਼ ਅਨੁਸਾਰ ਬਰਾਬਰ ਦੀ ਲੈਅ ਵਿੱਚ ਤਿੰਨ ਵਾਰ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ।

(ਵਡਹੰਸੁ ਮਹਲਾ ੩) (੫੭੧)

ਏਹੁ ਜਗੁ ਜਲਤਾ ਦੇਖਿ ਕੈ ਭਜਿ ਪਏ ਹਰਿ ਸਰਣਾਈ ਰਾਮ॥ ਅਰਦਾਸਿ ਕਰੀ ਗੁਰ ਪੂਰੇ ਆਗੈ ਰਖਿ ਲੇਵਹੁ ਦੇਹੁ ਵਡਾਈ ਰਾਮ॥ ਰਖਿ ਲੇਵਹੁ ਸਰਣਾਈ ਹਰਿ ਨਾਮੁ ਵਡਾਈ ਤੁਧੁ ਜੇਵਡੁ ਅਵਰੁ ਨ ਦਾਤਾ॥ ਸੇਵਾ ਲਾਗੇ ਸੇ ਵਡਭਾਗੇ ਜੁਗਿ ਜੁਗਿ ਏਕੋ ਜਾਤਾ॥ ਜਤੁ ਸਤੁ ਸੰਜਮੁ ਕਰਮ ਕਮਾਵੈ ਬਿਨੁ ਗੁਰ ਗਤਿ ਨਹੀ ਪਾਈ। ਨਾਨਕ ਤਿਸ ਨੋ ਸਬਦੁ ਬੁਝਾਏ ਜੋ ਜਾਇ ਪਵੈ ਹਰਿ ਸਰਣਾਈ॥੩॥

ਪਦ ਅਰਥ:- ਵਡਾਈ-ਇੱਜ਼ਤ। ਜੁਗਿ ਜੁਗਿ-ਹਰੇਕ ਜੁਗ ਵਿੱਚ। ਜਾਤਾ-ਡੂੰਘੀ ਸਾਂਝ ਪਾ ਲੈਂਦੇ ਹਨ। ਜਤੁ-ਕਾਮ ਵਾਸ਼ਨਾ ਨੂੰ ਰੋਕਣ ਦਾ ਜਤਨ। ਸਤੁ-ਉੱਚਾ ਆਚਰਨ। ਸੰਜਮੁ-ਇੰਦ੍ਰੀਆਂ ਨੂੰ ਵੱਸ ਕਰਨ ਦਾ ਜਤਨ। ਗਤਿ-ਉੱਚੀ ਆਤਮਕ ਅਵਸਥਾ।

## ਰਾਗੁ ਵਡਹੰਸੁ ਆੜਾ ਚਾਰ ਤਾਲ ਮਾਤਰਾਂ-14 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਰ | ਰ | ਮ | ਪ | ਨੁ | ਪ | ਧ | ਪ | ਮ | - | ਗ | ਰ | ਸ | ਨ਼ |
| ਏ | ਹੁ | S | ਜ | S | ਗੁ | ਜ | ਲ | ਤਾ | S | ਦੇ | ਖਿ | ਕੈ | S |
| ਪ਼ | ਨ਼ | ਸ | ਰ | ਗ | ਰ | ਮ | ਪ | ਨੁ | ਪ | ਧ | ਮ | ਗ | ਰ |
| ਭ | ਜਿ | S | ਪ | ਏ | S | ਹ | ਰਿ | ਸ | ਰ | ਣਾ | ਈ | ਰਾ | ਮ |
| × | | 2 | | 0 | | 3 | | 0 | | 4 | | 0 | |

### ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| ਮਮ | ਮ | ਮ | ਪ | ਪ | - | ਨ | ਨ | ਸਂ | ਸਂ | ਰਂ | - | ਸਂ | - |
| ਅਰ | ਦਾ | ਸਿ | ਕ | ਰੀ | S | ਗੁ | ਰ | ਪੂ | ਰੇ | ਆ | S | ਗੈ | S |
| ਸਂ | ਰਂ | ਸਂ | ਨੁ | ਪਪ | - | ਧ | ਨੁ | ਪ | ਧ | ਮ | ਮ | ਗਰ | ਸਨ਼ |
| ਰ | ਖਿ | S | ਲੇ | ਵਹੁ | S | ਦੇ | S | ਹੁ | ਵ | ਡਾ | ਈ | ਰਾS | ਮS |
| × | | 2 | | 0 | | 3 | | 0 | | 4 | | 0 | |

ਤਾਨਾਂ ਤੇ ਤਿਹਾਈਆਂ:-

1) ਸਰ ਨ਼ਸ ਰਮ ਪਧ ਨੁਪ ਮਪ ਨਸਂ ਰਂਸਂ ਨੁਪ ਧਨੁ ਪਧ ਪਮ ਗਰ ਸਨ਼

2) ਰਮ ਪਧ ਮਗ ਰਸ ਨ਼ਸ ਰਮ ਪਨ ਸਂਰਂ ਨਸਂ ਨੁਪ ਪਧ ਮਗ ਰਸ ਨ਼ਸ

1) 7ਵੀਂ ਮਾਤਰ ਤੋਂ | ਧਧ ਪ - ਧਧ ਪ - ਧਧ ਪ | ਇਹ 8 ਮਾਤਰਾਂ ਤਿੰਨ ਵਾਰ ਗਾ ਕੇ
| ਜਲ ਤਾ S ਜਲ ਤਾ S ਜਲ ਤਾ | ਫਿਰ ਸੱਮ ਤੇ ਆਉਣਾ ਹੈ।

2) ਪਹਿਲੀ ਮਾਤਰ ਤੋਂ | ਰ ਰ ਮ ਪ - ਰ ਰ ਮ ਪ - ਰ ਰ ਮ ਪ | 14ਵੀਂ ਤੱਕ ਇਹ ਟੁਕੜਾ
| ਏ ਹੁ ਜ ਗੁ S ਏ ਹੁ ਜ ਗੁ S ਏ ਹੁ ਜ ਗੁ | ਲੈ ਕੇ ਸੱਮ ਤੇ ਆਉਣਾ ਹੈ।

3) 11ਵੀਂ ਮਾਤਰ ਤੋਂ | ਗਗ ਰ ਗ ਰ ਸ ਨ਼ | ਇਸ ਛੇ ਮਾਤਰਾਂ ਦੇ ਟੁਕੜੇ ਨੂੰ ਬਰਾਬਰ ਦੀ ਲੈਅ ਵਿੱਚ
| ਜਲ ਤਾ ਦੇ ਖਿ ਕੈ S | ਤਿੰਨ ਵਾਰ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ।

## ਵਡਹੰਸੁ ਮਹਲਾ ੫ ਘਰੁ ੧ ੧ੴ ਸਤਿਗੁਰ ਪ੍ਰਸਾਦਿ।। (੫੬੨)

ਅਤਿ ਊਚਾ ਤਾ ਕਾ ਦਰਬਾਰਾ।। ਅੰਤੁ ਨਾਹੀ ਕਿਛੁ ਪਾਰਾਵਾਰਾ।। ਕੋਟਿ ਕੋਟਿ ਕੋਟਿ ਲਖ ਧਾਵੈ।। ਇਕੁ ਤਿਲੁ ਤਾ ਕਾ ਮਹਲੁ ਨ ਪਾਵੈ।।੧।। ਸੁਹਾਵੀ ਕਉਣੁ ਸੁ ਵੇਲਾ ਜਿਤੁ ਪ੍ਰਭ ਮੇਲਾ।।੧।। ਰਹਾਉ।। ਲਾਖ ਭਗਤ ਜਾ ਕਉ ਆਰਾਧਹਿ।। ਲਾਖ ਤਪੀਸਰ ਤਪੁ ਹੀ ਸਾਧਹਿ।। ਲਾਖ ਜੋਗੀਸਰ ਕਰਤੇ ਜੋਗਾ।। ਲਾਖ ਭੋਗੀਸਰ ਭੋਗਹਿ ਭੋਗਾ।।੨।। ਘਟਿ ਘਟਿ ਵਸਹਿ ਜਾਣਹਿ ਥੋਰਾ।। ਹੈ ਕੋਈ ਸਾਜਣੁ ਪਰਦਾ ਤੋਰਾ।। ਕਰਉ ਜਤਨ ਜੇ ਹੋਇ ਮਿਹਰਵਾਨਾ।। ਤਾ ਕਉ ਦੇਈ ਜੀਉ ਕੁਰਬਾਨਾ।।੩।। ਫਿਰਤ ਫਿਰਤ ਸੰਤਨ ਪਹਿ ਆਇਆ।। ਦੂਖ ਭ੍ਰਮੁ ਹਮਾਰਾ ਸਗਲ ਮਿਟਾਇਆ।। ਮਹਲਿ ਬੁਲਾਇਆ ਪ੍ਰਭ ਅੰਮ੍ਰਿਤੁ ਭੂੰਚਾ।। ਕਹੁ ਨਾਨਕ ਪ੍ਰਭੁ ਮੇਰਾ ਊਚਾ।।੪।।੧।।

ਪਦ ਅਰਥ:- ਪਾਰਾਵਾਰਾ-ਪਰਲਾ ਉਰਲਾ ਬੰਨਾ। ਕੋਟਿ-ਕ੍ਰੋੜਾਂ ਵਾਰੀ। ਲਖ-ਲੱਖ ਵਾਰੀ। ਧਾਵੈ-ਦੌੜਦਾ ਫਿਰੇ, ਜਤਨ ਕਰਦਾ ਫਿਰੇ। ਇਕੁ ਤਿਲੁ-ਰਤਾ ਭਰ ਵੀ। ਸੁਹਾਵੀ-ਸੁਹਣੀ ਘੜੀ। ਮੇਲਾ-ਮਿਲਾਪ। ਤਪੀਸਰ- ਵੱਡੇ ਵੱਡੇ ਤਪੀ। ਸਾਧਹਿ-ਸਾਧਦੇ ਹਨ। ਘਟਿ-ਸਰੀਰ। ਥੋਰਾ-ਥੋੜੇ ਬੰਦੇ। ਤੋਰਾ-ਤੋੜਿਆ। ਦੇਈ- ਮੈਂ ਦਿੰਦਾ ਹਾਂ। ਮਹਲਿ- ਹਜ਼ੂਰੀ ਵਿੱਚ। ਭੂੰਚਾ-ਛਕਿਆ, ਪੀਤਾ।

## ਰਾਗੁ ਵਡਹੰਸੁ ਮੱਤ ਤਾਲ ਮਾਤਰਾਂ-9 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| ਗ | ਰ | ਸ | ਨ਼ਨ਼ | ਸ | ਰਮ | ਪ | ਨ਼ | ਪ |
| ਸੁ | ਹਾ | ਵੀ | ਕਉ | ਣੁ | ਸੁS | ਵੇ | ਲਾ | S |
| ਮਪ | ਨ | ਸੰਸੰ | ਨ਼ | ਪ | ਧਮ | ਗਰ | ਸਨ਼ | ਸ |
| ਜਿS | ਤੁ | ਪ੍ਰ | ਭ | S | ਮੇS | SS | ਲਾS | S |
| × | | 2 | | | 3 | | | |

### ਅੰਤਰਾ

| | | | | | | | | |
|---|---|---|---|---|---|---|---|---|
| ਮ | ਪ | ਨ | ਨ | ਸੰ | ਰੰ | ਸੰਸੰ | ਨ | ਸੰ |
| ਅ | ਤਿ | ਊ | ਚਾ | ਤਾ | ਕਾ | ਦਰ | ਬਾ | ਰਾ |
| ਸੰਰੰ | ਸੰ | ਨ਼ | ਪ | ਧਧ | ਮ | ਗਰ | ਸਨ਼ | ਸ |
| ਅੰS | ਤੁ | ਨਾ | ਹੀ | ਕਿਛੁ | ਪਾ | ਰਾS | ਵਾS | ਰਾ |
| × | | 2 | | | 3 | | | |

ਤਾਨਾਂ ਤੇ ਤਿਹਾਈਆਂ:-

1) ਮਪਮਪ ਮਗਰਸ ਮਪਮਪ ਧਨ਼ਪਧ ਮਗਰਸ ਮਪਮਪ ਨਸੰਨ਼ਪ ਧਮਗਰ ਸਨ਼ਸ-

2) ਪਧਮਗ ਰਸਨ਼ਸ ਪਧਨ਼ਪ ਪਧਮਗ ਰਸਨ਼ਸ ਨਸੰਰੰਸੰ ਨ਼ਨ਼ਪਪ ਪਧਮਗ ਰਸਨ਼ਸ

1) ਚੌਥੀ ਮਾਤਰ ਤੋਂ ਚੌਥੀ-ਪੰਜਵੀਂ 2 ਮਾਤਰਾਂ ਦੇ ਟੁਕੜੇ ਨੂੰ ਤਿੰਨ ਵਾਰ ਬਰਾਬਰ ਦੀ ਲੈਅ ਵਿੱਚ ਗਾ ਕੇ ਸੱਮ ਤੇ ਆਉਣਾ ਹੈ।

2) ਚੌਥੀ ਮਾਤਰ ਤੋਂ | ਨ਼ਨ਼ ਸਸ ਨ਼ਨ਼ ਸਨ਼ ਨ਼- ਨ਼ਨ਼ / ਕਉ ਣੁਸੁ ਵੇਲਾ Sਵੇ ਲਾS ਵੇਲਾ | ਇਸ 6 ਮਾਤਰਾਂ ਦੇ ਟੁਕੜੇ ਨੂੰ ਲੈ ਕੇ ਸੱਮ ਤੇ ਆਉਣਾ ਹੈ।

3) ਚੌਥੀ ਮਾਤਰ ਤੋਂ | ਗਗ ਰ ਸ ਨ਼ ਸ / ਕਉ ਣੁ ਸੁ ਵੇ ਲਾ | ਇਸ 5 ਮਾਤਰਾਂ ਦੇ ਟੁਕੜੇ ਨੂੰ ਬਰਾਬਰ ਦੀ ਲੈਅ ਵਿੱਚ ਤਿੰਨ ਵਾਰ ਗਾ ਕੇ ਸੱਮ ਤੇ ਖਤਮ ਕਰਨਾ ਹੈ।

## ਵਡਹੰਸੁ ਮਹਲਾ ੫ (੫੬੩)

ਵਿਸਰੁ ਨਾਹੀ ਪ੍ਰਭ ਦੀਨ ਦਇਆਲਾ।। ਤੇਰੀ ਸਰਣਿ ਪੂਰਨ ਕਿਰਪਾਲਾ।।੧।। ਰਹਾਉ।। ਜਹ ਚਿਤਿ ਆਵਹਿ ਸੋ ਥਾਨੁ ਸੁਹਾਵਾ।। ਜਿਤੁ ਵੇਲਾ ਵਿਸਰਹਿ ਤਾ ਲਾਗੈ ਹਾਵਾ।।੧।। ਤੇਰੇ ਜੀਅ ਤੂ ਸਦ ਹੀ ਸਾਥੀ।। ਸੰਸਾਰ ਸਾਗਰ ਤੇ ਕਢੁ ਦੇ ਹਾਥੀ।।੨।। ਆਵਣੁ ਜਾਣਾ ਤੁਮ ਹੀ ਕੀਆ।। ਜਿਸੁ ਤੂ ਰਾਖਹਿ ਤਿਸੁ ਦੂਖੁ ਨ ਥੀਆ।।੩।। ਤੂ ਏਕੋ ਸਾਹਿਬੁ ਅਵਰੁ ਨ ਹੋਰਿ।। ਬਿਨਉ ਕਰੈ ਨਾਨਕੁ ਕਰ ਜੋਰਿ।।੪।।੭।।

ਪਦ ਅਰਥ:- ਜਹ ਚਿਤਿ-ਜਿਸ ਚਿੱਤ ਵਿੱਚ। ਥਾਨੁ-ਹਿਰਦਾ। ਹਾਵਾ-ਹਾਉਕਾ। ਹਾਥੀ-ਹੱਥ ਦੇ ਕੇ। ਆਵਣੁ ਜਾਣਾ- ਜਨਮ ਮਰਨ ਦਾ ਗੇੜ। ਕਰ-ਦੋਵੇਂ ਹੱਥ। ਜੋਰਿ-ਜੋੜ ਕੇ।

## ਰਾਗੁ ਵਡਹੰਸੁ ਝਪ ਤਾਲ ਮਾਤਰਾਂ-10 ਵਿਲੰਬਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਪ | ਪਪ | ਧ | ਮ | ਮਮ | ਗ | ਰ | ਸਸ | ਨ਼ | ਸ |
| ਵਿ | ਸਰੁ | ਨਾ | ਹੀ | ਪ੍ਰਭ | ਦੀ | ਨ | ਦਇ | ਆ | ਲਾ |
| ਰ | ਮ | ਪ | ਨ | ਸੰ | ਨੁ | ਪਪ | ਧਧ | ਮ | ਗਰ |
| ਤੇ | ਰੀ | ਸ | ਰ | ਣਿ | ਪੂ | ਰਨ | ਕਿਰ | ਪਾ | ਲਾS |
| × | | 2 | | | 0 | | 3 | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਮਮ | ਮਮ | ਪ | ਪਪ | ਨ | ਸੰ | ਨ | ਸੰ | ਸੰ | ਸੰ |
| ਜਹ | ਚਿਤਿ | ਆ | ਵਹਿ | ਸੋ | ਥਾ | ਨੁ | ਸੁ | ਹਾ | ਵਾ |
| ਸੰਸੰ | ਰੰਰੰ | ਨ | ਸੰ | ਸੰਸੰ | ਨੁ | ਪ | ਧ | ਨੁ | ਪ |
| ਜਿਤੁ | ਵੇਲਾ | ਵਿ | ਸ | ਰਹਿ | ਤਾ | ਲਾ | ਗੈ | ਹਾ | ਵਾ |
| ਪਪ | ਪਪ | ਧ | ਮਪ | ਮਮ | ਗ | ਰ | ਸ | ਨ਼ | ਸ |
| ਜਿਤੁ | ਵੇਲਾ | ਵਿ | ਸS | ਰਹਿ | ਤਾ | ਲਾ | ਗੈ | ਹਾ | ਵਾ |
| × | | 2 | | | 0 | | 3 | | |

ਤਾਨਾਂ ਤੇ ਤਿਹਾਈਆਂ:-

1) ਸਰਮਪ ਧਮਗਰ ਰਮਪਧ ਨੁਪਧਮ ਗਰਮਪ ਨਸੰਰੰਸੰ ਨੁਪਧਮ ਗਰਨਸੰ ਨੁਪਧਮ ਗਰਨ਼ਸ

2) ਸਰਮਪ ਮਗਰਸ ਰਮਪਧ ਪਮਗਰ ਮਪਨਸੰ ਨੁਪਧਮ ਪਨਸੰਰੰ ਨਸੰਨੁਪ ਧਪਮਮ ਗਰਸਨ਼

1) 6ਵੀਂ ਤੋਂ 10ਵੀਂ ਮਾਤਰ ਤੱਕ | ਗਰ - ਸਸ - ਨ਼ਸ | ਇਹ 5 ਮਾਤਰਾਂ ਦਾ ਟੁਕੜਾ ਲੈ ਕੇ
| ਦੀਨ S ਦੀਨ S ਦੀਨ | ਸੱਮ ਤੇ ਆਉਣਾ ਹੈ।

2) 5ਵੀਂ ਮਾਤਰ ਤੋਂ | ਗਗ ਰ ਸਸ ਨ਼ ਪ੍ਨ਼ ਸ | ਇਹ 6 ਮਾਤਰਾਂ ਦਾ ਟੁਕੜਾ ਲੈ ਕੇ
| ਦਇਆ ਲਾ ਦਇਆ ਲਾ ਦਇਆ ਲਾ | ਸੱਮ ਤੇ ਆਉਣਾ ਹੈ।

3) ਬੰਦਸ਼ ਅਨੁਸਾਰ 6ਵੀਂ ਤੋਂ 10ਵੀਂ ਮਾਤਰ ਤੱਕ ਦੀ ਤੁਕ 6ਵੀਂ ਮਾਤਰ ਤੋਂ ਤਿੰਨ ਵਾਰ ਗਾ ਕੇ ਸੱਮ ਤੇ ਆਉਣਾ ਹੈ।

(ਵਡਹੰਸ ਕੀ ਵਾਰ ਮਹਲਾ ੪) (੫੮੫)

ਮ:੩।। ਮੈ ਜਾਨਿਆ ਵਡ ਹੰਸੁ ਹੈ ਤਾ ਮੈ ਕੀਆ ਸੰਗੁ।। ਜੇ ਜਾਣਾ ਬਗੁ ਬਪੁੜਾ ਤ ਜਨਮਿ ਨ ਦੇਦੀ ਅੰਗੁ।।੨।।

ਪਦ ਅਰਥ:- ਵਡ ਹੰਸੁ- ਰਾਜ ਹੰਸੁ, ਭਾਵ ਵੱਡਾ ਸੰਤ। ਸੰਗੁ- ਸਾਥ ਕੀਤਾ। ਬਗੁ- ਬਗਲਾ, ਪਖੰਡੀ ਮਨੁੱਖ। ਜਨਮਿ-ਜਨਮ ਤੋਂ ਹੀ, ਮੁਢ ਤੋਂ ਹੀ। ਦੇਦੀ ਅੰਗੁ- ਪਾਸ ਨਾ ਬੈਠਦੀ।

**ਅਸਥਾਈ ਰਾਗੁ ਵਡਹੰਸੁ ਏਕ ਤਾਲ ਮਾਤਰਾਂ-12 ਵਿਲੰਬਿਤ ਲੈਅ**

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | | | | | | | ਮਪਧਮ | ਗਰਸਨ਼ |
| | | | | | | | | | | ਮੈSSS | ਜਾਨਿਆS |
| ਸਸ | ਗਰਸਨ਼ | ਪ਼ਨ਼ | ਸ-ਰਸ | ਰਮ | ਪ-ਮਪ | ਨ਼ਪ | ਧਨ਼ਪ- | ਧਪਮ- | ਗਰਸਨ਼ | | |
| ਵਡ | ਹੰSਸੁ | ਹੈS | ਤਾSSS | ਮੈS | ਕੀSSS | ਆS | ਸੰSSS | ਗੁSSS | SSSS | | |
| × | | 0 | | 2 | | 0 | | 3 | | 4 | |

**ਅੰਤਰਾ**

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | | | | | | | ਮਪਨ਼ਪ | ਮਪਨ- |
| | | | | | | | | | | ਜੇSSS | ਜਾSਣਾS |
| ਸੰ-ਨਸੰ | ਰੰਸੰ | ਪਨਸੰਰੰ | ਸੰ-ਨਸੰ | ਸੰਨ਼ਪ- | ਧਨ਼ਪ- | ਪਧ | ਮ- | ਧਮਗਰ | ਸਨ਼ | | |
| ਬSਗੁS | ਬਪੁ | ੜਾSSS | ਤSSS | ਜਨਮਿS | ਨSSS | ਦੇS | ਦੀS | ਅੰSSS | ਗੁS | | |
| × | | 0 | | 2 | | 0 | | 3 | | 4 | |

**ਅਲਾਪ, ਤਾਨਾਂ ਤੇ ਤਿਹਾਈਆਂ:-**

1) ਸ-ਨ਼ਸ ਗਰਸਨ਼ ਸਰ ਮਪ ਧਨ਼ਪ- ਪਧਮ- ਗਰਸਨ਼ ਪ਼ਨ਼ਸ-

2) ਸਰਸ- ਰਮਪ- ਪਨ਼ਪ- ਮਪਨ- ਸੰ-ਨਸੰ ਧਨ਼ਪ- ਪਧਮ- ਗਰਸਨ਼

1) ਸਰਸਰਨ਼ਸਰਪ ਮਗਰਸਨ਼ਨ਼ਸ- ਰਮਰਮਪਪਮਪ ਧਨ਼ਪਪਧਪਮਮ ਪਨਪਨਸੰਸੰਨਸੰ ਸੰਰੰਸੰਸੰਨ਼ਨ਼ਪਪ ਪਧਪਧਨ਼ਪਧਪ ਮ-ਪਮਗਰਸਨ਼

2) ਰਮਪਰਮਪਰਮ ਪਧਪਮਗਰਸਨ਼ ਪਨਸੰਪਨਸੰਪਨ ਸੰਨ਼ਪ-ਧਪਮਪ ਨਸੰਰੰਨਸੰਰੰਨਸੰ ਰੰਰੰਸੰਰੰਸੰਸੰਨ਼ਪ ਸੰਰੰਮੰਸੰਰੰਮੰਸੰਰੰ ਮੰਗੰਰੰਸੰਨਸੰਨ਼ਪ ਧਨ਼ਪਧਮਗਰਸ

1) ਬੰਦਸ਼ ਅਨੁਸਾਰ 11ਵੀਂ ਮਾਤਰ ਨੂੰ 9ਵੀਂ, 10ਵੀਂ ਤੇ 11ਵੀਂ ਮਾਤਰ ਤੇ ਗਾ ਕੇ ਨਾਲ ਹੀ 12ਵੀਂ ਮਾਤਰ ਤੇ ਜਾਨਿਆS ਨੂੰ ਜੋੜ ਕੇ ਸੱਮ ਤੇ ਆਉਣਾ ਹੈ।

2) 11ਵੀਂ ਤੇ 12ਵੀਂ ਮਾਤਰ ਨੂੰ ਬੰਦਸ਼ ਅਨੁਸਾਰ ਦੁਗੁਨ ਵਿੱਚ 10ਵੀਂ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਲੈ ਕੇ ਸੱਮ ਤੇ ਆਉਣਾ ਹੈ।

(ਵਡਹੰਸ ਕੀ ਵਾਰ ਮਹਲਾ ੪) (੫੯੪)

ਸਲੋਕੁ ਮ:੩।। ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ।। ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ।। ਹਉਮੈ ਮੈਲੁ ਨ ਚੁਕਈ ਨਾਮਿ ਨ ਲਗੈ ਪਿਆਰੁ।। ਇਕਿ ਆਪੇ ਬਖਸਿ ਮਿਲਾਇਅਨੁ ਦੁਬਿਧਾ ਤਜਿ ਵਿਕਾਰ।। ਨਾਨਕ ਇਕਿ ਦਰਸਨੁ ਦੇਖਿ ਮਰਿ ਮਿਲੇ ਸਤਿਗੁਰ ਹੇਤਿ ਪਿਆਰਿ।।੧।।

ਪਦ ਅਰਥ:- ਹਉਮੈ-ਅਹੰਕਾਰ। ਦੁਬਿਧਾ-ਦੁਚਿੱਤਾਪਨ, ਮੇਰ-ਤੇਰ। ਮਰਿ ਮਿਲੇ-ਆਪਾ ਗਵਾ ਕੇ ਹਰੀ ਵਿੱਚ ਮਿਲ ਗਏ ਹਨ।

**ਰਾਗੁ ਵਡਹੰਸੁ ਚਾਰ ਤਾਲ ਮਾਤਰਾਂ-12 ਵਿਲੰਬਿਤ ਲੈਅ**

**ਅਸਥਾਈ**

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਰ | ਰ | ਮ | ਪ | ਮ | - | ਗ | ਰ | ਸ | ਨ਼ | ਨ਼ | ਸ |
| ਸ | ਤਿ | ਗੁ | ਰ | ਨੋ | S | ਸ | ਭੁ | ਕੋ | ਵੇ | ਖ | ਦਾ |

## ਰਾਗੁ ਵਡਹੰਸੁ

| | | | | | | | | | | | |
|---|---|---|---|---|---|---|---|---|---|---|---|
| ਪ | ਨ | ਸੰ | ਨੁ | ਪ | ਧ | ਪ | ਮ | ਗ | ਰ | ਸ | ਨ਼ |
| ਜੇ | ਤਾ | S | ਜ | ਗ | ਤੁ | ਸੰ | ਸਾ | S | ਰੁ | S | S |
| × | | 0 | | 2 | | 0 | | 3 | | 4 | |

### ਅੰਤਰਾ

| | | | | | | | | | | | |
|---|---|---|---|---|---|---|---|---|---|---|---|
| ਮ | ਪ | ਨੁ | ਪ | ਮ | ਪ | ਨ | ਨ | ਸੰ | ਸੰ | ਰੰ | ਸੰ |
| ਡਿ | ਠੈ | S | ਮੁ | ਕ | ਤਿ | ਨ | ਹੋ | ਵ | ਈ | S | S |
| ਪ | ਨ | ਸੰ | ਰੰ | ਸੰ | ਸੰ | ਨੁ | ਪ | ਧਪ | ਮ | ਗ | ਰ |
| ਜਿ | ਚ | ਰੁ | ਸ | ਬ | ਦਿ | ਨ | ਕ | ਰੇS | ਵੀ | ਚਾ | ਰੁ |
| × | | 0 | | 2 | | 0 | | 3 | | 4 | |

**ਲੈਅਕਾਰੀਆਂ:-**

1) ਦੁਗੁਨ- ਅਸਥਾਈ ਦੀਆਂ ਦੋਵੇਂ ਲਾਈਨਾਂ ਦੁਗੁਨ ਵਿੱਚ, ਨਾਲ ਹੀ ਪਹਿਲੀ ਲਾਈਨ ਫਿਰ ਦੁਗੁਨ ਵਿੱਚ ਫਿਰ 7ਵੀਂ ਤੋਂ 12 ਮਾਤਰ ਤੱਕ ਦੇ ਟੁਕੜੇ ਨੂੰ ਦੋ ਵਾਰ ਦੁਗੁਨ ਵਿੱਚ ਗਾ ਕੇ ਸੱਮ ਤੇ ਖਤਮ ਕਰਨਾ ਹੈ।

2) ਦੁਗੁਨ-ਚੌਗੁਨ-ਅਸਥਾਈ ਦੀ ਪਹਿਲੀ ਲਾਈਨ ਨੂੰ ਦੁਗੁਨ ਵਿੱਚ ਲੈ ਕੇ ਫਿਰ ਚੌਗੁਨ ਵਿੱਚ ਲੈ ਕੇ 7ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ ਵੀ ਦੋ ਵਾਰ ਚੌਗੁਨ ਵਿੱਚ ਲੈ ਕੇ ਸੱਮ ਤੇ ਮੁਕਾ ਕਰਨਾ ਹੈ।

3) ਤਿਗੁਨ-ਛੇਗੁਨ-ਅਸਥਾਈ ਦੀਆਂ ਦੋਵੇਂ ਲਾਈਨਾਂ ਤਿਗੁਨ ਵਿੱਚ ਗਾ ਕੇ ਫਿਰ ਪਹਿਲੀ ਲਾਈਨ ਛੇਗੁਨ ਵਿੱਚ ਗਾ ਕੇ ਫਿਰ 7ਵੀਂ ਤੋਂ 12ਵੀਂ ਮਾਤਰ ਤੱਕ ਦੇ ਟੁਕੜੇ ਨੂੰ ਦੋ ਵਾਰ ਛੇਗੁਨ ਵਿੱਚ ਗਾ ਕੇ ਸੱਮ ਤੇ ਆਉਣਾ ਹੈ।

### ਵਡਹੰਸੁ ਮਹਲਾ ੫ (੫੬੨-੬੩)

ਤੂ ਬੇਅੰਤੁ ਕੋ ਵਿਰਲਾ ਜਾਣੈ।। ਗੁਰ ਪ੍ਰਸਾਦਿ ਕੋ ਸਬਦਿ ਪਛਾਣੈ।।੧।। ਸੇਵਕ ਕੀ ਅਰਦਾਸਿ ਪਿਆਰੇ ।। ਜਪਿ ਜੀਵਾ ਪ੍ਰਭ ਚਰਣ ਤੁਮਾਰੇ।।੧।।ਰਹਾਉ।। ਦਇਆਲ ਪੁਰਖ ਮੇਰੇ ਪ੍ਰਭ ਦਾਤੇ।। ਜਿਸਹਿ ਜਨਾਵਹੁ ਤਿਨਹਿ ਤੁਮ ਜਾਤੇ।।੨।। ਸਦਾ ਸਦਾ ਜਾਈ ਬਲਿਹਾਰੀ।। ਇਤ ਉਤ ਦੇਖਉ ਓਟ ਤੁਮਾਰੀ।।੩।। ਮੋਹਿ ਨਿਰਗੁਣ ਗੁਣੁ ਕਿਛੂ ਨ ਜਾਤਾ।। ਨਾਨਕ ਸਾਧੂ ਦੇਖਿ ਮਨੁ ਰਾਤਾ।।੪।।੩।।

ਪਦ ਅਰਥ:- ਜਨਾਵਹੁ-ਤੂੰ ਸਮਝ ਦੇਂਦਾ ਹੈਂ। ਤੁਮ ਜਾਤੇ- ਤੇਰੇ ਨਾਲ ਸਾਂਝ ਪਾਈ ਹੈ। ਇਤ-ਇਸ ਲੋਕ ਵਿੱਚ। ਉਤ-ਪਰਲੋਕ ਵਿੱਚ। ਸਾਧੂ-ਗੁਰੂ। ਰਾਤਾ-ਰੰਗਿਆ ਗਿਆ ਹੈ।

### ਰਾਗੁ ਵਡਹੰਸੁ ਜੈ ਤਾਲ ਮਾਤਰਾਂ-13 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 |
|---|---|---|---|---|---|---|---|---|---|---|---|---|
| ਮ | ਪ | ਧ | ਨੁ | ਪ | ਧ | ਪ | ਮ | ਮ | ਗ | ਰ | ਸ | ਨ਼ |
| ਸੇ | S | ਵ | ਕ | ਕੀ | ਅ | ਰ | ਦਾ | ਸਿ | ਪਿ | ਆ | ਰੇ | S |
| ਪ਼ | ਨ਼ | ਸ | ਰ | ਸ | ਰਰ | ਮ | ਪ | ਨੁ | ਪ | ਧ | ਮਗ | ਰ |
| ਜ | ਪਿ | ਜੀ | S | ਵਾ | ਪ੍ਰ | ਭ | ਚ | ਰ | ਣ | ਤੁ | ਮਾS | ਰੇ |
| × | | | | | 2 | | | | 3 | | 4 | |

### ਅੰਤਰਾ

| | | | | | | | | | | | | |
|---|---|---|---|---|---|---|---|---|---|---|---|---|
| ਰ | ਮ | ਪ | ਨੁ | ਪ | ਨ | ਨ | ਸੰ | ਸੰ | ਰੰ | ਸੰ | ਨ | ਸੰ |
| ਤੂ | S | ਬੇ | ਅੰ | ਤੁ | ਕੋ | ਵਿ | ਰ | ਲਾ | ਜਾ | S | ਣੈ | S |

| | | | | | | | | | | | |
|---|---|---|---|---|---|---|---|---|---|---|---|
| ਪ | ਰੰ | ਸੰਸੰ | ਰੰ | ਸੰ | ਨੁ | ਪ | ਧਨੁ | ਪ | ਧ | ਮ | ਗ | ਰ |
| ਗੁ | ਰ | ਪ੍ਰ | ਸਾ | ਦਿ | ਕੋ | ਸ | ਬS | ਦਿ | ਪ | ਛਾ | ਣੈ | S |
| × | | | | | 2 | | | | 3 | | 4 | |

**ਤਾਨਾਂ ਤੇ ਤਿਹਾਈਆਂ:-**

1) ਸਰਮਪ ਧਨੁਪਪ ਪਧਮਗ ਰਸਨ਼ਸ ਰਮਪਧ ਨੁਪਨਸੰ ਨੁਪਧਪ ਮਗਰ- ਮਪਧਨੁ ਪਪਨਸੰ ਰੰਸੰਨੁਪ ਧਮਗਰ ਸ-ਨ਼ਸ

2) ਗਰਸਗ ਰਸਨ਼ਨ਼ ਮਗਰਸ ਪਪਮਪ ਪਮਗਰ ਧਮਗਰ ਨੁਨੁਪਨੁ ਨੁਪਧਨੁ ਪਧਮਪ ਨਨਸੰਨ ਨਸੰਨੁਪ ਧਨੁਪਧ ਮਮਗਰ

1) 6ਵੀਂ ਮਾਤਰ ਤੋਂ | ਧਧ ਪਪ ਮਮ ਮ ਗਗ ਰ ਸਸ ਨ਼ | ਇਹ 8 ਮਾਤਰਾਂ ਲੈ ਕੇ ਸੱਮ ਤੇ
| ਅਰ ਦਾਸਿ ਪਿਆ ਰੇ ਪਿਆ ਰੇ ਪਿਆ ਰੇ | ਆਉਣਾ ਹੈ।

2) ਦੂਜੀ ਮਾਤਰ ਤੇ S ਦੀ ਥਾਂ ਤੇ ਸੇ ਦਾ ਉਚਾਰਨ ਕਰਨਾ ਹੈ ਤੇ ਦੂਜੀ ਤੋਂ 5ਵੀਂ ਮਾਤਰ ਦਾ ਟੁਕੜਾ ਸੇ ਵ ਕ ਕੀ ਬਰਾਬਰ ਦੀ ਲੈਅ ਵਿੱਚ ਤਿੰਨ ਵਾਰ ਲੈ ਕੇ ਸੱਮ ਤੇ ਆਉਣਾ ਹੈ।

## ਵਡਹੰਸੁ ਮ: ੫ (੫੬੩)

ਅੰਤਰਜਾਮੀ ਸੋ ਪ੍ਰਭੁ ਪੂਰਾ।। ਦਾਨੁ ਦੇਇ ਸਾਧੂ ਕੀ ਧੂਰਾ।।੧।। ਕਰਿ ਕਿਰਪਾ ਪ੍ਰਭ ਦੀਨ ਦਇਆਲਾ।। ਤੇਰੀ ਓਟ ਪੂਰਨ ਗੋਪਾਲਾ।।੧।।ਰਹਾਉ।। ਜਲਿ ਥਲਿ ਮਹੀਅਲਿ ਰਹਿਆ ਭਰਪੂਰੇ।। ਨਿਕਟਿ ਵਸੈ ਨਾਹੀ ਪ੍ਰਭੁ ਦੂਰੇ।।੨।। ਜਿਸ ਨੋ ਨਦਰਿ ਕਰੇ ਸੋ ਧਿਆਏ।। ਆਠ ਪਹਰ ਹਰਿ ਕੇ ਗੁਣ ਗਾਏ।।੩।। ਜੀਅ ਜੰਤ ਸਗਲੇ ਪ੍ਰਤਿਪਾਰੇ।। ਸਰਨਿ ਪਰਿਓ ਨਾਨਕ ਹਰਿ ਦੁਆਰੇ।।੪।।੪।।

ਪਦ ਅਰਥ:- ਅੰਤਰਜਾਮੀ-ਦਿਲ ਦੀ ਜਾਣਨ ਵਾਲਾ। ਦਾਨੁ-ਬਖਸ਼ੀਸ਼। ਸਾਧੂ-ਗੁਰੂ। ਧੂਰਾ-ਚਰਨਾਂ ਦੀ ਧੂੜ। ਗੋਪਾਲਾ- ਹੇ ਸ੍ਰਿਸ਼ਟੀ ਦੇ ਪਾਲਣਹਾਰ। ਜਲਿ- ਪਾਣੀ। ਥਲਿ-ਧਰਤੀ। ਮਹੀਅਲਿ- ਆਕਾਸ਼ ਵਿੱਚ। ਨਿਕਟਿ-ਨੇੜੇ। ਨਦਰਿ-ਮੇਹਰ ਦੀ ਨਿਗਾਹ।

### ਰਾਗੁ ਵਡਹੰਸੁ ਤਾਲ ਧਮਾਰ ਮਾਤਰਾਂ- 14 ਵਿਲੰਭਿਤ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| | | | | | ਅਸਥਾਈ | | ਸ | ਰ | ਸ | ਨ਼ਨ਼ | ਸ | ਪ਼ਪ਼ | ਨ਼ |
| | | | | | | | ਕ | ਰਿ | S | ਕਿਰ | ਪਾ | ਪ੍ਰ | ਭ |
| ਸ | ਰ | ਮ | ਪਪ | ਧ | ਨੁ | ਪ | ਪ | ਨ | ਸੰ | ਨੁ | - | ਪ | - |
| ਦੀ | S | ਨ | ਦਇ | ਆ | ਲਾ | S | ਤੇ | ਰੀ | S | ਓ | S | ਟ | S |
| ਧ | ਪ | ਮ | ਗ | ਰ | ਸ | ਨ਼ | | | | | | | |
| ਪੂ | ਰ | ਨ | ਗੋ | ਪਾ | ਲਾ | S | | | | | | | |
| | | | | | ਅੰਤਰਾ | | ਮ | ਪ | ਧ | ਨੁ | ਪ | ਨ | - |
| | | | | | | | ਅੰ | ਤ | ਰ | ਜਾ | S | ਮੀ | S |
| ਸੰ | ਸੰਸੰ | ਸੰ | ਸੰ | ਰੰ | ਨ | ਸੰ | ਸੰ | ਨੁ | ਪ | ਧਧ | ਨੁ | ਪ | - |
| ਸੋ | ਪ੍ਰ | ਭੁ | ਪੂ | S | ਰਾ | S | ਦਾ | S | ਨੁ | ਦੇਇ | S | S | S |
| ਧ | ਮ | ਮ | ਗ | ਰ | ਸ | ਨ਼ | | | | | | | |
| ਸਾ | ਧੂ | ਕੀ | ਧੂ | S | ਰਾ | S | | | | | | | |
| × | | | | | 2 | | 0 | | | 3 | | | |

## ਤਾਨਾਂ ਤੇ ਤਿਹਾਈਆਂ:-

1) ਸਰਸਰ ਗਰਸਨ਼ ਰਮਰਮ ਪਮਗਰ ਮਪਮਪ ਧਪਮਮ ਪਧਪਧ ਨੁਨੁਪਪ ਨਸਂਨਸਂ ਨੁਨੁਪਪ ਸਂਰਂਸਂਰਂ ਨਸਂਨੁਪ ਪਧਪਮ ਗਰਸਨ਼

2) ਪਪਮਪ ਪਮਧਮ ਗਰਧਧ ਪਧਧਪ ਧਨੁਪਪ ਸਂਸਂਨੁਸਂ ਸਂਨੁਪਧ ਨੁਪਰਂਰਂ ਸਂਰਂਰਂਸਂ ਰਂਸਂਨਸਂ ਨੁਨੁਪਨੁ ਨੁਪਧਨੁ ਪਧਮ- ਗਰਸਨ਼

| | | | | | | | | |
|---|---|---|---|---|---|---|---|---|
| 1) ਪਹਿਲੀ ਮਾਤਰ ਤੋਂ | ਸਸ | ਗਰ | ਸਨ਼ | ਗਰ | ਸਨ਼ | ਗਰ | ਸਨ਼ | ਇਹ 7 ਮਾਤਰਾਂ ਦੇ ਟੁਕੜੇ ਨੂੰ |
| | ਦੀਨ | ਦਇਆ | ਲਾS | ਦਇਆ | ਲਾS | ਦਇਆ | ਲਾS | ਗਾ ਕੇ ਫਿਰ ਮੁਖੜਾ ਲੈਣਾ ਹੈ |
| 2) ਅਠਵੀਂ ਮਾਤਰ ਤੋਂ | ਗਗ | ਰਰ | ਸ | ਸਨ਼ | -ਸ | ਨ਼- | ਸਨ਼ | ਇਹ 7 ਮਾਤਰਾਂ ਦਾ ਟੁਕੜਾ ਗਾ ਕੇ ਸੱਮ |
| | ਕਰਿ | ਕਿਰ | ਪਾ | ਪ੍ਰਭ | Sਪ੍ਰ | ਭS | ਪ੍ਰਭ | ਤੇ ਆਉਣਾ ਹੈ। |

3) 8ਵੀਂ ਤੋਂ 14ਵੀਂ ਮਾਤਰ ਦੇ ਟੁਕੜੇ ਨੂੰ 8ਵੀਂ ਮਾਤਰ ਤੋਂ ਬੰਦਸ਼ ਅਨੁਸਾਰ ਬਰਾਬਰ ਦੀ ਲੈਅ ਵਿੱਚ ਤਿੰਨ ਵਾਰ ਗਾ ਕੇ ਸੱਮ ਤੇ ਮੁਕਾ ਕਰਨਾ ਹੈ।

## ਵਡਹੰਸੁ ਮਹਲਾ ੫ (੫੬੨)

ਧਨੁ ਸੁ ਵੇਲਾ ਜਿਤੁ ਦਰਸਨੁ ਕਰਣਾ।। ਹਉ ਬਲਿਹਾਰੀ ਸਤਿਗੁਰ ਚਰਣਾ।।੧।। ਜੀਅ ਕੇ ਦਾਤੇ ਪ੍ਰੀਤਮ ਪ੍ਰਭ ਮੇਰੇ।। ਮਨੁ ਜੀਵੈ ਪ੍ਰਭ ਨਾਮੁ ਚਿਤੇਰੇ।।੧।। ਰਹਾਉ।। ਸਚੁ ਮੰਤ੍ਰੁ ਤੁਮਾਰਾ ਅੰਮ੍ਰਿਤ ਬਾਣੀ। ਸੀਤਲ ਪੁਰਖ ਦ੍ਰਿਸਟਿ ਸੁਜਾਣੀ।।੨।। ਸਚੁ ਹੁਕਮੁ ਤੁਮਾਰਾ ਤਖਤਿ ਨਿਵਾਸੀ।। ਆਇ ਨ ਜਾਵੈ ਮੇਰਾ ਪ੍ਰਭੁ ਅਬਿਨਾਸੀ।।੩।। ਤੁਮ ਮਿਹਰਵਾਨ ਦਾਸ ਹਮ ਦੀਨਾ।। ਨਾਨਕ ਸਾਹਿਬੁ ਭਰਪੁਰਿ ਲੀਣਾ।।੪।।੨।।

ਪਦ ਅਰਥ:- ਧਨੁ- ਭਾਗਾਂ ਵਾਲਾ। ਜੀਅ ਕੇ ਦਾਤੇ-ਹੇ ਜਿੰਦ ਦੇਣ ਵਾਲੇ। ਚਿਤੇਰੇ-ਚੇਤੇ ਕਰ ਕੇ। ਮੰਤ੍ਰੁ-ਉਪਦੇਸ਼। ਸੀਤਲ-ਸ਼ਾਂਤ, ਦ੍ਰਿਸਟਿ-ਨਜ਼ਰ। ਸੁਜਾਣੀ-ਚੰਗੀ ਪਰਖ ਵਾਲੀ। ਦੀਨਾ-ਨਿਮਾਣੇ। ਭਰਪੁਰਿ- ਭਰਪੂਰ, ਹਰ ਥਾਂ ਮੌਜੂਦ। ਲੀਣਾ-ਵਿਆਪਕ।

## ਰਾਗੁ ਵਡਹੰਸੁ ਤਾਲ ਪੰਚਮ ਸਵਾਰੀ ਮਾਤਰਾਂ-15 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 |
|---|---|---|---|---|---|---|---|---|---|---|---|---|---|---|
| | | | | | | | | | | | ਪਪ | ਧ | ਨੁ | ਪ |
| | | | | | | | | | | | ਜੀਅ | S | ਕੇ | S |
| ਧ- | ਪਮ | -- | ਪਪ | ਧਧ | ਮਮ | ਮ | ਗ | ਰ | ਸ | ਨ਼ | ਰ | ਮ | ਪ | ਪ |
| ਦਾS | Sਤੇ | SS | ਪ੍ਰੀ | ਤਮ | ਪ੍ਰ | ਭ | ਮੇ | S | ਰੇ | S | ਮ | ਨੁ | ਜੀ | ਵੈ |
| ਧਧ | -ਨੁ | -ਪ | ਨ | ਸਂ | ਨੁ | ਪ | ਧ | ਮ | ਗ | ਰ | | | | |
| ਪ੍ਰ | Sਭ | SS | ਨਾ | S | ਮੁ | S | ਚਿ | ਤੇ | ਰੇ | S | | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 |
|---|---|---|---|---|---|---|---|---|---|---|---|---|---|---|
| | | | | | | | | | | | ਮ | ਪ | ਨੁ | ਪ |
| | | | | | | | | | | | ਧ | ਨੁ | ਸੁ | S |
| ਨ | -ਸਂ | -- | ਪ | ਨ | ਸਂਸਂ | ਰਂਰਂ | ਨ | ਨ | ਸਂ | - | ਨਂਸਂ | ਰਂ | ਨ | ਸਂ |
| ਵੇ | Sਲਾ | SS | ਜਿ | ਤੁ | ਦਰ | ਸਨੁ | ਕ | ਰ | ਣਾ | S | ਹਉ | S | ਬ | ਲਿ |
| ਨੁ | -ਪ | -- | ਧ | ਨੁ | ਪ | ਧਂ | ਮ | ਗ | ਰ | ਸ | | | | |
| ਹਾ | Sਰੀ | SS | ਸ | ਤਿ | ਗੁ | ਰ | ਚ | ਰ | ਣਾ | S | | | | |
| × | | | 2 | | | | 3 | | | | 4 | | 5 | |

**ਤਾਨਾਂ ਤੇ ਤਿਹਾਈਆਂ:-**

1) ਸਰਮਗ ਰਸਨ਼ਸ ਰਮਪਮ ਗਰਸਨ਼ ਮਪਧਪ ਮਗਰਸ ਪਧਨੁਪ ਧਮਗਰ ਪਨਸੰਨੁ ਪਧਪਮ ਨਸੰਰੰਸੰ ਨਸੰਨੁਪ ਧਨੁਪਧ ਪਮਗਰ ਸਨ਼ਸ-

2) ਗਗਰਸ ਨ਼ਨ਼ਮਮ ਗਗਰਸ ਪਪਮਮ ਗਰਧਧ ਪਧਪਮ ਪਧਨੁਨੁ ਪਪਨਸੰ ਰੰਸੰਨਸੰ ਗੰਰੰਸੰਸੰ ਨਨਸੰਸੰ ਨੁਨੁਪਪ ਧਨੁਪਧ ਮਪਧਮ ਗਰਸਨ਼

1) 6ਵੀਂ ਮਾਤਰ ਤੋਂ | ਮਮ ਮਮ ਗਗ ਰਰ ਸਸ ਨ਼ਨ਼ | ਇਹ 6 ਮਾਤਰਾਂ ਦਾ ਟੁਕੜਾ ਲੈ ਕੇ ਮੁਖੜਾ
| ਪ੍ਰਭ ਮੇਰੇ ਪ੍ਰਭ ਮੇਰੇ ਪ੍ਰਭ ਮੇਰੇ | ਚੁੱਕਣਾ ਹੈ।

2) ਚੌਥੀ ਮਾਤਰ ਤੋਂ ਬੰਦਸ਼ ਅਨੁਸਾਰ ਜੀਅ S ਕੇ S ਇਸ ਚਾਰ ਮਾਤਰ ਦੇ ਟੁਕੜੇ ਨੂੰ ਤਿੰਨ ਵਾਰ ਗਾ ਕੇ ਸੱਮ ਲੈਣਾ ਹੈ।

3) ਪ੍ਰੀ ਤਮ ਪ੍ਰ ਭ ਮੇ S ਰੇ ਇਸ 7 ਮਾਤਰਾਂ ਦੇ ਟੁਕੜੇ ਨੂੰ ਬੰਦਸ਼ ਅਨੁਸਾਰ ਬਰਾਬਰ ਦੀ ਲੈਅ ਵਿੱਚ 6ਵੀਂ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਲਗਾਤਾਰ ਗਾ ਕੇ ਫਿਰ ਮੁਖੜਾ ਜੀਅ S ਕੇ S ਨੂੰ ਗਾ ਕੇ ਸੱਮ ਤੇ ਛਡਣਾ ਹੈ।

**ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥**

**ਰਾਗੁ ਵਡਹੰਸੁ ਮਹਲਾ ੧ ਘਰੁ ੧ (੫੫੭)**

ਅਮਲੀ ਅਮਲੁ ਨ ਅੰਬੜੈ ਮਛੀ ਨੀਰੁ ਨ ਹੋਇ॥ ਜੋ ਰਤੇ ਸਹਿ ਆਪਣੈ ਤਿਨ ਭਾਵੈ ਸਭੁ ਕੋਇ॥੧॥ ਹਉ ਵਾਰੀ ਵੰਞਾ ਘੰਨੀਐ ਵੰਞਾ ਤਉ ਸਾਹਿਬ ਕੇ ਨਾਵੈ॥੧॥ ਰਹਾਉ॥ ਸਾਹਿਬੁ ਸਫਲਿਓ ਰੁਖੜਾ ਅੰਮ੍ਰਿਤੁ ਜਾ ਕਾ ਨਾਉ॥ ਜਿਨ ਪੀਆ ਤੇ ਤ੍ਰਿਪਤ ਭਏ ਹਉ ਤਿਨ ਬਲਿਹਾਰੈ ਜਾਉ॥੨॥ ਮੈ ਕੀ ਨਦਰਿ ਨ ਆਵਹੀ ਵਸਹਿ ਹਭੀਆਂ ਨਾਲਿ॥ ਤਿਖਾ ਤਿਹਾਇਆ ਕਿਉ ਲਹੈ ਜਾ ਸਰ ਭੀਤਰਿ ਪਾਲਿ॥੩॥ ਨਾਨਕੁ ਤੇਰਾ ਬਾਣੀਆ ਤੂ ਸਾਹਿਬੁ ਮੈ ਰਾਸਿ॥ ਮਨ ਤੇ ਧੋਖਾ ਤਾ ਲਹੈ ਜਾ ਸਿਫਤਿ ਕਰੀ ਅਰਦਾਸਿ॥੪॥੧॥

ਪਦ ਅਰਥ:- ਅਮਲੀ-ਅਫੀਮੀ, ਨਸ਼ੇ ਦਾ ਆਦੀ। ਅੰਬੜੈ-ਅੱਪੜੇ, ਮਿਲੇ। ਨੀਰੁ-ਪਾਣੀ। ਰਤੇ-ਰੰਗੇ ਹੋਏ। ਸਹਿ-ਖਸਮ-ਪ੍ਰਭੂ। ਵਾਰੀ ਵੰਞਾ-ਮੈਂ ਸਦਕੇ ਜਾਂਦਾ ਹਾਂ। ਘੰਨੀਐ ਵੰਞਾ-ਟੋਟੇ ਟੋਟੇ ਹੁੰਦਾ ਹਾਂ, ਕੁਰਬਾਨ ਹੁੰਦਾ ਹਾਂ। ਸਫਲਿਓ-ਫਲਾਂ ਵਾਲਾ। ਰੁਖੜਾ-ਸੋਹਣਾ ਰੁੱਖ। ਅੰਮ੍ਰਿਤੁ-ਅਟਲ, ਆਤਮਕ ਜੀਵਨ ਦੇਣ ਵਾਲਾ (ਰਸ)। ਤ੍ਰਿਪਤ ਭਏ- ਰੱਜ ਗਏ। ਨਦਰਿ-ਦਿੱਸਦਾ। ਹਭੀਆਂ- ਸਭ ਜੀਵਾਂ ਦੇ। ਤਿਹਾਇਆ-ਪਿਆਸਾ। ਸਰ- ਸਰੋਵਰ। ਭੀਤਰਿ-ਵਿਚਕਾਰ। ਪਾਲਿ-ਕੰਧ। ਬਾਣੀਆ-ਵਣਜਾਰਾ। ਮੈ ਰਾਸਿ-ਮੇਰੀ ਪੂੰਜੀ। ਧੋਖਾ-ਸਹਮ। ਲਹੈ- ਦੂਰ ਹੋਵੇ।

**ਰਾਗੁ ਵਡਹੰਸੁ ਪੜਤਾਲ**

**(ਹਰ ਅੰਤਰੇ ਤੋਂ ਬਾਅਦ ਅਸਥਾਈ ਦੀ ਪਹਿਲੀ ਲੈਅ ਤੇ ਆਉਣਾ ਹੈ)**

**ਜਗਪਾਲ ਤਾਲ ਮਾਤਰਾਂ-11 ਵਿਲੰਭਿਤ ਲੈਅ**

**ਅਸਥਾਈ**

| 1 | 2 | 3 | 4 | 5 | 6 | 7 | 8 | 9 | 10 | 11 |
|---|---|---|---|---|---|---|---|---|---|---|
| ਧਧ | ਮ | ਗ | ਰ | ਮ | ਗ | ਰ | ਸ | ਨ਼ | - | ਸ |
| ਹਉ | ਵਾ | ਰੀ | ਵੰ | ਞਾ | ਘੰ | ਨੀ | ਐ | ਵੰ | S | ਞਾ |
| ਪਪ | ਨ | ਸੰ | ਨੁ | ਪ | ਧ | ਨੁ | ਪ | ਧ | ਪ | ਮ |
| ਤਉ | S | ਸਾ | ਹਿ | ਬ | ਕੇ | S | S | ਨਾ | S | ਵੈ |
| × | | | | | 2 | | 3 | | 4 | |

**ਅੰਤਰਾ**

| | | | | | | | | | | |
|---|---|---|---|---|---|---|---|---|---|---|
| ਧਧ | ਨੁ | ਪ | ਨ | ਨ | ਸੰ | - | - | ਰੰ | ਨ | ਸੰ |
| ਅਮ | ਲੀ | ਅ | ਮ | ਲੁ | ਨ | S | S | ਅੰ | ਬ | ੜੈ |

## ਰਾਗੁ ਵਡਹੰਸੁ

| | | | | | | | | | |
|---|---|---|---|---|---|---|---|---|---|
| ਪ | ਰੰ | ਰੰ | ਨ | ਸੰ | ਨੁ | ਪ | - | ਧ | ਨੁ | ਪ |
| ਮ | ਛੀ | ਨੀ | ऽ | ਰੁ | ਨ | ऽ | ऽ | ਹੋ | ऽ | ਇ |
| ਮ | ਪ | ਧ | ਨੁ | ਪ | ਨ | - | ਸੰ | ਸੰ | ਰੰ | ਸੰ |
| ਜੋ | ਰ | ਤੇ | ਸ | ਹਿ | ਆ | ऽ | ਪ | ਣੈ | ऽ | ऽ |
| ਸੰ | ਰੰ | ਸੰ | ਨ | ਸੰ | ਨੁ | ਪ | ਧ | ਮ | ਗ | ਰ |
| ਤਿ | ਨ | ਭਾ | ऽ | ਵੈ | ਸ | ਭੁ | ऽ | ਕੋ | ऽ | ਇ |
| × | | | | | 2 | | 3 | | 4 | |

### ਦੂਜਾ ਅੰਤਰਾ ਏਕ ਤਾਲ ਮਾਤਰਾਂ-12 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਪ | ਪ | ਧ | ਨੁਨੁ | ਪ | ਪ | ਮ | ਗ | ਰ | ਮ | ਪ | - |
| ਸਾ | ਹਿ | ਬੁ | ਸਫ | ਲਿ | ਓ | ਰੁ | ਖ | ऽ | ਝਾ | ऽ | ऽ |
| ਮ | ਪਪ | ਧ | ਨੁ | ਪ | ਪ | ਪ | ਨ | ਸੰ | ਰੰ | ਨ | ਸੰ |
| ਅੰ | ਮ੍ਰਿ | ਤੁ | ਜਾ | ऽ | ਕਾ | ਨਾ | ऽ | ऽ | ਉ | ऽ | ऽ |
| ਪ | ਨ | ਸੰ | ਰੰ | ਨ | ਸੰ | ਰੰ | ਮੰਮੰ | ਗੰ | ਰੰ | ਸੰ | ਨ |
| ਜਿ | ਨ | ऽ | ਪੀ | ਆ | ऽ | ਤੇ | ਤ੍ਰਿ | ਪ | ਤ | ਭ | ਏ |
| ਸੰਸੰ | ਨੁ | ਪ | ਧ | ਨੁ | ਪ | ਮ | ਪ | ਧ | ਮ | ਗ | ਰ |
| ਹਉ | ऽ | ऽ | ਤਿ | ਨ | ऽ | ਬ | ਲਿ | ਹਾ | ਰੈ | ਜਾ | ਉ |
| × | | 0 | | 2 | | 0 | | 3 | | 4 | |

### ਤੀਜਾ ਅੰਤਰਾ ਤਾਲ ਸੂਲ ਫਾਕ ਮਾਤਰਾਂ-10 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਮ | - | ਪ | ਧ | ਨੁ | ਪ | ਮ | ਪ | ਨ | ਸੰ |
| ਮੈ | ऽ | ਕੀ | ਨ | ਦ | ਰਿ | ਨ | ਆ | ਵ | ਹੀ |
| ਪ | ਰੰਰੰ | ਸੰ | ਰੰ | ਨ | ਸੰ | ਨੁ | ਪ | ਧਨੁ | ਪ |
| ਵ | ਸਹਿ | ਹ | ਭੀ | ਆਂ | ऽ | ਨਾ | ऽ | ਲਿऽ | ऽ |
| ਸੰ | ਰੰ | ਮੰ | ਗੰ | ਰੰ | ਰੰ | ਗੰ | ਰੰ | ਸੰ | ਨ |
| ਤਿ | ਖਾ | ਤਿ | ਹਾ | ਇ | ਆ | ਕਿ | ਉ | ਲ | ਹੈ |
| ਸੰ | ਨੁ | ਪ | ਧ | ਨੁ | ਪ | ਧ | ਮ | ਗ | ਰ |
| ਜਾ | ऽ | ਸ | ਰ | ਭੀ | ऽ | ਤ | ਰਿ | ਪਾ | ਲਿ |
| × | | 0 | | 2 | | 3 | | 0 | |

### ਚੌਥਾ ਅੰਤਰਾ ਤੀਨ ਤਾਲ ਮਾਤਰਾਂ-16 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| ਮ | - | ਪ | ਪ | ਧ | ਨੁ | ਪ | - | ਮ | ਪ | ਨ | ਨ | ਸੰ | - | ਨ | ਸੰ |
| ਨਾ | ऽ | ਨ | ਕੁ | ਤੇ | ऽ | ਰਾ | ऽ | ਬਾ | ऽ | ऽ | ਣੀ | ਆ | ऽ | ऽ | ऽ |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਸੰ | - | ਨ | ਸੰ | ਨ | ਸੰ | ਰੰ | ਸੰ | ਸੰ | - | ਨ਼ | ਪ | ਧ | ਨ਼ | ਪ | - |
| ਤੂ | ऽ | ਸਾ | ऽ | ਹਿ | ਬੁ | ਮੈ | ऽ | ਰਾ | ऽ | ऽ | ऽ | ਸਿ | ऽ | ऽ | ऽ |
| ਮ | ਮ | ਪ | - | ਧ | ਨ਼ | ਪ | - | ਨ | - | ਸੰ | ਰੰ | ਨ | - | ਸੰ | - |
| ਮ | ਨ | ਤੇ | ऽ | ਧੋ | ऽ | ਖਾ | ऽ | ਤਾ | ऽ | ऽ | ऽ | ਲ | ऽ | ਹੈ | ऽ |
| ਸੰ | ਰੰ | ਨ | ਸੰ | ਨ਼ | ਨ਼ | ਪ | - | ਧ | ਪ | ਮ | ਮ | ਗ | ਰ | ਸ | ਨ਼ |
| ਜਾ | ऽ | ऽ | ऽ | ਸਿ | ਫ | ਤਿ | ऽ | ਕ | ਰੀ | ਅ | ਰ | ਦਾ | ऽ | ਸਿ | ऽ |
| × | | | | 2 | | | | 0 | | | | 3 | | | |

**ਤਾਨਾਂ ਤੇ ਤਿਹਾਈਆਂ ਅਸਥਾਈ ਦੀਆਂ:-**

1) ਗਗਰਸ ਨ਼ਸਪਨ਼ ਸਰਸਸ ਰਮਪਧ ਮਗਰ- ਮਪਨਸੰ ਨ਼ਨ਼ਪ- ਧਨ਼ਪਪ ਧਮਗਰ ਗਰਸਨ਼ ਪਨ਼ਸ-

2) ਰਮਗਰ ਸਨ਼ਮਪ ਧਮਗਰ ਸਨ਼ਪਧ ਨ਼ਪਧਮ ਗਰਸਨ਼ ਮਪਨਸੰ ਪਰੰਸੰਰੰ ਨਸੰਨ਼ਪ ਪਧਪਮ ਗਰਸਨ਼

1) ਪਹਿਲੀ ਲਾਈਨ ਦੀਆਂ 5 ਮਾਤਰਾਂ ਗਾ ਕੇ ਫਿਰ | - ਗ ਰ - ਸ ਨ਼ / ऽ ਵੰ ਞਾ ऽ ਵੰ ਞਾ | ਇਹ 6 ਮਾਤਰਾਂ ਗਾ ਕੇ ਸੱਮ ਤੇ ਆਉਣਾ ਹੈ।

2) 6ਵੀਂ ਮਾਤਰ ਤੋਂ | ਗਗ ਰ ਸਨ਼ -ਸ ਨ਼- ਸਨ਼ / ਖੰਨੀ ਐ ਵੰਞਾ ऽਵੰ ਞਾऽ ਵੰਞਾ | ਇਹ 6 ਮਾਤਰਾਂ ਗਾ ਕੇ ਸੱਮ ਤੇ ਆਉਣਾ ਹੈ।

3) 6ਵੀਂ ਮਾਤਰ ਤੋਂ | ਗ ਰ ਸ ਨ਼ ਸ - / ਖੰ ਨੀ ਐ ਵੰ ਞਾ ऽ | ਇਹ 6 ਮਾਤਰਾਂ ਦਾ ਟੁਕੜਾ ਦੋ ਵਾਰ ਪੂਰਾ ਗਾ ਕੇ ਤੀਜੀ ਵਾਰ ਆਖਰੀ ਮਾਤਰ ਤੇ ਸੱਮ ਤੇ ਮੁਕਾ ਕਰਨਾ ਹੈ।

**ਵਡਹੰਸੁ ਮਹਲਾ ੧ ਘਰੁ ੨ (੫੫੭-੫੮)**

ਮੋਰੀ ਰੁਣ ਝੁਣ ਲਾਇਆ ਭੈਣੇ ਸਾਵਣੁ ਆਇਆ॥ ਤੇਰੇ ਮੁੰਧ ਕਟਾਰੇ ਜੇਵਡਾ ਤਿਨਿ ਲੋਭੀ ਲੋਭ ਲੁਭਾਇਆ॥ ਤੇਰੇ ਦਰਸਨ ਵਿਟਹੁ ਖੰਨੀਐ ਵੰਞਾ ਤੇਰੇ ਨਾਮ ਵਿਟਹੁ ਕੁਰਬਾਣੋ॥ ਜਾ ਤੂ ਤਾ ਮੈ ਮਾਣੁ ਕੀਆ ਹੈ ਤੁਧੁ ਬਿਨੁ ਕੇਹਾ ਮੇਰਾ ਮਾਣੋ॥ ਚੂੜਾ ਭੰਨੁ ਪਲੰਘ ਸਿਉ ਮੁੰਧੇ ਸਣੁ ਬਾਹੀ ਸਣੁ ਬਾਹਾ॥ ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤੋ ਅਵਰਾਹਾ॥ ਨਾ ਮਨੀਆਰੁ ਨ ਚੂੜੀਆ ਨਾ ਸੇ ਵੰਗੁੜੀਆਹਾ॥ ਜੋ ਸਹ ਕੰਠਿ ਨ ਲਗੀਆ ਜਲਨੁ ਸਿ ਬਾਹੜੀਆਹਾ॥ ਸਭਿ ਸਹੀਆ ਸਹੁ ਰਾਵਣਿ ਗਈਆ ਹਉ ਦਾਧੀ ਕੈ ਦਰਿ ਜਾਵਾ॥ ਅੰਮਾਲੀ ਹਉ ਖਰੀ ਸੁਚਜੀ ਤੈ ਸਹ ਏਕਿ ਨ ਭਾਵਾ॥ ਮਾਠਿ ਗੁੰਦਾਈਂ ਪਟੀਆ ਭਰੀਐ ਮਾਗ ਸੰਧੂਰੇ॥ ਅਗੈ ਗਈ ਨ ਮੰਨੀਆ ਮਰਉ ਵਿਸੂਰਿ ਵਿਸੂਰੇ॥ ਮੈ ਰੋਵੰਦੀ ਸਭੁ ਜਗੁ ਰੁਨਾ ਰੁੰਨੜੇ ਵਣਹੁ ਪੰਖੇਰੂ॥ ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ ਜਿਨਿ ਹਉ ਪਿਰਹੁ ਵਿਛੋੜੀ॥ ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ॥ ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ॥ ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ॥ ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ॥ ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ॥ ਕਿਉ ਨ ਮਰੀਜੈ ਜੀਅੜਾ ਨ ਦੀਜੈ ਜਾ ਸਹੁ ਭਇਆ ਵਿਡਾਣਾ॥੧॥੩॥

ਪਦ ਅਰਥ:- ਮੋਰੀ-ਮੋਰਾਂ ਨੇ। ਰੁਣ ਝੁਣ- ਮਿੱਠਾ ਗੀਤ। ਲਾਇਆ- ਸ਼ੁਰੂ ਕੀਤਾ। ਤੇਰੇ- ਹੇ ਪ੍ਰਭੂ ਤੇਰੇ ਇਹ ਕੁਦਰਤੀ ਦ੍ਰਿਸ਼। ਮੁੰਧ- ਜੀਵ ਇਸਤ੍ਰੀ। ਕਟਾਰੇ-ਕਟਾਰ। ਜੇਵਡਾ-ਫਾਹੀ। ਲੁਭਾਇਆ- ਮੋਹ ਲਿਆ ਹੈ। ਖੰਨੀਐ ਵੰਞਾ- ਮੈਂ ਟੋਟੇ ਟੋਟੇ ਹੁੰਦਾ ਹਾਂ। ਮਾਣੁ ਕੀਆ- ਆਖਣ ਦਾ ਹੌਸਲਾ ਕੀਤਾ ਹੈ। ਭੰਨੁ-ਤੋੜ ਦੇ। ਮੁੰਧੇ-ਹੇ ਇਸਤ੍ਰੀਏ। ਸਣੁ-ਸਮੇਤ। ਬਾਹੀ- ਪਲੰਘ ਦੀਆ ਹੀਆਂ। ਏਤੇ- ਇਤਨੇ। ਵੇਸ- ਸਿੰਗਾਰ। ਕਰੇਦੀਏ-ਕਰਨ ਵਾਲੀਏ। ਰਾਤੋ-ਰੱਤਾ ਹੋਇਆ। ਅਵਰਾਹਾ- ਹੋਰਨਾਂ ਨਾਲ। ਮਨੀਆਰੁ- ਚੂੜੀਆਂ ਚਾੜਨ ਵਾਲਾ। ਨਾ ਸੇ ਵੰਗੁੜੀਆਹਾ-ਨਾਹ ਹੀ ਉਹ ਵੰਗਾ ਸੋਹਣੀਆ ਜਾਣੋ। ਸਹ ਕੰਠਿ-ਖਸਮ ਦੇ ਗਲ ਨਾਲ। ਜਲਨੁ-ਸੜ ਜਾਣ। ਬਾਹੜੀਆਹਾ- ਬਾਂਹਵਾਂ। ਰਾਵਣਿ-ਪ੍ਰਸੰਨ ਕਰਨ। ਦਾਧੀ-ਤੱਤੀ, ਵਿਕਾਰਾਂ ਵਿੱਚ ਸੜੀ। ਕੈ ਦਰਿ- ਕਿਸੇ ਦੇ ਦਰ ਤੇ। ਅੰਮਾਲੀ-ਹੇ ਸਖੀ। ਸੁਚਜੀ- ਚੰਗੇ ਚੱਜ ਵਾਲੀ। ਏਕਿ ਨ ਭਾਵਾ--ਕਿਸੇ ਇੱਕ ਵੀ ਗੁਣ ਕਰਕੇ । ਮਾਠਿ-ਸਵਾਰ ਕੇ। ਗੁੰਦਾਈਂ-ਮੈਂ ਗੁੰਦਾਂਦੀ ਹਾਂ। ਮਾਗ-ਪੱਟੀਆਂ

ਵਿਚਲਾ ਚੀਰ। ਨ ਮੰਨੀਆ-ਮੈਨੂੰ ਆਦਰ ਨਹੀਂ ਮਿਲਦਾ। ਵਿਸੂਰਿ ਵਿਸੂਰੇ-ਝੁਰ ਝੁਰ ਕੇ। ਰੁਨਾ-ਰੋ ਪਿਆ, ਤਰਸ ਕਰ ਰਿਹਾ ਹੈ। ਵਣਹੁ-ਜੰਗਲ ਵਿਚੋਂ। ਪੰਖੇਰੂ-ਪੰਛੀ। ਤਨ ਕਾ ਬਿਰਹਾ-ਅੰਦਰਲਾ ਵਿਛੋੜਾ। ਪਿਰਹੁ-ਪ੍ਰਭੂ ਪਤੀ ਤੋਂ। ਜਲੁ ਭਰਿਆ ਰੋਇ- ਹੰਝੂ ਭਰ ਕੇ ਰੋਇਆ। ਤੁਝ ਕਨਿ- ਤੇਰੇ ਪਾਸ। ਮਤੁ- ਸ਼ਾਇਦ। ਸੋਇ- ਨੀਂਦ ਵਿੱਚ। ਵਢੇ ਕਰਿ- ਵੱਢ ਕੇ। ਬੈਸਣੁ-ਬੈਠਣ ਲਈ ਥਾਂ। ਵਿਣੁ ਸਿਰ- ਆਪਾ-ਭਾਵ ਦੂਰ ਕਰਕੇ। ਵਿਡਾਣਾ-ਓਪਰਾ, ਬਿਗਾਨਾ।

## ਰਾਗੁ ਵਡਹੰਸੁ ਤਾਲ ਪੰਜਾਬੀ ਠੇਕਾ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | ਰ | ਮ | ਪ | ਨ | ਸੰ | ਨੁ | ਨੁ |
| | | | | | | | | | ਮੋ | ਰੀ | S | ਰੁ | ਣ | ਝੁ | ਣ |
| ਪ | - | ਪ | ਧ | ਮ | - | ਗ | ਰ | - | ਪ | ਮ | ਗ | ਰ | - | ਸ | ਰ |
| ਲਾ | S | S | ਇ | ਆ | S | S | S | S | ਭੈ | ਣੇ | S | ਸਾ | S | ਵ | ਣੁ |
| ਨ਼ | - | ਸ | - | ਨ਼ | ਸ | ਨ਼ | ਸ | - | ਮਮ | ਰ | ਮ | ਪ | ਪ | ਮ | ਪ |
| ਆ | S | ਇ | S | ਆ | S | S | S | S | ਤੇਰੇ | ਮੁੰ | ਧ | ਕ | ਟਾ | S | ਰੇ |
| ਪ | - | ਧ | ਨੁ | ਪ | ਧ | ਪ | ਮ | - | ਪਪ | ਨ | ਸੰ | ਨੁ | - | ਪ | - |
| ਜੇ | S | S | ਵ | ਡਾ | S | S | S | S | ਤਿਨਿ | ਲੋ | ਭੀ | ਲੋ | S | ਭ | S |
| ਮ | ਮ਼ | ਪ | ਧ | ਮ | - | ਗ | ਰ | - | ਪ | ਮ | ਗ | ਰ | - | ਸ | ਰ |
| ਲੁ | ਭਾ | S | ਇ | ਆ | S | S | S | S | ਭੈ | ਣੇ | S | ਸਾ | S | ਵ | ਣੁ |
| ਨ਼ | - | ਸ | S | ਨ਼ | - | ਸ | - | - | | | | | | | |
| ਆ | S | ਇ | S | ਆ | S | S | S | S | | | | | | | |
| × | | | | 2 | | | | 0 | | | | 3 | | | |

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | ਅੰਤਰਾ | | ਮਮ | ਮਮ | ਮਮ | ਪ | - | ਨਨ | - |
| | | | | | | | | | ਤੇਰੇ | ਦਰ | ਸਨ | ਵਿ | S | ਟਹੁ | S |
| ਸੰ | ਸੰ | ਸੰ | ਰੰ | ਨ | - | ਸੰ | - | - | ਪਪ | ਰੰ | ਰੰ | ਸੰ | - | ਨਨ | ਸੰ |
| ਖੰ | ਨੀ | ਐ | S | ਵੰ | S | ਞਾ | S | S | ਤੇਰੇ | ਨਾ | ਮ | ਵਿ | S | ਟਹੁ | S |
| ਪ | ਨ | ਸੰ | - | ਨੁ | - | ਪ | - | - | ਰੰ | ਰੰ | ਮੰ | ਗੰ | ਰੰ | ਸੰ | ਨ |
| ਕੁ | ਰ | ਬਾ | S | ਣੋ | S | S | S | S | ਜਾ | ਤੂ | S | ਤਾ | S | ਮੈ | S |
| ਸੰ | - | ਨ | ਸੰ | ਨੁ | ਨੁ | ਪ | - | - | ਮਮ | ਪ | ਪ | ਧ | ਨੁ | ਪ | - |
| ਮਾ | S | ਣੁ | S | ਕੀ | ਆ | ਹੈ | S | S | ਤੁਧੁ | ਬਿ | ਨੁ | ਕੇ | S | ਹਾ | S |
| ਮ | - | ਮ | ਪ | ਧ | ਮ | ਗ | ਰ | - | | | | | | | |
| ਮੇ | S | ਰਾ | S | ਮਾ | S | ਣੋ | S | S | | | | | | | |
| × | | | | 2 | | | | 0 | | | | 3 | | | |

(ਵਡਹੰਸੁ ਮਹਲਾ ੧) (੫੮੦)

ਨਾਨਕ ਕਿਸ ਨੋ ਬਾਬਾ ਰੋਈਐ ਬਾਜੀ ਹੈ ਇਹੁ ਸੰਸਾਰੋ।। ਕੀਤਾ ਵੇਖੈ ਸਾਹਿਬੁ ਆਪਣਾ ਕੁਦਰਤਿ ਕਰੇ ਬੀਚਾਰੋ।। ਕੁਦਰਤਿ ਬੀਚਾਰੇ ਧਾਰਣ ਧਾਰੇ ਜਿਨਿ ਕੀਆ ਸੋ ਜਾਣੈ।। ਆਪੇ ਵੇਖੈ ਆਪੇ ਬੂਝੈ ਆਪੇ ਹੁਕਮੁ

ਪਛਾਣੈ।। ਜਿਨਿ ਕਿਛੁ ਕੀਆ ਸੋਈ ਜਾਣੈ ਤਾ ਕਾ ਰੂਪੁ ਅਪਾਰੋ।। ਨਾਨਕ ਕਿਸ ਨੋ ਬਾਬਾ ਰੋਈਐ ਬਾਜੀ ਹੈ ਇਹੁ ਸੰਸਾਰੋ।।੪।।੨।।

ਪਦ ਅਰਥ:- ਬਾਜੀ-ਖੇਡ। ਵੇਖੈ-ਸੰਭਾਲ ਕਰਦਾ ਹੈ। ਕੁਦਰਤਿ-ਰਚੀ ਸ੍ਰਿਸਟੀ।

## ਰਾਗੁ ਵਡਹੰਸੁ ਤਾਲ ਦੀਪਚੰਦੀ ਮਾਤਰਾਂ-14 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| | | | | | | | | | | ਗ | - | ਗ | ਰ |
| | | | | | | | | | | ਨਾ | s | ਨ | ਕ |
| ਮ | ਮ | - | ਗ | - | ਰ | ਸ | ਨ਼ | - | - | ਪ਼ | ਨ਼ | ਸ | ਰ |
| ਕਿ | ਸ | s | ਨੋ | s | s | s | s | s | s | ਬਾ | s | ਬਾ | s |
| ਗ | - | ਗ | ਰ | - | ਸ | ਨ਼ | ਸ | - | - | ਗ | - | ਗ | ਰ |
| ਰੋ | s | ਈ | ਐ | s | s | s | s | s | s | ਬਾ | s | ਜੀ | s |
| ਮ | - | - | ਗ | - | ਰ | ਸ | ਨ਼ | - | - | ਪ਼ | ਨ਼ | ਸ | ਰ |
| ਹੈ | s | s | s | s | s | s | s | s | s | ਇ | s | ਹੁ | s |
| ਗ | - | - | ਰ | - | ਸ | ਨ਼ | ਸ | - | - | | | | |
| ਸੰ | s | s | ਸਾ | s | s | s | ਰੋ | s | s | | | | |
| × | | | 2 | | | | 0 | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| | | | | | | | | | | ਮ | ਗ | ਰ | ਮ |
| | | | | | | | | | | ਕੀ | s | ਤਾ | s |
| ਪ | - | - | ਧ | ਪ | ਮ | ਮ | ਪ | - | - | ਪ | - | ਧ | ਨੁ |
| ਵੇ | s | s | ਖੈ | s | s | s | s | s | s | ਸਾ | s | ਹਿ | ਬੁ |
| ਪ | - | ਪ | ਧ | - | ਮ | - | ਗ | ਰ | - | ਮ | ਪ | ਨ | ਨ |
| ਆ | s | ਪ | ਣਾ | s | s | s | s | s | s | ਕੁ | ਦ | ਰ | ਤਿ |
| ਸੰ | - | - | ਸੰ | ਰੰ | ਨ | ਸੰ | ਨੁ | - | ਪ | ਮ | - | ਪ | ਧ |
| ਕ | s | s | ਰੇ | s | s | s | s | s | s | ਬੀ | s | ਚਾ | s |
| ਮ | - | - | ਪ | ਧ | ਮ | - | ਗ | ਰ | - | | | | |
| ਰੋ | s | s | s | s | s | s | s | s | s | | | | |
| × | | | 2 | | | | 0 | | | 3 | | | |

## ਵਾਰ ੧੯, ਪਉੜੀ ੨੧ ਵਾਰਾਂ ਭਾਈ ਗੁਰਦਾਸ ਜੀ

ਗੁਰਮੁਖਿ ਹਉਮੈ ਪਰਹਰੈ ਮਨਿ ਭਾਵੈ ਖਸਮੈ ਦਾ ਭਾਣਾ।। ਪੈਰੀ ਪੈ ਪਾ ਖਾਕ ਹੋਇ ਦਰਗਹ ਪਾਵੈ ਮਾਣੁ ਨਿਮਾਣਾ। ਵਰਤਮਾਨ ਵਿਚਿ ਵਰਤਦਾ ਹੋਵਣਹਾਰ ਸੋਈ ਪਰਵਾਣਾ। ਕਾਰਣੁ ਕਰਤਾ ਜੋ ਕਰੈ ਸਿਰਿ ਧਰਿ ਮੰਨਿ ਕਰੈ ਸੁਕਰਾਣਾ। ਰਾਜੀ ਹੋਇ ਰਜਾਇ ਵਿਚਿ ਦੁਨੀਆਂ ਅੰਦਰਿ ਜਿਉ ਮਿਹਮਾਣਾ। ਵਿਸਮਾਦੀ ਵਿਸਮਾਦ ਵਿਚਿ ਕੁਦਰਤਿ ਕਾਦਰ ਨੋ ਕੁਰਬਾਣਾ। ਲੇਪ ਅਲੇਪ ਸਦਾ ਨਿਰਬਾਣਾ।।੨੧।।

ਪਦ ਅਰਥ:- ਪਰਹਰੈ- ਮਾਰ ਕੇ, ਤਿਆਗ ਕੇ। ਪਾ ਖਾਕ-ਚਰਨ ਧੂੜ। ਮਿਹਮਾਣਾ-ਪ੍ਰਾਹੁਣੇ ਵਾਂਗ। ਨਿਰਬਾਣਾ-ਬੰਧਨ ਰਹਿਤ।

## ਰਾਗੁ ਵਡਹੰਸੁ ਤਾਲ ਦੀਪਚੰਦੀ ਮਾਤਰਾਂ-14 ਮੱਧ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਪਪ | ਪ | ਪ | ਰਰ | ਮ | ਪ | ਧ | ਮ | ਮ | ਗ | ਰ | ਸ | ਨ਼ | - |
| ਗੁਰ | ਮੁ | ਖਿ | ਹਉ | s | ਮੈ | s | ਪ | ਰ | s | ਹ | s | ਰੈ | s |
| ਧ਼ | ਨ਼ | - | ਸ | - | ਰ | ਪ | ਮ | ਗ | ਰ | ਸ | - | ਨ਼ | ਸ |
| ਮ | ਨਿ | s | ਭਾ | s | ਵੈ | s | ਖ | ਸ | ਮੈ | ਦਾ | s | ਭਾ | ਣਾ |
| ਪ | ਨ | ਸੰ | ਨੁ | - | ਪ | - | ਪ | ਪ | ਧ | ਮ | ਗ | ਰ | ਰ |
| ਮ | ਨਿ | s | ਭਾ | s | ਵੈ | s | ਖ | ਸ | ਮੈ | ਦਾ | s | ਭਾ | ਣਾ |
| × | | | 2 | | | | 0 | | | 3 | | | |

### ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| ਮ | ਮ | ਪ | ਪ | - | ਨ | - | ਸੰ | ਸੰ | ਰੰ | ਨ | - | ਸੰ | - |
| ਪੈ | ਰੀ | s | ਪੈ | s | s | s | ਪਾ | ਖਾ | ਕ | ਹੋ | s | ਇ | s |
| ਸੰਸੰ | ਰੰ | ਸੰ | ਨੁ | - | ਪ | - | ਧ | ਨੁ | ਪ | ਧ | ਮ | ਗ | ਰ |
| ਦਰ | ਗ | ਹ | ਪਾ | s | ਵੈ | s | ਮਾ | s | ਣੁ | ਨਿ | ਮਾ | ਣਾ | s |
| × | | | 2 | | | | 0 | | | 3 | | | |

(ਵਡਹੰਸ ਕੀ ਵਾਰ ਮਹਲਾ ੪) (੫੯੩)

ਪਉੜੀ। ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜੋ ਸਤਿਗੁਰ ਚਰਣੀ ਜਾਇ ਪਇਆ।। ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜਿਨਿ ਹਰਿ ਨਾਮਾ ਮੁਖਿ ਰਾਮੁ ਕਹਿਆ।। ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜਿਸੁ ਹਰਿ ਨਾਮਿ ਸੁਣਿਐ ਮਨਿ ਅਨਦੁ ਭਇਆ।। ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜਿਨਿ ਸਤਿਗੁਰ ਸੇਵਾ ਕਰਿ ਹਰਿ ਨਾਮੁ ਲਇਆ।। ਤਿਸੁ ਗੁਰਸਿਖ ਕੰਉ ਹੰਉ ਸਦਾ ਨਮਸਕਾਰੀ ਜੋ ਗੁਰ ਕੈ ਭਾਣੈ ਗੁਰਸਿਖੁ ਚਲਿਆ।।੧੮।।

## ਰਾਗੁ ਵਡਹੰਸੁ ਰੂਪਕ ਤਾਲ ਮਾਤਰਾਂ-7 ਮੱਧ ਲੈਅ

| ਅਸਥਾਈ | | | | | | | ਅੰਤਰਾ | | | | | | |
|---|---|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | 1 | 2 | 3 | 4 | 5 | 6 | 7 |
| ਗ | ਰ | ਸ | ਰ | ਪ | ਮ | ਗ | ਧ | ਨੁ | ਪ | ਮ | ਪ | ਨ | - |
| ਧੰ | s | ਨੁ | ਧੰ | ਨੁ | ਸੋ | s | ਧੰ | ਨੁ | s | ਧੰ | ਨੁ | ਸੋ | s |
| ਰਰ | ਸ | ਨ਼ | ਧ਼ | ਨ਼ | ਸ | - | ਸੰਸੰ | ਸੰ | ਸੰ | ਰੰ | ਰੰ | ਨ | ਸੰ |
| ਗੁਰ | ਸਿ | ਖੁ | ਕ | ਹੀ | ਐ | s | ਗੁਰ | ਸਿ | ਖੁ | ਕ | ਹੀ | ਐ | s |
| ਰ | ਮ | ਪ | ਧ | ਨੁ | ਪਪ | ਪ | ਨ | ਸੰ | ਰੰ | ਨ | ਸੰ | ਨੁ | ਪ |
| ਜੋ | ਸ | ਤਿ | ਗੁ | ਰ | ਚਰ | ਣੀ | ਜਿ | ਨਿ | s | ਹ | ਰਿ | ਨਾ | ਮਾ |
| ਧ | ਮ | ਗ | ਰ | ਸ | ਨ਼ | - | ਧਧ | ਨੁ | ਪ | ਧ | ਮ | ਗ | ਰ |
| ਜਾ | s | ਇ | ਪ | ਇ | ਆ | s | ਮੁਖਿ | ਰਾ | ਮੁ | ਕ | ਹਿ | ਆ | s |
| × | | | 2 | | 3 | | × | | | 2 | | 3 | |

(ਤ੍ਵ ਪ੍ਰਸਾਦਿ।। ਕਬਿਤ) ਅਕਾਲ ਉਸਤਤ ਪਾ: ੧੦

ਕੇਤੇ ਕੱਛ ਮੱਛ ਕੇਤੇ ਉਨ ਕਉ ਕਰਤ ਭੱਛ ਕੇਤੇ ਅੱਛ ਵੱਛ ਹੁਇ ਸਪੱਛ ਉਡ ਜਾਹਿੰਗੇ। ਕੇਤੇ ਨਭ ਬੀਚ

ਅੱਛ ਪੱਛ ਕਉ ਕਰੈਂਗੇ ਭੱਛ ਕੇਤਕ ਪ੍ਰਤੱਛ ਹੁਇ ਪਚਾਇ ਖਾਇ ਜਾਹਿੰਗੇ। ਜਲ ਕਹਾ ਥਲ ਕਹਾ ਗਗਨ ਕੇ ਗਉਨ ਕਹਾ, ਕਾਲ ਕੇ ਬਨਾਇ ਸਬੈ ਕਾਲ ਹੀ ਚਬਾਹਿੰਗੇ। ਤੇਜ ਜਿਉ ਅਤੇਜ ਮੈ ਅਤੇਜ ਜੈਸੇ ਤੇਜ ਲੀਨ ਤਾਹੀ ਤੇ ਉਪਜ ਸਬੈ ਤਾਹੀ ਮੈ ਸਮਾਹਿੰਗੇ।।੧੮।।੮੮।।

ਪਦ ਅਰਥ:- ਕੱਛ-ਕੱਛੂ। ਮੱਛ- ਮਗਰਮੱਛ। ਭੱਛ- ਭੱਛਨ ਕਰਦੇ ਹਨ, ਖਾਂਦੇ ਹਨ। ਅੱਛ-ਗਰੁੜ ਆਦਿ ਪੰਛੀ। ਵੱਛ-ਬੱਚਾ। ਸਪੱਛ-ਖੰਭਾ ਵਾਲੇ। ਨਭ ਬੀਚ- ਅਕਾਸ਼ ਵਿੱਚ। ਪੱਛ- ਪੰਛੀ ਪ੍ਰਤੱਛ-ਪਰਗਟ ਹੋਏ। ਗਗਨ-ਅਕਾਸ਼। ਤੇਜ-ਚਾਨਣ। ਅਤੇਜ-ਹਨੇਰਾ।

### ਰਾਗੁ ਵਡਹੰਸੁ ਤਾਲ ਦਾਦਰਾ ਮਾਤਰਾਂ-6 ਮੱਧ ਲੈਅ

ਅਸਥਾਈ — ਅੰਤਰਾ

| 1 | 2 | 3 | 4 | 5 | 6 | 1 | 2 | 3 | 4 | 5 | 6 |
|---|---|---|---|---|---|---|---|---|---|---|---|
| ਮਗ | ਰ | ਪ | ਮਮ | ਗਰ | ਸ਼ਨ | ਮ | ਪ | ਨ | ਸਂ | ਰਂ | ਸਂ |
| ਜਲ | ਕ | ਹਾ | ਥਲ | ਕS | ਹਾS | ਕੇ | ਤੇ | ਕੱ | ਛ | ਮੱ | ਛ |
| ਪ਼ਪ਼ | ਨ਼ | ਸ | ਰਰ | ਗਰ | ਸ | ਰਂਰਂ | ਮਂਗਂ | ਰਂਰਂ | ਸਂਸਂ | ਨ | ਸਂਸਂ |
| ਗਗ | ਨ | ਕੇ | ਗਉਨ | ਕS | ਹਾ | ਕੇਤੇ | ਉਨ | ਕਉ | ਕਰ | ਤ | ਭੱਛ |
| ਰਰ | ਮ | ਪ | ਧ | ਨੁ | ਪਪ | ਪ | ਰਂ | ਸਂ | ਧ | ਨੁ | ਪ |
| ਕਾਲ | ਕੇ | ਬ | ਨਾ | ਇ | ਸਬੈ | ਕੇ | ਤੇ | ਅੱ | ਛ | ਵੱ | ਛ |
| ਮਪ | ਧ | ਪ | ਧ | ਮਗ | ਰ | ਧਪ | ਮਗ | ਰ | ਸਰ | ਨ਼ਨ਼ | ਸ |
| ਕਾਲ | ਹੀ | ਚ | ਬਾ | ਹਿੰ | ਗੇ | ਹੁਇ | ਸਪੱ | ਛ | ਉਡ | ਜਾਹਿੰ | ਗੇ |
| × | | | 0 | | | × | | | 0 | | |

### ਵਡਹੰਸੁ ਮਹਲਾ ੪ ਘੋੜੀਆ ੧ਓ ਸਤਿਗੁਰ ਪ੍ਰਸਾਦਿ।। (੫੭੫)

ਦੇਹ ਤੇਜਣਿ ਜੀ ਰਾਮਿ ਉਪਾਈਆ ਰਾਮ।। ਧੰਨੁ ਮਾਣਸ ਜਨਮੁ ਪੁੰਨਿ ਪਾਈਆ ਰਾਮ।। ਮਾਣਸ ਜਨਮੁ ਵਡ ਪੁੰਨੇ ਪਾਇਆ ਦੇਹ ਸੁ ਕੰਚਨ ਚੰਗੜੀਆ।। ਗੁਰਮੁਖਿ ਰੰਗੁ ਚਲੂਲਾ ਪਾਵੈ ਹਰਿ ਹਰਿ ਹਰਿ ਨਵ ਰੰਗੜੀਆ।। ਏਹ ਦੇਹ ਸੁ ਬਾਂਕੀ ਜਿਤੁ ਹਰਿ ਜਾਪੀ ਹਰਿ ਹਰਿ ਨਾਮਿ ਸੁਹਾਵੀਆ।। ਵਡਭਾਗੀ ਪਾਈ ਨਾਮੁ ਸਖਾਈ ਜਨ ਨਾਨਕ ਰਾਮਿ ਉਪਾਈਆ।।੧।।

ਪਦ ਅਰਥ:- ਦੇਹ- ਸਰੀਰ। ਤੇਜਣਿ-ਘੋੜੀ। ਉਪਾਈਆ- ਪੈਦਾ ਕੀਤਾ ਹੈ। ਧੰਨੁ-ਭਾਗਾਂ ਵਾਲਾ। ਪੁੰਨਿ-ਚੰਗੀ ਕਿਸਮਤ ਨਾਲ। ਪਾਈਆ-ਲੱਭੀ ਹੈ। ਦੇਹ-ਕਾਂਇਆਂ। ਕੰਚਨ-ਸੋਨਾ। ਗੁਰਮੁਖਿ-ਗੁਰੂ ਦੀ ਰਾਹੀਂ। ਚਲੂਲਾ-ਗੂੜ੍ਹਾ। ਨਵ ਰੰਗੜੀਆ-ਨਵੇਂ ਰੰਗ ਨਾਲ ਰੰਗੀ ਗਈ। ਬਾਂਕੀ-ਸੋਹਣੀ। ਜਾਪੀ-ਮੈਂ ਜਪ ਸਕਦਾ ਹਾਂ। ਪਾਈ-ਲੱਭੀ (ਇਹ ਦੇਹ)। ਸਖਾਈ-ਸਾਥੀ।

### ਰਾਗੁ ਵਡਹੰਸੁ ਘੋੜੀਆ ਤਾਲ ਦੀਪਚੰਦੀ ਮਾਤਰਾਂ-14 ਮੱਧ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਸ | ਰ | ਪ | ਮ | ਗ | ਰ | ਰ | ਸ | ਰ | ਪ | ਮਮ | ਗ | ਰ | ਰ |
| ਦੇ | ਹ | S | ਤੇ | ਜ | ਣਿ | ਜੀ | ਰਾ | ਮਿ | ਉ | ਪਾਈ | ਆ | ਰਾ | ਮ |
| ਸ | ਸ | ਰ | ਮ | ਗ | ਰ | - | ਸ | - | ਰ | ਸ | ਨ਼ | ਸ | - |
| ਰਾ | ਮਿ | ਉ | ਪਾ | ਈ | ਆ | S | ਰਾ | S | S | ਮ | S | S | S |
| ਪ | - | ਪ | ਪ | - | ਪ | ਧ | ਮ | ਮ | - | ਗ | ਰ | ਸ | ਨ਼ |
| ਧੰ | S | ਨੁ | ਮਾ | S | ਣ | ਸ | ਜ | ਨ | S | ਮੁ | S | S | S |
| ਨ਼ | - | ਨ਼ | ਸ | ਸ | ਰ | ਸ | ਮ | ਗ | ਰ | ਸ | ਨ਼ | ਸ | - |
| ਪੁੰ | S | ਨਿ | ਪਾ | ਈ | ਆ | S | ਰਾ | S | S | ਮ | S | S | S |
| × | | | 2 | | | | 0 | | | 3 | | | |

ਰਾਗੁ ਵਡਹੰਸੁ ਮਹਲਾ ੧ ਘਰੁ ੫ ਅਲਾਹਣੀਆ ੧ੴ ਸਤਿਗੁਰ ਪ੍ਰਸਾਦਿ (੫੭੮-੭੯)

ਧੰਨੁ ਸਿਰੰਦਾ ਸਚਾ ਪਾਤਿਸਾਹੁ ਜਿਨਿ ਜਗੁ ਧੰਧੈ ਲਾਇਆ॥ ਮੁਹਲਤਿ ਪੁਨੀ ਪਾਈ ਭਰੀ ਜਾਨੀਅੜਾ ਘਤਿ ਚਲਾਇਆ॥ ਜਾਨੀ ਘਤਿ ਚਲਾਇਆ ਲਿਖਿਆ ਆਇਆ ਰੁੰਨੇ ਵੀਰ ਸਬਾਏ॥ ਕਾਂਇਆ ਹੰਸ ਥੀਆ ਵੇਛੋੜਾ ਜਾਂ ਦਿਨ ਪੁੰਨੇ ਮੇਰੀ ਮਾਏ॥ ਜੇਹਾ ਲਿਖਿਆ ਤੇਹਾ ਪਾਇਆ ਜੇਹਾ ਪੁਰਬਿ ਕਮਾਇਆ॥ ਧੰਨੁ ਸਿਰੰਦਾ ਸਚਾ ਪਾਤਿਸਾਹੁ ਜਿਨਿ ਜਗੁ ਧੰਧੈ ਲਾਇਆ॥੧॥ ਸਾਹਿਬੁ ਸਿਮਰਹੁ ਮੇਰੇ ਭਾਈਹੋ ਸਭਨਾ ਏਹੁ ਪਇਆਣਾ॥ ਏਥੈ ਧੰਧਾ ਕੂੜਾ ਚਾਰਿ ਦਿਹਾ ਆਗੈ ਸਰਪਰ ਜਾਣਾ॥ ਆਗੈ ਸਰਪਰ ਜਾਣਾ ਜਿਉ ਮਿਹਮਾਣਾ ਕਾਹੇ ਗਾਰਬੁ ਕੀਜੈ॥ ਜਿਤੁ ਸੇਵਿਐ ਦਰਗਹ ਸੁਖੁ ਪਾਈਐ ਨਾਮੁ ਤਿਸੈ ਕਾ ਲੀਜੈ॥ ਆਗੈ ਹੁਕਮੁ ਨ ਚਲੈ ਮੂਲੇ ਸਿਰਿ ਸਿਰਿ ਕਿਆ ਵਿਹਾਣਾ॥ ਸਾਹਿਬੁ ਸਿਮਰਿਹੁ ਮੇਰੇ ਭਾਈਹੋ ਸਭਨਾ ਏਹੁ ਪਇਆਣਾ॥੨॥ ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ ਹੀਲੜਾ ਏਹੁ ਸੰਸਾਰੋ॥ ਜਲਿ ਥਲਿ ਮਹੀਅਲਿ ਰਵਿ ਰਹਿਆ ਸਾਚੜਾ ਸਿਰਜਣਹਾਰੋ॥ ਸਾਚਾ ਸਿਰਜਣਹਾਰੋ ਅਲਖ ਅਪਾਰੋ ਤਾ ਕਾ ਅੰਤੁ ਨ ਪਾਇਆ॥ ਆਇਆ ਤਿਨ ਕਾ ਸਫਲੁ ਭਇਆ ਹੈ ਇਕ ਮਨਿ ਜਿਨੀ ਧਿਆਇਆ॥ ਢਾਹੇ ਢਾਹਿ ਉਸਾਰੇ ਆਪੇ ਹੁਕਮਿ ਸਵਾਰਣਹਾਰੋ॥ ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ ਹੀਲੜਾ ਏਹੁ ਸੰਸਾਰੋ॥੩॥ ਨਾਨਕ ਰੁੰਨਾ ਬਾਬਾ ਜਾਣੀਐ ਜੇ ਰੋਵੈ ਲਾਇ ਪਿਆਰੋ॥ ਵਾਲੇਵੇ ਕਾਰਣਿ ਬਾਬਾ ਰੋਈਐ ਰੋਵਣੁ ਸਗਲ ਬਿਕਾਰੋ॥ ਰੋਵਣੁ ਸਗਲ ਬਿਕਾਰੋ ਗਾਫਲੁ ਸੰਸਾਰੋ ਮਾਇਆ ਕਾਰਣਿ ਰੋਵੈ॥ ਚੰਗਾ ਮੰਦਾ ਕਿਛੁ ਸੂਝੈ ਨਾਹੀ ਇਹੁ ਤਨੁ ਏਵੈ ਖੋਵੈ॥ ਐਥੈ ਆਇਆ ਸਭੁ ਕੋ ਜਾਸੀ ਕੂੜਿ ਕਰਹੁ ਅਹੰਕਾਰੋ॥ ਨਾਨਕ ਰੁੰਨਾ ਬਾਬਾ ਜਾਣੀਐ ਜੇ ਰੋਵੈ ਲਾਇ ਪਿਆਰੋ॥੪॥੧॥

ਪਦ ਅਰਥ:- ਸਿਰੰਦਾ-ਸਿਰਜਣਹਾਰ। ਧੰਧੈ-ਆਹਰ ਵਿੱਚ। ਮੁਹਲਤਿ-ਮਿਲਿਆ ਸਮਾਂ। ਪੁਨੀ-ਪੂਰੀ ਹੋ ਗਈ। ਪਾਈ-ਪਨ-ਘੜੀ ਦੀ ਪਿਆਲੀ। ਜਾਨੀਅੜਾ-ਪਿਆਰਾ ਸਾਥੀ ਜੀਵਾਤਮਾ। ਘਤਿ-ਫੜ ਕੇ। ਚਲਾਇਆ-ਅੱਗੇ ਲਾ ਲਿਆ ਜਾਂਦਾ ਹੈ। ਹੰਸ-ਜੀਵਾਤਮਾ। ਪੁੰਨੇ -ਮੁੱਕ ਗਏ। ਪਇਆਣਾ-ਕੂਚ। ਸਰਪਰ-ਜ਼ਰੂਰ। ਮੂਲੇ-ਬਿਲਕੁਲ। ਵਿਹਾਣਾ-ਬੀਤਦਾ ਹੈ। ਹੀਲੜਾ-ਬਹਾਨਾ। ਅਲਖ-ਅਦ੍ਰਿਸਟ। ਵਾਲੇਵੇ-ਧਨ-ਪਦਾਰਥ। ਬਿਕਾਰੋ-ਵਿਅਰਥ। ਖੋਵੈ-ਨਾਸ ਕਰਦਾ ਹੈ।

## ਰਾਗੁ ਵਡਹੰਸੁ ਅਲਾਹਣੀਆ ਤਾਲ ਦੀਪਚੰਦੀ ਮਾਤਰਾਂ-14 ਮੱਧ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਨ਼ | ਸ | ਰ | ਸ | - | ਨ਼ | - | ਗ | ਰ | - | ਸ | ਸ | ਨ਼ | ਨ਼ |
| ਧੰ | ਨੁ | ਸਿ | ਰੰ | ऽ | ਦਾ | ऽ | ਸ | ਚਾ | ऽ | ਪਾ | ਤਿ | ਸਾ | ਹੁ |
| ਮਮ | ਗ | ਰ | ਗ | ਰ | ਸ | ਰ | ਨ਼ | ਸ | ਰ | ਸ | - | ਨ਼ | - |
| ਜਿਨਿ | ਜ | ਗੁ | ਧੰ | ऽ | ਧੈ | ऽ | ਲਾ | ऽ | ਇ | ਆ | ऽ | ऽ | ऽ |
| ਪਪ | ਪ | ਪ | ਮ | ਗ | ਰ | - | ਪ | ਧ | ਪ | ਮ | ਗ | ਰ | - |
| ਮੁਹ | ਲ | ਤਿ | ਪੁ | ऽ | ਨੀ | ऽ | ਪਾ | ऽ | ਈ | ਭ | ऽ | ਰੀ | ऽ |
| ਰ | ਗ | ਮ | ਗ | ਰ | ਸ | ਨ਼ | ਨ਼ | ਸ | ਰ | ਗ | ਰ | ਸ | - |
| ਜਾ | ਨੀ | ਅ | ੜਾ | ऽ | ऽ | ऽ | ਘ | ਤਿ | ਚ | ਲਾ | ਇ | ਆ | ऽ |
| × | | | 2 | | | | 0 | | | 3 | | | |

| | | | | | | | | | | | | |
|---|---|---|---|---|---|---|---|---|---|---|---|---|
| ਅਲਾਹਣੀਆ | ਸੰਰੰ | ਰੰਰੰ | ਸੰਸੰ | ਨਨ | ਪਨ | ਸੰਰੰ | ਸੰਸੰ | ਨ | ਪਨ | ਸੰਰੰ | ਸੰਸੰ | ਨ |
| ਦੂਜਾ ਪ੍ਰਕਾਰ | ਸਾਹਿਬੁ | ਸਿਮਰਹੁ | ਮੇਰੇ | ਭਾਈਹੋ | ਸਭਨਾ | ਏਹੁ | ਪਇਆ | ਣਾ | ਸਭਨਾ | ਏਹੁ | ਪਇਆ | ਣਾ |
| ਤਾਲ ਕਹਿਰਵਾ | ਰੰਗੰ | ਗੰਰੰ | ਸੰਰੰ | ਸੰਨ | ਪਨ | ਸੰਰੰ | ਸੰ | ਨ | ਪਨ | ਸੰਰੰ | ਸੰ | ਨ |
| ਚਲੰਤ ਲੈਅ | ਏਥੈਧੰਧਾ | ਕੂੜਾ | ਚਾਰਿ | ਦਿਹਾ | ਆਗੈ | ਸਰਪਰ | ਜਾ | ਣਾ | ਆਗੈ | ਸਰਪਰ | ਜਾ | ਣਾ |
| | × | | | | × | | | | × | | | |

# ੯-ਰਾਗੁ ਸੋਰਠਿ

ਰਾਗੁ ਸੋਰਠਿ ਦਾ ਵਰਨਣ ਕੁਝ ਸੰਗੀਤ ਗ੍ਰੰਥਾਂ ਵਿੱਚ ਇਸ ਪ੍ਰਕਾਰ ਮਿਲਦਾ ਹੈ। ਪੰਡਿਤ ਅੱਪਾ ਤੁਲਸੀ ਦੁਆਰਾ ਰਚਿਤ ਗ੍ਰੰਥ 'ਰਾਗ ਕਲਪਦੁਰਮਾਂਕੁਰੇ' ਦੇ ਸ਼ਲੋਕ ਨੰਬਰ ੮੯ ਅਨੁਸਾਰ ਇਸ ਵਿੱਚ ਰਿਸ਼ਭ, ਗੰਧਾਰ, ਧੈਵਤ ਸਵਰ ਤੀਵਰ ਲਗਦੇ ਹਨ, ਮਧਿਅਮ ਕੋਮਲ ਹੈ ਤੇ ਦੋਨੋਂ ਨਿਸ਼ਾਦਾਂ ਦਾ ਪ੍ਰਯੋਗ ਹੁੰਦਾ ਹੈ। ਰਿਸ਼ਭ ਤੇ ਧੈਵਤ ਦਾ ਵਾਦੀ-ਸੰਵਾਦੀ ਰੂਪ ਵਿੱਚ ਪ੍ਰਯੋਗ ਹੁੰਦਾ ਹੈ। ਅਰੋਹ ਵਿੱਚ ਧੈਵਤ ਤੇ ਗੰਧਾਰ ਵਰਜਿਤ ਹਨ। ਇਸਦੇ ਗਾਇਣ ਦਾ ਸਮਾਂ ਰਾਤ ਦਾ ਦੂਜਾ ਪਹਿਰ ਹੈ। ਇਸ ਗ੍ਰੰਥ ਵਿੱਚ ਹੀ ਰਾਗਾਂ ਦੇ ਸੰਖੇਪ ਵਰਗੀਕਰਣ ਵਿੱਚ ਕਰਤਾ ਨੇ ਸਲੋਕ ਨੰ. ੪ ਵਿੱਚ 'ਖਮਾਜਾਮਿਧਮੇਲਕੇ ਸੁਮਧੁਰਾ ਝੰਝੁਟਿਕਾ ਸੋਰਟੀ' ਦਾ ਵਰਨਣ ਕੀਤਾ ਹੈ। ਸੋਰਟ ਨੂੰ ਖਮਾਜ ਮੇਲ ਦਾ ਰਾਗ ਮੰਨਿਆ ਹੈ। ਪੰਡਿਤ ਅੱਪਾ ਤੁਲਸੀ ਦੁਆਰਾ ਹੀ ਰਚਿਤ 'ਰਾਗ ਚੰਦ੍ਰਿਕਾ ਸਾਰ' ਦੇ ਸਲੋਕ ਨੰ ੮੮ ਅਨੁਸਾਰ ਜਿਸ ਵਿੱਚ ਦੋਨੋਂ ਨਿਸ਼ਾਦ ਤੇ ਕੋਮਲ ਮਧਿਅਮ ਲਗਦਾ ਹੋਵੇ ਆਰੋਹ ਵਿੱਚ ਧ ਗ ਵਰਜਿਤ ਹੋਣ ਅਤੇ ਜਿਸ ਵਿੱਚ ਪ – ਰ ਸੰਵਾਦੀ ਤੇ ਵਾਦੀ ਹੋਵੇ ਉਸਨੂੰ ਸੋਰਠ ਰਾਗ ਕਿਹਾ ਜਾਂਦਾ ਹੈ। ਪੰਡਿਤ ਭਾਤਖੰਡੇ ਦੇ ਗ੍ਰੰਥ 'ਅਭਿਨਵ ਰਾਗ ਮੰਜਰੀ' ਦੇ ਸਲੋਕ ਨੰ ੬੬ ਅਨੁਸਾਰ ਸੋਰਟ ਦਾ ਉਠਾਵ ਰ ਮ, ਪ ਨ ਸੰ, ਨੁ ਧ, ਮ ਪ ਧ ਮ ਰ ਹੈ। ਇਸ ਨੂੰ ਰਾਤ ਦੇ ਸਮੇਂ ਗਾਇਆ ਜਾਂਦਾ ਹੈ ਤੇ ਰਿਸ਼ਭ ਸਵਰ ਵਾਦੀ ਹੈ। ਲੋਚਨ ਪੰਡਿਤ ਨੇ 'ਰਾਗਤਰੰਗਣੀ' (੧੫ਵੀਂ ਸ਼ਤਾਬਦੀ) ੧੨ ਥਾਟਾਂ ਤੋਂ ੭੫ ਜਨਯ ਰਾਗਾਂ ਦੀ ਉਤਪਤੀ ਮੰਨੀ ਹੈ ਤੇ ਕਰਣਾਟ ਠਾਠ ਤੋਂ ਸੋਰਠ ਨੂੰ ਜਨਯ ਰਾਗ ਮੰਨਿਆ ਹੈ। ਪਟਨਾ ਦੇ ਮੁਹੰਮਦ ਰਜ਼ਾ ਨੇ 'ਨਗ਼ਮਾਤੇ ਆਸਫ਼ੀ' (੧੮੧੩) ਵਿੱਚ ੬ ਰਾਗ ਤੇ ੩੬ ਰਾਗਨੀਆਂ ਦੇ ਸਿੱਧਾਂਤ ਨੂੰ ਮੰਨਦਿਆਂ ਹੋਇਆਂ ਮੇਘ ਰਾਗ ਦੀ ਸੋਰਠ ਰਾਗਨੀ ਮੰਨੀ ਹੈ।

ਰਾਗ ਸੋਰਠਿ ਹਿੰਦੁਸਤਾਨੀ ਸੰਗੀਤ ਪੱਧਤੀ ਦੇ ਪ੍ਰਚਲਿਤ ਰਾਗਾਂ ਦੀ ਗਣਨਾ ਵਿੱਚ ਨਹੀਂ ਹੈ। ਭਾਵੇਂ ਇਹ ਰਾਗ ਕਠਿਨ ਰਾਗਾਂ ਦੀ ਸ਼੍ਰੇਣੀ ਵਿੱਚ ਤਾਂ ਨਹੀਂ ਮੰਨਿਆ ਜਾ ਸਕਦਾ ਪਰ ਇਸ ਦੇ ਨਿਕਟਵਰਤੀ ਰਾਗ ਦੇਸ ਹੀ ਜ਼ਿਆਦਾ ਪ੍ਰਚਲਿਤ ਤੇ ਮਕਬੂਲ ਮੰਨਿਆ ਜਾਂਦਾ ਹੈ। ਪੰਡਿਤ ਭਾਤਖੰਡੇ ਜੀ ਨੇ ਆਪਣੇ ਗ੍ਰੰਥ 'ਕ੍ਰਮਿਕ ਪੁਸਤਕ ਮਾਲਿਕਾ' ਦੇ ਪੰਜਵੇਂ ਭਾਗ ਵਿੱਚ ਰਾਗ ਸੋਰਟ ਨੂੰ ਖਮਾਜ ਥਾਟ ਦਾ ਔੜਵ-ਸੰਪੂਰਨ ਜਾਤੀ ਦਾ ਰਾਗ ਮੰਨਿਆ ਹੈ। ਆਰੋਹ ਵਿੱਚ ਗੰਧਾਰ ਤੇ ਧੈਵਤ ਵਰਜਿਤ ਹਨ ਤੇ ਮਧਿਅਮ ਤੋਂ ਰਿਸ਼ਭ ਨੂੰ ਅਵਰੋਹ ਕ੍ਰਮ ਵਿੱਚ ਮੀਂਡ ਦੁਆਰਾ ਲਿਆ ਜਾਂਦਾ ਹੈ। ਧ ਮ ਰ ਨੂੰ ਵੀ ਮੀਂਡ ਦੁਆਰਾ ਹੀ ਲਿਆ ਜਾਂਦਾ ਹੈ। ਵੈਸੇ ਉਹਨਾਂ ਨੇ ਕੁਝ ਬੰਦਸ਼ਾਂ ਵਿੱਚ ਗੰਧਾਰ ਦਾ ਸਪੱਸ਼ਟ ਰੂਪ ਵਿੱਚ ਵੀ ਪ੍ਰਯੋਗ ਕੀਤਾ ਹੈ ਤੇ ਦੋ ਬੰਦਸ਼ਾਂ ਵਿੱਚ ਗੰਧਾਰ ਕੋਮਲ ਦਾ ਪ੍ਰਯੋਗ ਤਾਰ ਸਪਤਕ ਵਿੱਚ ਵੀ ਕੀਤਾ ਹੈ। ਵਾਦੀ ਰਿਸ਼ਭ ਤੇ ਸੰਵਾਦੀ ਧੈਵਤ ਹੈ। ਗਾਇਣ ਸਮਾਂ ਰਾਤ ਦਾ ਦੂਜਾ ਪਹਿਰ ਹੈ। ਆਰੋਹ- ਸ ਰ, ਮ ਪ ਨ, ਸੰ ਅਵਰੋਹ- ਸੰ, ਰੰ, ਨੁ ਧ, ਮ ਪ ਧ, ਮਰ ਨੇ, ਸ ਇਸ ਪ੍ਰਕਾਰ ਹੈ। 'ਰਾਗ ਵਿਯਾਕਰਨ' ਦੇ ਕਰਤਾ ਵਿਮਲਾਕਾਂਤ ਰਾਏ ਚੌਧਰੀ ਨੇ ਰਾਗ ਸੁਰਟ ਦਾ ਆਰੋਹ ਐਸਾ ਹੀ ਮੰਨਿਆ ਹੈ ਤੇ ਅਵਰੋਹ ਗੰਧਾਰ ਦੇ ਪ੍ਰਯੋਗ ਨਾਲ ਵੀ ਸੰ ਨੁ ਧ ਪ ਮ ਰ ਗ ਰ ਸ ਹੈ ਤੇ ਗੰਧਾਰ ਨੂੰ ਵਰਜਿਤ ਕਰਕੇ ਵੀ ਸੰ ਨੁ ਧ ਪ ਮ ਰ, ਸ ਤੇ ਵਕਰ ਰੂਪ ਵਿੱਚ ਮ ਰ ਗ ਸ ਵੀ ਦਿੱਤਾ ਹੈ। ਉਨ੍ਹਾਂ ਇੱਕ ਸੋਰਠੀ ਰਾਗ, ਆਰੋਹ- ਸ ਮ ਗ ਮ ਪ ਨ ਸੰ ਅਵਰੋਹ- ਸੰ ਨੁ ਧੁ ਪ ਮ ਗ ਮ ਰੁ ਸ ਵੀ ਦਿੱਤਾ ਹੈ ਜੋ ਭਿੰਨ ਹੈ। 'ਅਭਿਨਵ ਗੀਤ ਮੰਜਰੀ' ਦੇ ਕਰਤਾ ਸ਼੍ਰੀ ਕ੍ਰਿਸ਼ਨ ਨਾਰਾਇਣ ਰਤੰਜਨਕਰ ਨੇ ਵੀ ਆਪਣੀਆਂ ਬੰਦਸ਼ਾਂ ਵਿੱਚ ਪੰਡਿਤ ਭਾਤਖੰਡੇ ਵਾਲਾ ਸਰੂਪ ਹੀ ਦਿੱਤਾ ਹੈ ਪਰ ਕੁਝ ਬੰਦਸ਼ਾਂ ਵਿੱਚ ਨਿਸ਼ਾਦ ਕੋਮਲ ਦਾ ਪ੍ਰਯੋਗ ਕਿਤੇ ਕਿਤੇ ਆਰੋਹ ਵਿੱਚ ਵੀ ਕੀਤਾ ਹੈ ਤੇ ਗੰਧਾਰ ਕੋਮਲ ਵੀ ਰ ਗੁ ਸ ਰ ਦੇ ਰੂਪ ਵਿੱਚ ਵੀ ਕੀਤਾ ਹੈ।

## ਰਾਗੁ ਸੋਰਠਿ

ਗੁਰਮਤਿ ਸੰਗੀਤ ਦੇ ਖੋਜੀਆਂ ਵਿੱਚੋਂ ਸ੍ਰੀਮਾਨ ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ ਦੀ 'ਗੁਰਮਤ ਸੰਗੀਤ ਪਰ ਹੁਣ ਤੀਕ ਮਿਲੀ ਖੋਜ' ਪੰਨਾ ੨੫ ਅਨੁਸਾਰ ਸੋਰਠਿ ਮੇਘ ਦੀ ਰਾਗਣੀ ਹੈ ਤੇ ਰਾਗ ਮਾਲਾ ਅਨੁਸਾਰ ਵੀ 'ਸੋਰਠਿ ਗੋਂਡ ਮਲਾਰੀ ਧੁਨੀ' ਮੇਘ ਰਾਗ ਦੀ ਰਾਗਨੀ ਹੈ। ਸਿੰਧਵੀ, ਕਾਨੜਾ, ਕਾਫੀ, ਮਲਾਰ ਦੇ ਮੇਲ ਨਾਲ ਸੋਰਠਿ ਬਣਦੀ ਹੈ। ਪਰੰਤੂ ਹੋਰਨਾਂ ਮਤਾਂ ਵਿੱਚ ਨਟ ਨਾਰਾਇਣ ਦੀ ਰਾਗਣੀ ਲਿਖੀ ਹੈ। 'ਸੁਰ ਤਾਲ ਸਮੂਹ' ਵਿੱਚ ਭੈਰਵ ਦੀ ਨੂੰਹ ਕਰਕੇ ਲਿਖੀ ਹੈ। ਹਨੁਮਾਨ ਮੱਤ ਵਿੱਚ ਸੋਰਠੀ ਮੇਘ ਦੀ ਰਾਗਣੀ ਹੈ। ਸ੍ਰੀਮਾਨ ਭਾਈ ਸਾਹਿਬ ਡਾਕਟਰ ਚਰਨ ਸਿੰਘ ਦੀ 'ਗੁਰਮਤ ਸੰਗੀਤ ਪਰ ਹੁਣ ਤੀਕ ਮਿਲੀ ਖੋਜ' ਪੰਨਾ ੨੩ ਅਨੁਸਾਰ 'ਨਾਦ ਬਿਨੋਦ' ਵਿੱਚ ਮੇਘ ਰਾਗ ਦੀ ਰਾਗਨੀ ਸੋਰਠੀ ਹੈ। ਅੰਸ ਨਿਆਸ ਗ੍ਰਿਹ ਇਸ ਦਾ ਖ਼ਰਜ ਹੈ ਪਰੰਤੂ 'ਰਾਧਾ ਗੋਬਿੰਦ ਸੰਗੀਤ ਸਾਰ' ਵਿੱਚ ਨਟ ਨਾਰਾਇਣ ਦੀ ਇਸਤਰੀ ਲਿਖੀ ਹੈ। ਇਸ ਦਾ ਨਾਉ ਸੌਰਾਸਟਰੀ ਵੀ ਕਹਿੰਦੇ ਹਨ। 'ਮਾਨ ਕੰਤੂਹਲ' ਵਿੱਚ ਲਿਖਿਆ ਹੈ ਬੰਗਲਾ, ਗੂਜਰੀ, ਪੰਚਮ, ਗੰਧਾਰ, ਭੈਰਵੀ ਇਹ ਸਭ ਮਿਲ ਕੇ ਸੋਰਠੀ ਬਣਦੀ ਹੈ। 'ਬੁਧ ਪ੍ਰਕਾਸ਼' ਵਿੱਚ ਮੇਘ ਦੀ ਇਸਤਰੀ ਕਰਕੇ ਲਿਖਿਆ ਹੈ। 'ਸੁਰ ਤਾਲ ਸਮੂਹ' ਵਿੱਚ ਭੈਰਵ ਦੀ ਨੂੰਹ ਕਰਕੇ ਲਿਖੀ ਹੈ। 'ਮਹਾਨ ਕੋਸ਼' ਦੇ ਕਰਤਾ ਭਾਈ ਕਾਨ੍ਹ ਸਿੰਘ ਨਾਭਾ ਨੇ ਸੋਰਠਿ ਰਾਗ ਦੇ ਸਰੂਪ ਵਿੱਚ ਜਾਤੀ ਔੜਵ-ਸੰਪੂਰਨ ਦਿੱਤੀ ਹੈ। ਗੰਧਾਰ ਤੇ ਧੈਵਤ ਆਰੋਹ ਵਿੱਚ ਵਰਜਿਤ ਹਨ। ਆਰੋਹ ਵਿੱਚ ਨਿਸ਼ਾਦ ਸ਼ੁਧ ਅਵਰੋਹ ਵਿੱਚ ਕੋਮਲ ਨਿਸ਼ਾਦ ਹੈ। ਇਹ ਸਰੂਪ ਅੱਜ ਦੇ ਪ੍ਰਚਲਿਤ ਸਰੂਪ ਨਾਲ ਮਿਲਦਾ ਜੁਲਦਾ ਹੈ। ਡਾ. ਗੋਬਿੰਦ ਸਿੰਘ ਮਾਨਸੁਖਾਨੀ ਦੀ ਪੁਸਤਕ 'ਇੰਡੀਅਨ ਕਲਾਸੀਕਲ ਮਿਊਜ਼ਕ ਐਂਡ ਸਿਖ ਕੀਰਤਨ' ਵਿੱਚ ਰਾਗ ਸੋਰਠਿ ਦਾ ਅੱਜ ਦਾ ਪ੍ਰਚਲਿਤ ਸਰੂਪ ਖਮਾਜ ਥਾਟ ਦਾ ਔੜਵ-ਸੰਪੂਰਨ ਜਾਤੀ ਦਾ ਹੀ ਦਿੱਤਾ ਹੈ ਤੇ ਇਸ ਨੂੰ ਰਾਤ ਦੇ ਦੂਜੇ ਪਹਿਰ ਗਾਇਆ ਜਾਂਦਾ ਹੈ। ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ ਪ੍ਰਕਾਸ਼ਿਤ 'ਦਾ ਐਨਸਾਈਕਲੋਪੀਡੀਆ ਆਫ਼ ਸਿਖਇਜ਼ਮ' ਵੋ.-੨ ਪੰਨਾ ੧੭੨ ਅਨੁਸਾਰ ਰਾਗਮਾਲਾ ਵਿੱਚ ਰਾਗ ਸੋਰਠਿ ਨੂੰ ਮੇਘ ਰਾਗ ਦੀ ਰਾਗਨੀ ਮੰਨਿਆ ਹੈ ਤੇ ਅੱਜ ਇਹ ਖਮਾਜ ਥਾਟ ਦਾ ਰਾਗ ਮੰਨਿਆ ਜਾਂਦਾ ਹੈ। ਇਹ ਚੰਚਲ ਪ੍ਰਕ੍ਰਿਤੀ ਦਾ ਰਾਗ ਹੈ ਤੇ ਰਾਗ ਦੇਸ ਨਾਲ ਮਿਲਦਾ ਜੁਲਦਾ ਹੈ। ਇਸ ਰਾਗ ਦੇ ਪ੍ਰਭਾਵ ਨਾਲ ਡਰ ਦੂਰ ਹੋ ਜਾਂਦੇ ਹਨ ਤੇ ਖ਼ੁਸ਼ੀ ਦੀ ਪ੍ਰਾਪਤੀ ਹੁੰਦੀ ਹੈ। ਵਾਦੀ ਰਿਸ਼ਭ ਤੇ ਸੰਵਾਦੀ ਧੈਵਤ ਹੈ। ਆਰੋਹ-ਸ ਰ ਮ ਪ ਨ ਸਂ। ਅਵਰੋਹ- ਸਂ ਰਂ ਨੁ ਧ, ਮ ਪ ਧ ਮ ਗ ਰ ਨੁ ਸ।

ਗੁਰਮਤਿ ਸੰਗੀਤ ਦੇ ਗਾਇਕ ਗ੍ਰੰਥਕਾਰ ਸਰਦਾਰ ਗਿਆਨ ਸਿੰਘ ਐਬਟਾਬਾਦ, ਭਾਈ ਅਵਤਾਰ ਸਿੰਘ ਭਾਈ ਗੁਰਚਰਨ ਸਿੰਘ, ਪ੍ਰੋਫ਼ੈਸਰ ਤਾਰਾ ਸਿੰਘ, ਸੰਤ ਸਰਵਨ ਸਿੰਘ ਗੰਧਰਵ, ਪ੍ਰਿੰ. ਦਿਆਲ ਸਿੰਘ, ਡਾਕਟਰ ਗੁਰਨਾਮ ਸਿੰਘ ਤੇ 'ਗੁਰੂ ਨਾਨਕ ਸੰਗੀਤ ਪੱਧਤੀ ਗ੍ਰੰਥ ਜਵੱਦੀ ਟਕਸਾਲ' ਤੇ ਹੋਰ ਵੀ ਗੁਣੀ ਜਨ ਰਾਗ ਸੋਰਠਿ ਦੇ ਸਰੂਪ ਬਾਰੇ ਇੱਕਮੱਤ ਹਨ। ਗੁਰਮਤਿ ਸੰਗੀਤ ਵਿੱਚ ਰਾਗ ਸੋਰਠਿ ਪ੍ਰਚਲਿਤ ਰਾਗਾਂ ਦੀ ਗਨਣਾ ਵਿੱਚ ਆਉਂਦਾ ਹੈ। ਗੰਧਾਰ ਦਾ ਪ੍ਰਯੋਗ ਅਵਰੋਹ ਵਿੱਚ ਮੀਂਡ ਦੁਆਰਾ ਹੀ ਮ ਰੇ ਕੀਤਾ ਜਾਂਦਾ ਹੈ। ਗੰਧਾਰ ਦਾ ਪ੍ਰਯੋਗ ਗੁਪਤ ਰੂਪ ਵਿੱਚ ਹੀ ਲੈਣ ਨਾਲ ਇਹ ਰਾਗ ਦੇਸ ਰਾਗ ਤੋਂ ਵੱਖ ਹੋ ਜਾਂਦਾ ਹੈ ਵੈਸੇ ਰਾਗ ਦੇਸ ਦਾ ਚਲਨ ਰਾਗ ਸੋਰਠਿ ਨਾਲ ਬਹੁਤ ਮਿਲਦਾ ਜੁਲਦਾ ਹੈ। ਦੇਸ ਵਿੱਚ ਗੰਧਾਰ ਦਾ ਪ੍ਰਯੋਗ ਅਵਰੋਹ ਵਿੱਚ ਸਪੱਸ਼ਟ ਰੂਪ ਵਿੱਚ ਲਿਆ ਜਾਂਦਾ ਹੈ, ਪਰ ਸੋਰਠਿ ਵਿੱਚ ਮੀਂਡ ਨਾਲ ਲਿਆ ਜਾਂਦਾ ਹੈ। ਰਾਗ ਸੋਰਠਿ ਵਿੱਚ ਧੈਵਤ ਤੋਂ ਮਧਿਅਮ ਤੱਕ ਵੀ ਮੀਂਡ ਦੁਆਰਾ ਹੀ ਧ ਮ ਰ ਲੈਣ ਨਾਲ ਇਸ ਰਾਗ ਦਾ ਸਰੂਪ ਹੋਰ ਜ਼ਿਆਦਾ ਖਿਲਦਾ ਹੈ। ਇਹ ਗੰਭੀਰ ਪ੍ਰਕ੍ਰਿਤੀ ਦਾ ਰਾਗ ਹੈ। ਸੋ ਪ੍ਰਮਾਣਿਕ ਤੱਥਾਂ ਦੇ ਆਧਾਰ ਤੇ ਰਾਗ ਸੋਰਠਿ ਦੇ ਇਸ ਪਰੰਪਰਾਗਤ ਸਰੂਪ ਨੂੰ ਨਿਸਚਿਤ ਰੂਪ ਵਿਚ ਪ੍ਰਵਾਣਿਤ ਮੰਨ ਕੇ ਇੱਥੇ ਵੀ ਇਹੀ ਸਰੂਪ ਦਿੱਤਾ ਜਾ ਰਿਹਾ ਹੈ।

ਸ਼ਬਦ ਤਰਤੀਬ:-

ਸੋਰਠਿ ਸਦਾ ਸੁਹਾਵਣੀ ਜੇ ਸਚਾ ਮਨਿ ਹੋਇ (ਸਲੋਕੁ ਮ:੧) (੬੪੨)
ਸੋਰਠਿ ਤਾਮਿ ਸੁਹਾਵਣੀ ਜਾ ਹਰਿ ਨਾਮੁ ਢੰਢੋਲੇ (ਮ:੪) (੬੪੨)

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਾਗੁ ਤਰਤੀਬ ਵਿੱਚ ਰਾਗੁ ਸੋਰਠਿ ਨੂੰ ਨੌਵਾਂ ਅਸਥਾਨ ਪ੍ਰਾਪਤ ਹੈ। ਇਹ ਬਾਣੀ ਪੰਨਾ ੫੯੫ ਤੋਂ ਆਰੰਭ ਹੁੰਦੀ ਹੈ। ਸ਼ਬਦ ਤਰਤੀਬ ਵਿੱਚ ਮ: ੧ ਦੇ ੧੬, ਮ:੩ ਦੇ ੧੫, ਮ:੪ ਦੇ ੯, ਮ:੫ ਦੇ ੯੭ ਤੇ ਮ:੯ ਦੇ ੧੨, ਕੁੱਲ ੧੪੯ ਸ਼ਬਦ ਹਨ। ਪੰਨਾ ੬੪੨ ਤੋਂ ੬੫੪ ਤੱਕ 'ਰਾਗੁ ਸੋਰਠਿ ਵਾਰ ਮਹਲੇ ੪ ਕੀ' ਦੀਆਂ ੨੯ ਪਉੜੀਆਂ ਹਨ ਤੇ ਹਰ ਪਉੜੀ ਨਾਲ ਦੋ ਦੋ ਸਲੋਕ ਹਨ। ਮ:੧ ਦੇ ਪਉੜੀ ਨੰ. ੧, ੧੬, ੨੮ ਨਾਲ ਇੱਕ ਇੱਕ ਸਲੋਕ ਕੁੱਲ ਤਿੰਨ ਸਲੋਕ ਹਨ। ਮ:੨ ਦਾ ਪਉੜੀ ਨੰ. ੨੮ ਨਾਲ ਇੱਕ ਸਲੋਕ ਹੈ। ਪਉੜੀ ਨੰ. ੧ ਨਾਲ ਇੱਕ ਸਲੋਕ ਤੇ ਪਉੜੀ ਨੰ: ੨੫,੨੬,੨੭ ਨਾਲ ਦੋ ਦੋ ਸਲੋਕ ਕੁੱਲ ੭ ਸਲੋਕ ਮ:੪ ਦੇ ਹਨ ਤੇ ਹੋਰ ਸਾਰੇ ੪੭ ਸਲੋਕ ਮ:੩ ਦੇ ਹਨ। ਭਗਤ ਬਾਣੀ ਦੀ ਰਚਨਾ ੬੫੪ ਤੋਂ ੬੫੯ ਪੰਨੇ ਤੱਕ ਹੈ ਜਿਸ ਵਿੱਚ ਭਗਤ ਕਬੀਰ ਜੀ ਦੇ ੧੧, ਭਗਤ ਨਾਮਦੇਵ ਜੀ ਦੇ ੩, ਭਗਤ ਰਵਿਦਾਸ ਜੀ ਦੇ ੭ ਤੇ ਭਗਤ ਭੀਖਨ ਜੀ ਦੇ ੨ ਕੁੱਲ ੨੩ ਸ਼ਬਦ ਹਨ। ਸ਼ਬਦ ਪਾਤਸ਼ਾਹੀ ੧੦ ਬਾਣੀ ਵਿੱਚ ਰਾਗੁ ਸੋਰਠਿ ਪਾਤਸਾਹੀ ੧੦ ਦੇ ਸਿਰਲੇਖ ਹੇਠ 'ਪ੍ਰਭ ਜੂ ਤੋ ਕਹਿ ਲਾਜ ਹਮਾਰੀ' ਇੱਕ ਸ਼ਬਦ ਰਚਿਤ ਹੈ।

ਪਰੀਚੈ:-

ਰਾਗੁ-ਸੋਰਠਿ ਥਾਟ-ਖਮਾਜ ਸਵਰ-ਦੋਵੇਂ ਨਿਸ਼ਾਦ ਬਾਕੀ ਸ਼ੁੱਧ
ਵਰਜਿਤ ਸਵਰ-ਆਰੋਹ ਵਿੱਚ ਗੰਧਾਰ ਤੇ ਧੈਵਤ ਅਵਰੋਹ ਵਿੱਚ ਗੰਧਾਰ ਜਾਤੀ-ਔੜਵ-ਸ਼ਾੜਵ
ਵਾਦੀ-ਰਿਸ਼ਭ ਸੰਵਾਦੀ-ਧੈਵਤ ਸਮਾਂ- ਰਾਤ ਦਾ ਦੂਜਾ ਪਹਿਰ
ਆਰੋਹ- ਸ ਰ, ਮ ਪ, ਨ ਸੰ। ਅਵਰੋਹ- ਸੰ ਰੰ ਨੁ ਧ, ਮ ਪ ਧ ਮ ਰਿ ਨ਼ ਸ।
ਮੁਖ ਅੰਗ (ਪਕੜ)- ਸ ਰ, ਮ ਪ ਨੁ ਧ, ਪ ਧ ਮ ਰਿ ਨ਼ ਸ।

ਸਵਰ-ਵਿਸਥਾਰ (ਅਲਾਪ):-

ਸ, ਰ ਸ, ਸ ਰ ਮ ਰਿ ਨ਼ ਸ, ਸ ਰ ਨੁ਼ ਧ਼ ਪ਼, ਨ਼ ਸ, ਨੁ਼ ਧ਼ ਪ਼, ਮ਼ ਪ਼ ਨ਼ ਸ, ਨ਼ ਸ ਰ ਮ ਰਿ ਰ ਮ ਪ, ਸ ਰ ਮ ਪ, ਮ ਪ ਮ ਰਿ, ਰ ਮ ਪ ਧ ਮ ਰਿ , ਪ ਧ ਮ ਰਿ, ਮ ਰਿ ਨ਼ ਸ।

ਸ ਰ ਮ ਪ, ਮ ਪ ਮ ਰਿ, ਰ ਮ ਪ ਧ ਮ ਰਿ, ਮ ਪ ਨੁ ਧ ਪ, ਪ ਧ ਮ ਰਿ, ਮ ਪ ਨ, ਮ ਪ ਨ ਸੰ, ਮ ਪ ਨ ਸੰ ਰੰ ਸੰ, ਪ ਨ ਸੰ ਰੰ ਨੁ ਧ ਪ, ਮ ਪ ਨ ਸੰ ਪ ਧ ਮ ਰਿ, ਮ ਪ ਨ ਸੰ ਨੁ ਧ ਪ, ਮ ਪ ਨੁ ਧ ਪ ਮ ਪ ਧ ਮ ਰਿ, ਪ ਧ ਮ ਰਿ, ਧ ਮ ਰਿ, ਸ ਰ ਨ਼ਿ ਸ।

ਰ ਮ ਪ, ਨੁ ਧ ਪ, ਮ ਪ ਨ ਸੰ, ਨ ਸੰ ਰੰ ਨੁ ਧ ਪ, ਮ ਪ ਨ ਸੰ, ਪ ਨ ਸੰ ਰੰ, ਸੰ ਰੰ ਨ ਸੰ ਰੰ ਮੰ ਰੇਂ, ਸੰ ਰੰ ਨ ਸੰ, ਨ ਸੰ ਰੰ, ਮੰ ਰੇਂ ਰੰ ਮੰ ਪੰ, ਮੰ ਪੰ ਧੰ ਮੰ ਰੇਂ ਸੰ ਰੰ ਨ ਸੰ, ਪ ਨ ਸੰ ਰੰ ਨੁ ਧ ਪ, ਮ ਪ ਧ ਮ ਰਿ, ਮ ਪ ਮ ਰਿ, ਧ ਮ ਰਿ, ਮ ਰਿ ਸ ਰ ਨ਼ਿ ਸ।

(ਸਲੋਕ ਮਹਲਾ ੫) ਸਲੋਕ ਵਾਰਾਂ ਤੇ ਵਧੀਕ (੧੪੨੫)

**ਸੋਰਠਿ ਸੋ ਰਸੁ ਪੀਜੀਐ ਕਬਹੂ ਨ ਫੀਕਾ ਹੋਇ।। ਨਾਨਕ ਰਾਮ ਨਾਮ ਗੁਨ ਗਾਈਅਹਿ ਦਰਗਹ ਨਿਰਮਲ ਸੋਇ।।੫।।**

ਪਦ ਅਰਥ:- ਸੋਰਠਿ-ਰਾਗੁ ਦਾ ਨਾਮ। ਸੋ ਰਸੁ- ਉਹ ਨਾਮ ਦਾ ਰਸ। ਪੀਜੀਐ-ਪੀਣਾ ਚਾਹੀਦਾ ਹੈ। ਫੀਕਾ-ਬੇ ਸੁਆਦ। ਗਾਈਅਹਿ-ਗਾਏ ਜਾਣੇ ਚਾਹੀਦੇ ਹਨ। ਨਿਰਮਲ-ਬੇ ਦਾਗ। ਸੋਇ-ਸੋਭਾ।

(ਰਾਗੁ ਸੋਰਠਿ ਵਾਰ ਮਹਲੇ ੪ ਕੀ) (੬੫੩)

ਸਲੋਕੁ ਮ:੩।। ਏ ਮਨ ਹਰਿ ਜੀ ਧਿਆਇ ਤੂ ਇਕ ਮਨਿ ਇਕ ਚਿਤਿ ਭਾਇ।। ਹਰਿ ਕੀਆ ਸਦਾ ਸਦਾ ਵਡਿਆਈਆ ਦੇਇ ਨ ਪਛੋਤਾਇ।। ਹਉ ਹਰਿ ਕੈ ਸਦ ਬਲਿਹਾਰਣੈ ਜਿਤੁ ਸੇਵਿਐ ਸੁਖੁ ਪਾਇ।। ਨਾਨਕ ਗੁਰਮੁਖਿ ਮਿਲਿ ਰਹੈ ਹਉਮੈ ਸਬਦਿ ਜਲਾਇ।।੧।।

ਪਦ ਅਰਥ:- ਭਾਇ-ਪ੍ਰੇਮ ਨਾਲ। ਹਉਮੈ-ਹੰਕਾਰ। ਜਲਾਇ-ਸਾੜ ਕੇ।

## ਮੰਗਲਾਚਰਣ

### ਰਾਗੁ ਸੋਰਠਿ ਏਕ ਤਾਲ ਮਾਤਰਾਂ-12 ਵਿਲੰਭਿਤ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | | | | | | | | ਮਰਿ |
| | | | | | | | | | | | ਵਾਹਿ |
| ਨ਼ਸ | ਰ-ਮਮ | ਪ-ਮਪ | ਰਮਪ- | ਮਮਰਿਰ | ਮ-ਪਧ | ਮਰਿ | ਮਪਨਨ | ਸੰਸੰਨਸੰ | ਨੁਧਪਪ | ਧਮਰਰ | ਮਮਰਿਰ |
| ਗੁਰੂ | ਸੋSਰਠਿ | ਸੋSਰਸੁ | ਪੀਜੀਐS | ਕਥਹੂਨ | ਫੀSਕਾS | ਹੋਇ | ਨਾSਨਕ | ਰਾਮਨਾਮ | ਗੁਨਗਾਈਅਹਿ | ਦਰਗਹ | ਨਿਰਮਲ |
| ਨ਼ਸ | ਰ-ਮਮ | ਪਪਮਪ | ਰਮਪਧ | ਮਮਰਿਰ | ਨ਼ਨ਼ਸਮ | ਮਰਿ | ਮਮਪਪ | ਪਨੁਧਪ | ਮਪਧਧ | ਮਮਰਿ- | ਨ਼ਨ਼ਸਸ |
| ਸੋਇ | ਏSਮਨ | ਹਰਿਜੀS | ਧਿਆਇਤੂ | ਇਕਮਨਿ | ਇਕਚਿਤਿ | ਭਾਇ | ਹਰਿਕੀਆ | ਸਦਾਸਦਾ | ਵਡਿਆਈਆ | ਦੇਇਨS | ਪਛੋਤਾਇ |
| ਮਪਮਪ | ਨਨਸੰਸੰ | ਰੰਨੁਧਪ | ਪਧਮਰਿ | ਮਪਨਸੰ | ਮਪਨਸੰ | ਪਨਸੰਰੰ | ਮੰਮੰਰੰਰੰ | ਨਨਸੰਸੰ | ਰੰਨੁਧਪ | ਪਧਮਰਿ | ਸਰਨ਼ਸ |
| ਹਉਹਰਿਕੈ | ਸਦਬਲਿ | ਹਾਰਣੈS | ਜਿਤੁਸੇਵਿਐ | ਸੁਖੁਪਾਇ | ਨਾSਨਕ | ਗੁਰਮੁਖਿ | ਮਿਲਿਰਹੈ | ਹਉਮੈਸਬਦਿ | ਜਲਾਇS | ਜਲਾਇS | ਜਲਾਇS |
| ਰਰਨ਼ਸ | | | | | | | | | | | |
| ਵਾਹਿਗੁਰੂ | | | | | | | | | | | |
| X | | 0 | | 2 | | 0 | | 3 | | 4 | |

### ਸੋਰਠਿ ਮਹਲਾ ੫ (੬੧੯-੨੦)

ਹਮਰੀ ਗਣਤ ਨ ਗਣੀਆ ਕਾਈ ਅਪਣਾ ਬਿਰਦੁ ਪਛਾਣਿ॥ ਹਾਥ ਦੇਇ ਰਾਖੇ ਕਰਿ ਅਪੁਨੇ ਸਦਾ ਸਦਾ ਰੰਗੁ ਮਾਣਿ॥੧॥ ਸਾਚਾ ਸਾਹਿਬੁ ਸਦ ਮਿਹਰਵਾਣ॥ ਬੰਧੁ ਪਾਇਆ ਮੇਰੈ ਸਤਿਗੁਰਿ ਪੂਰੈ ਹੋਈ ਸਰਬ ਕਲਿਆਣ॥ਰਹਾਉ॥ ਜੀਉ ਪਾਇ ਪਿੰਡੁ ਜਿਨਿ ਸਾਜਿਆ ਦਿਤਾ ਪੈਨਣੁ ਖਾਣੁ॥ ਅਪਣੇ ਦਾਸ ਕੀ ਆਪਿ ਪੈਜ ਰਾਖੀ ਨਾਨਕ ਸਦ ਕੁਰਬਾਣੁ॥੨॥੧੬॥੪੪॥

ਪਦ ਅਰਥ:- ਗਣਤ-ਕੀਤੇ ਕਰਮਾਂ ਦਾ ਹਿਸਾਬ। ਨ ਗਣੀਆ- ਨਹੀਂ ਗਿਣਦਾ। ਬਿਰਦੁ- ਮੁੱਢ ਕਦੀਮਾਂ ਦਾ (ਪਿਆਰ ਵਾਲਾ) ਸੁਭਾਉ। ਪਛਾਣਿ-ਚੇਤੇ ਰੱਖਦਾ ਹੈ। ਰਾਖੇ-(ਕੁਕਰਮਾਂ ਤੋਂ) ਬਚਾਂਦਾ ਹੈ। ਰੰਗੁ- ਆਤਮਕ ਆਨੰਦ। ਮਾਣਿ-ਮਾਣਦਾ ਹੈ। ਬੰਧੁ- ਰੋਕ। ਕਲਿਆਣ-ਸੁਖ। ਜੀਉ- ਜਿੰਦ। ਪਾਇ-ਪਾ ਕੇ। ਪਿੰਡੁ- ਸਰੀਰ। ਸਾਜਿਆ-ਪੈਦਾ ਕੀਤਾ। ਪੈਜ-ਇੱਜ਼ਤ। ਸਦ-ਸਦਾ।

### ਰਾਗੁ ਸੋਰਠਿ ਤੀਨ ਤਾਲ ਮਾਤਰਾਂ-16 ਮੱਧ ਲੈਅ

#### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਪ | ਨ | ਸੰ | ਰੰ | ਨੁ | - | ਧ | ਧ |
| | | | | | | | | ਸਾ | S | ਚਾ | S | ਸਾ | S | ਹਿ | ਬੁ |
| ਪ | ਪ | ਮਮ | ਪ | ਧ | ਮ | ਰੇ | - | ਪ | ਧ | ਮ | - | ਰੇਰ | ਰ | ਸ | ਸ |
| ਸ | ਦ | ਮਿਹ | ਰ | ਵਾ | S | ਣ | S | ਬੰ | S | ਧੁ | S | ਪਾਇ | ਆ | ਮੇ | ਰੈ |
| ਨ਼ | ਸ | ਰ | ਰ | ਪ | ਮ | ਰੇ | - | ਮ | ਪ | ਨ | - | ਸੰ | ਨੁ | ਧ | ਪ |
| ਸ | ਤਿ | ਗੁ | ਰਿ | ਪੂ | S | ਰੈ | S | ਹੋ | S | ਈ | S | ਸ | ਰ | ਬ | S |
| ਮ | ਪ | ਧ | ਮ | ਰੇ | - | ਨ਼ | ਸ | | | | | | | | |
| ਕ | ਲਿ | ਆ | S | ਣ | S | S | S | | | | | | | | |
| x | | | | 2 | | | | 0 | | | | 3 | | | |

| | | | | | | | | |
|---|---|---|---|---|---|---|---|---|
| ਅੰਤਰਾ | ਮ | ਮ | ਪ | - | ਨ | ਨ | ਪ | ਨ |
| | ਹ | ਮ | ਰੀ | S | ਗ | ਣ | ਤ | ਨ |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਸੰ | ਸੰ | ਸੰ | - | ਨ | - | ਸੰ | - | ਪ | ਨ | ਸੰ | ਰੰ | ਨੁ | ਨੁ | ਧ | ਪ |
| ਗ | ਣੀ | ਆ | S | ਕਾ | S | ਈ | S | ਅ | ਪ | ਣਾ | S | ਬਿ | ਰ | ਦੁ | S |
| ਮ | ਪ | ਧ | ਮ | ਰੇ | - | ਨ਼ | ਸ | | | | | | | | |
| ਪ | ਛਾ | S | S | ਣਿ | S | S | S | | | | | | | | |
| × | | | | 2 | | | | 0 | | | | 3 | | | |

ਤਾਨਾਂ ਤੇ ਤਿਹਾਈਆਂ:-

1) ਰਮ ਰ- ਨ਼ਸ ਮਪ ਧਮ ਰ- ਸਰ ਨ਼ਸ 2) ਰਮ ਰ- ਨ਼ਸ ਰਮ ਪਧ ਮਿਰ ਸਰ ਨ਼ਸ

3) ਸਰ ਮਪ ਨੁਨੁ ਧਪ ਮਪ ਧ- ਮਿਰ ਨ਼ਸ 4) ਰਮ ਪਨੁ ਧਪ ਮਪ ਧ- ਮਿਰ ਸ- ਨ਼ਸ

5) ਰਮ ਪਨ ਸੰ- ਨਸੰ ਪਧ ਮਿਰ ਸ- ਨ਼ਸ 6) ਮਪ ਨਸੰ ਰੰਨੁ ਧਪ ਮਪ ਧਮ ਰ- ਨ਼ਸ

7) ਰਮ ਰ- ਸਰ ਨ਼ਸ ਰਮ ਪਨੁ ਧਪ ਮਪ ਨਸੰ ਰੰਨੁ ਧਪ ਮਪ ਧ- ਮਿਰ ਸ- ਨ਼ਸ

8) ਰਮ ਪਧ ਮਿਰ ਰਮ ਪਨ ਸੰਨੁ ਧਪ ਮਿਰ ਰਮ ਪਨ ਸੰਰੰ ਨੁਨੁ ਧਪ ਧ- ਮਿਰ ਨ਼ਸ

9) ਸਰ ਮਮ ਪਧ ਮਿਰ ਮਪ ਨਨ ਸੰਰੰ ਸੰਸੰ ਪਨ ਸੰਰੰ ਸੰਨੁ ਧਪ ਮਪ ਧਮ ਰ- ਨ਼ਸ

10) ਰਮ ਪਧ ਪਮ ਰ- ਨ਼ਸ ਰਮ ਪਨ ਸੰਰੰ ਸੰਨੁ ਧਪ ਮਪ ਧ- ਮਿਰ ਸਰ ਨ਼ਨੁ ਸ-

1) 9ਵੀਂ ਮਾਤਰ ਤੋਂ | ਨ ਸੰ ਨ ਸੰ ਨ ਸੰ ਪ ਪਪ / ਸਾ ਚਾ ਸਾ ਚਾ ਸਾ ਚਾ ਸਾ ਹਿਬੁ | ਇਹ 8 ਮਾਤਰਾਂ ਲੈ ਕੇ ਸੱਮ ਤੇ ਆਉਣਾ ਹੈ।

2) ਸੱਮ ਤੋਂ | ਮ ਰ - ਮ ਰ - ਮ ਰ / ਸਾ ਚਾ S ਸਾ ਚਾ S ਸਾ ਚਾ | ਇਹ 8 ਮਾਤਰਾਂ ਲੈ ਕੇ 9ਵੀਂ ਤੋਂ 16ਵੀਂ ਮਾਤਰ ਤੱਕ ਦਾ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

3) ਸੱਮ ਤੋਂ ਅਸਥਾਈ ਦੀ ਦੁਗੁਨ ਲੈ ਕੇ ਸਾਰੀ ਅਸਥਾਈ ਦੁਗੁਨ ਵਿੱਚ ਗਾ ਕੇ ਫਿਰ 'ਸਾ S ਚਾ S ਸਾ S ਹਿ ਬੁ' ਨੂੰ ਵੀ ਦੁਗੁਨ ਵਿੱਚ ਤਿੰਨ ਵਾਰ ਗਾ ਕੇ ਸੱਮ ਆ ਜਾਵੇਗਾ।

4) ਅਸਥਾਈ ਦੇ ਮੁਖੜੇ 'ਸਾ S ਚਾ S ਸਾ S ਹਿ ਬੁ' ਨੂੰ ਤਿੰਨ ਵਾਰ ਬਰਾਬਰ ਦੀ ਲੈਅ ਵਿੱਚ ਗਾ ਕੇ ਸੱਮ ਤੇ ਮੁਕਾ ਕਰਨਾ ਹੈ।

### ਸੋਰਠਿ ਮਹਲਾ ੩ (੬੦੩-੬੦੪)

ਬਿਨੁ ਸਤਿਗੁਰ ਸੇਵੇ ਬਹੁਤਾ ਦੁਖੁ ਲਾਗਾ ਜੁਗ ਚਾਰੇ ਭਰਮਾਈ।। ਹਮ ਦੀਨ ਤੁਮ ਜੁਗੁ ਜੁਗੁ ਦਾਤੇ ਸਬਦੇ ਦੇਹਿ ਬੁਝਾਈ।।੧।। ਹਰਿ ਜੀਉ ਕ੍ਰਿਪਾ ਕਰਹੁ ਤੁਮ ਪਿਆਰੇ।। ਸਤਿਗੁਰੁ ਦਾਤਾ ਮੇਲਿ ਮਿਲਾਵਹੁ ਹਰਿ ਨਾਮੁ ਦੇਵਹੁ ਆਧਾਰੇ।।ਰਹਾਉ।। ਮਨਸਾ ਮਾਰਿ ਦੁਬਿਧਾ ਸਹਜਿ ਸਮਾਣੀ ਪਾਇਆ ਨਾਮੁ ਅਪਾਰਾ।। ਹਰਿ ਰਸੁ ਚਾਖਿ ਮਨੁ ਨਿਰਮਲੁ ਹੋਆ ਕਿਲਬਿਖ ਕਾਟਣਹਾਰਾ।।੨।। ਸਬਦਿ ਮਰਹੁ ਫਿਰਿ ਜੀਵਹੁ ਸਦ ਹੀ ਤਾ ਫਿਰਿ ਮਰਣੁ ਨ ਹੋਈ। ਅੰਮ੍ਰਿਤੁ ਨਾਮੁ ਸਦਾ ਮਨਿ ਮੀਠਾ ਸਬਦੇ ਪਾਵੈ ਕੋਈ।।੩।। ਦਾਤੈ ਦਾਤਿ ਰਖੀ ਹਥਿ ਅਪਣੈ ਜਿਸੁ ਭਾਵੈ ਤਿਸੁ ਦੇਈ।। ਨਾਨਕ ਨਾਮਿ ਰਤੇ ਸੁਖੁ ਪਾਇਆ ਦਰਗਹ ਜਾਪਹਿ ਸੇਈ।।੪।।੧੧।।

ਪਦ ਅਰਥ:- ਜੁਗ ਚਾਰੇ- ਚਹੁਆਂ ਜੁਗਾਂ ਵਿੱਚ। ਭਰਮਾਈ-ਭਟਕਦਾ ਹੈ। ਦੀਨ-ਕੰਗਾਲ, ਮੰਗਤੇ। ਸਬਦੇ-ਗੁਰੂ ਦੇ ਸ਼ਬਦ ਰਾਹੀਂ। ਬੁਝਾਈ-ਸਮਝ। ਆਧਾਰੇ-ਆਸਰਾ। ਮਨਸਾ-ਵਾਸ਼ਨਾ। ਦੁਬਿਧਾ-ਡਾਂਵਾਂ-ਡੋਲ ਹਾਲਤ। ਸਹਜਿ-ਆਤਮਕ ਅਡੋਲਤਾ। ਸਮਾਣੀ-ਲੀਨ ਹੋ ਜਾਂਦੀ ਹੈ। ਕਿਲਬਿਖ-ਪਾਪ। ਸਬਦਿ-ਸ਼ਬਦ ਦੇ ਰਾਹੀਂ। ਮਰਹੁ-ਵਿਕਾਰ ਵਲੋਂ ਅਛੋਹ ਹੋ ਜਾਵੋ। ਮਰਣੁ-ਆਤਮਕ ਮੌਤ। ਜਾਪਹਿ-ਆਦਰ ਪਾਉਂਦੇ ਹਨ।

## ਰਾਗੁ ਸੋਰਠਿ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | | ਰ | ਮ | ਪ | ਨ਼ |
| | | | | | | | | | | | | ਹ | ਰਿ | ਜੀ | ਉ |
| ਧਧ | ਧ | ਪ | – | ਮ | ਮਮ | ਪ | ਪ | ਰਮ | ਪਧ | ਮ | ਰ | ਪ | ਮ | ਰ | ਰ |
| ਕ੍ਰਿ | ਪਾ | S | S | ਕ | ਰਹੁ | ਤੁ | ਮ | ਪਿਆ | SS | ਰੇ | S | ਸ | ਤਿ | ਗੁ | ਰੁ |
| ਨ਼ | – | ਸ | – | ਰ | – | ਮ | – | ਪ | ਮ | ਪਪ | – | ਪ | ਨ | ਸੰ | ਰੰ |
| ਦਾ | S | ਤਾ | S | ਮੇ | S | ਲਿ | S | ਮਿ | ਲਾ | ਵਹੁ | S | ਹ | ਰਿ | ਨਾ | ਮੁ |
| ਨ਼ | – | ਧਧ | ਪ | ਮ | – | ਪ | ਧ | ਮ | – | ਰ | – | | | | |
| ਦੇ | S | ਵਹੁ | S | ਆ | S | ਧਾ | S | ਰੇ | S | S | S | | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | | ਮ | ਪ | ਨਨ | ਨਨ |
| | | | | | | | | | | | | ਬਿ | ਨੁ | ਸਤਿ | ਗੁਰ |
| ਸੰ | ਨ | ਸੰ | – | ਪਪ | ਨ | ਸੰ | ਰੰ | ਨ਼ | – | ਧ | ਪ | ਰੰ | – | ਮੰ | ਰੰ |
| ਸੇ | S | ਵੇ | S | ਬਹੁ | ਤਾ | ਦੁ | ਖੁ | ਲਾ | S | ਗਾ | S | ਜੁ | S | ਗ | S |
| ਸੰ | – | ਨ | ਸੰ | ਪ | ਪ | ਮ | ਪ | ਧ | ਮ | ਰ | – | | | | |
| ਚਾ | S | ਰੇ | S | ਭ | ਰ | ਮਾ | S | ਈ | S | S | S | | | | |
| × | | | | 2 | | | | 0 | | | | 3 | | | |

### ਸੋਰਠਿ ਮਹਲਾ ੯ (੬੩੩-੩੪)

ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥ ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥੧॥ ਰਹਾਉ॥ ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ॥ ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ॥੧॥ ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ॥ ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ॥੨॥ ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ॥ ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥੩॥੧੧॥

ਪਦ ਅਰਥ:- ਨਹੀ ਮਾਨੈ- ਨਹੀਂ ਪ੍ਰਤੀਤ ਕਰਦਾ, ਨਹੀਂ ਘਬਰਾਉਂਦਾ। ਸੁਖ ਸਨੇਹੁ- ਸੁਖਾਂ ਨਾਲ ਮੋਹ। ਭੈ-ਡਰ। ਕੰਚਨ-ਸੋਨਾ। ਮਾਟੀ-ਮਿੱਟੀ। ਨਿੰਦਿਆ-ਚੁਗਲੀ, ਬੁਰਾਈ। ਉਸਤਤਿ-ਖ਼ੁਸ਼ਾਮਦ। ਹਰਖ ਸੋਗ ਤੇ-ਖ਼ੁਸ਼ੀ ਗ਼ਮੀ ਤੋਂ। ਨਿਆਰਉ-ਨਿਰਲੇਪ। ਮਾਨ-ਆਦਰ। ਅਪਮਾਨਾ-ਨਿਰਾਦਰੀ। ਆਸਾ-ਆਸਾਂ। ਮਨਸਾ- ਮਨੋ ਕਾਮਨਾ। ਪਰਸੈ-ਛੁਹੰਦਾ। ਤਿਹ ਘਟਿ- ਉਸ ਦੇ ਹਿਰਦੇ ਵਿੱਚ। ਬ੍ਰਹਮੁ ਨਿਵਾਸਾ-ਪਰਮਾਤਮਾ ਦਾ ਨਿਵਾਸ। ਜੁਗਤਿ- ਜਾਚ। ਲੀਨ- ਇਕ-ਮਿਕ।

## ਰਾਗੁ ਸੋਰਠਿ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਰ | ਮ | ਪ | ਨ | ਸੰ | ਰੰ | ਨ਼ | ਧ |
| | | | | | | | | ਜੋ | S | ਨ | ਰੁ | ਦੁ | ਖ | ਮੈ | S |
| ਪ | ਪ | ਪ | ਧ | ਮ | – | ਰ | – | ਨ਼ | – | ਸ | ਸ | ਰ | ਰ | ਮ | ਰ |
| ਦੁ | ਖੁ | ਨ | ਹੀ | ਮਾ | S | ਨੈ | S | ਸੁ | S | ਖ | ਸ | ਨੇ | ਹੁ | ਅ | ਰੁ |
| ਰ | ਮ | ਪ | ਨ਼ | ਧ | – | ਪ | – | ਮ | ਪ | ਨ | ਨ | ਸੰ | – | ਨ | ਸੰ |
| ਭੈ | S | ਨ | ਹੀ | ਜਾ | S | ਕੈ | S | ਕੰ | S | ਚ | ਨ | ਮਾ | S | ਟੀ | S |
| ਪ | – | ਰਮ | ਪਧ | ਮ | – | ਰ | – | | | | | | | | |
| ਮਾ | S | SS | SS | ਨੈ | S | S | S | | | | | | | | |
| × | | | | 2 | | | | 0 | | | | 3 | | | |

ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | ਮ | ਮ | ਪ | ਪ | ਮ | ਪ | ਨ | ਨ |
| | | | | | | | | ਨ | ਹ | ਨਿੰ | ਦਿ | ਆ | S | ਨ | ਹ |
| ਸੰ | - | ਸੰਸੰ | ਸੰ | ਨ | - | ਸੰ | - | ਨ | ਸੰ | ਰੰ | - | ਮੰ | ਰੰ | ਨ | ਸੰ |
| ੳ | S | ਸਤ | ਤਿ | ਜਾ | S | ਕੈ | S | ਲੋ | S | ਭੁ | S | ਮੋ | S | ਹੁ | S |
| ਨ | ਸੰ | ਰੰ | ਨੁ | ਧ | - | ਪ | - | | | | | | | | |
| ਅ | ਭਿ | ਮਾ | S | ਨਾ | S | S | S | | | | | | | | |
| × | | | | 2 | | | | 0 | | | | 3 | | | |

## ਰਾਗੁ ਸੋਰਠਿ ਪਾਤਿਸਾਹੀ ੧੦ (ਸ਼ਬਦ ਪਾਤਿਸ਼ਾਹੀ ੧੦)

**ਪ੍ਰਭ ਜੂ ਤੋ ਕਹ ਲਾਜ ਹਮਾਰੀ। ਨੀਲ ਕੰਠ ਨਰਹਰਿ ਨਾਰਾਇਣ ਨੀਲ ਬਸਨ ਬਨਵਾਰੀ।।੧।। ਰਹਾਉ।। ਪਰਮ ਪੁਰਖ ਪਰਮੇਸਰ ਸੁਆਮੀ ਪਾਵਨ ਪਉਨ ਅਹਾਰੀ।। ਮਾਧਵ ਮਹਾ ਜੋਤਿ ਮਦ ਮਰਦਨ ਮਾਨ ਮੁਕੰਦ ਮੁਰਾਰੀ।।੧।। ਨਿਰਬਿਕਾਰ ਨਿਰਜੁਰ ਨਿੰਦ੍ਰਾ ਬਿਨੁ ਨਿਰਬਿਖ ਨਰਕ ਨਿਵਾਰੀ। ਕ੍ਰਿਪਾ ਸਿੰਧ ਕਾਲ ਤ੍ਰੈ ਦਰਸੀ ਕੁਕ੍ਰਿਤ ਪ੍ਰਨਾਸਨਕਾਰੀ।।੨।। ਧਨੁਰਪਾਨਿ ਧ੍ਰਿਤਮਾਨ ਧਰਾਧਰ ਅਨਬਿਕਾਰ ਅਸਿਧਾਰੀ।। ਹੌ ਮਤਿ ਮੰਦ ਚਰਨ ਸਰਨਾਗਤਿ ਕਰ ਗਹਿ ਲੇਹੁ ਉਬਾਰੀ।।੩।।੪।।**

ਪਦ ਅਰਥ:- ਨੀਲ ਕੰਠ-ਸ਼ਿਵ ਜੀ। ਨਰਹਰਿ-ਨਰ ਸਿੰਘ। ਨਾਰਾਇਣ-ਵਿਸ਼ਨੂੰ। ਨੀਲ ਬਸਨ-ਨੀਲੇ ਬਸਤਰ। ਬਨਵਾਰੀ-ਕ੍ਰਿਸ਼ਨ। ਪਰਮ ਪੁਰਖ-ਪਾਰਬ੍ਰਹਮ। ਪਾਵਨ-ਪਵਿੱਤ੍ਰ ਕਰਨ ਵਾਲਾ। ਮਾਧਵ- ਵਿਸ਼ਨੂੰ ਤੇ ਉਸ ਦੇ ਅਵਤਾਰ । ਮਰਦਨ-ਮਾਰਨ ਵਾਲਾ। ਮੁਕੰਦ-ਮੁਕਤੀ ਦਾਤਾ। ਮੁਰਾਰੀ-ਮੁਰ ਦੈਂਤਾਂ ਨੂੰ ਮਾਰਨ ਵਾਲਾ ਕ੍ਰਿਸ਼ਨ। ਨਿਰਬਿਕਾਰ-ਵਿਕਾਰਾਂ ਤੋਂ ਰਹਿਤ। ਨਿਰਜੁਰ-ਬੁਢੇਪੇ ਰਹਿਤ। ਨਿੰਦ੍ਰਾ ਬਿਨੁ- ਬਿਨਾਂ ਨੀਂਦ ਵਾਲੇ। ਨਿਰਬਿਖ- ਬਿਕਾਰ ਰਹਿਤ। ਕ੍ਰਿਪਾ ਸਿੰਧ-ਦਯਾ ਦਾ ਸਮੁੰਦਰ। ਕਾਲ ਤ੍ਰੈ ਦਰਸੀ-ਤਿੰਨ ਕਾਲ ਦਾ ਗਿਆਤਾ। ਕੁਕ੍ਰਿਤ ਪ੍ਰਨਾਸਨਕਾਰੀ- ਖੋਟੇ ਕਰਮਾਂ ਦਾ ਨਾਸ਼ਕ। ਧਨੁਰਪਾਨਿ-ਧਨੁਸ਼ਧਾਰੀ। ਧ੍ਰਿਤਮਾਨ- ਧੀਰਜ ਵਾਨ। ਧਰਾਧਰ-ਧਰਤੀ ਦਾ ਆਸਰਾ। ਅਨਬਿਕਾਰ-ਵਿਕਾਰ ਰਹਿਤ। ਅਸਿਧਾਰੀ-ਖੜਗਧਾਰੀ। ਮਤਿ ਮੰਦ- ਥੋੜੀ ਮੱਤ ਵਾਲਾ। ਕਰ-ਹੱਥ। ਗਹਿ-ਪਕੜ ਕੇ।

## ਰਾਗੁ ਸੋਰਠਿ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਮ | ਪ | ਨ | ਸੰ | ਨ | ਸੰ | ਪ | ਧਧ |
| | | | | | | | | ਪ੍ਰ | ਭ | ਜੂ | S | S | S | ਤੋ | ਕਹ |
| ਮ | - | ਰ | - | ਸ | ਰ | ਮ | ਰ | ਰ | - | ਸ | ਰ | ਨ਼ | - | ਸ | - |
| ਲਾ | S | ਜ | S | ਹ | ਮਾ | ਰੀ | S | ਨੀ | S | ਲ | S | ਕੰ | S | ਠ | S |
| ਰ | ਰ | ਮ | ਮ | ਪ | ਧ | ਮ | ਰ | ਮ | ਪ | ਨ | - | ਸੰ | ਰੰ | ਨੁ | ਧ |
| ਨ | ਰ | ਹ | ਰਿ | ਨਾ | ਰਾ | ਇ | ਣ | ਨੀ | S | ਲ | S | ਬ | ਸ | ਨ | S |
| ਮ | ਪ | ਮ | ਪ | ਧ | ਮ | ਰ | - | | | | | | | | |
| ਬ | ਨ | ਵਾ | S | ਰੀ | S | S | S | | | | | | | | |
| × | | | | 2 | | | | 0 | | | | 3 | | | |

ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | ਮ | ਪ | ਮ | ਪ | ਰ | ਮ | ਪ | ਨ |
| | | | | | | | | ਪ | ਰ | ਮ | S | ਪੁ | ਰ | ਖ | S |
| ਸੰ | ਸੰ | ਸੰ | ਸੰਸੰ | ਨ | ਨ | ਸੰ | - | ਨ | ਸੰ | ਰੰ | ਰੰ | ਮੰਮੰ | ਰੰ | ਨ | ਸੰ |
| ਪ | ਰ | ਮੇ | ਸਰ | ਸੁ | ਆ | ਮੀ | S | ਪਾ | S | ਵ | ਨ | ਪਉ | S | ਨ | S |

| | | | | | | | | | | | |
|---|---|---|---|---|---|---|---|---|---|---|---|
| ਪ | ਨ | ਸੰ | ਰੰ | ਨ਼ | ਧ | ਪ | - | | | | |
| ਅ | S | ਹਾ | S | ਰੀ | S | S | S | | | | |
| × | | | | 2 | | | | 0 | | 3 | |

## ਸੋਰਠਿ ਮਹਲਾ ੧ ਘਰੁ ੧ (੫੯੫-੯੬)

ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ।। ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ।। ਭਾਉ ਕਰਮ ਕਰਿ ਜੰਮਸੀ ਸੇ ਘਰ ਭਾਗਠ ਦੇਖੁ।।੧।। ਬਾਬਾ ਮਾਇਆ ਸਾਥਿ ਨ ਹੋਇ।। ਇਨਿ ਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ।। ਰਹਾਉ।। ਹਾਣੁ ਹਟੁ ਕਰਿ ਆਰਜਾ ਸਚੁ ਨਾਮੁ ਕਰਿ ਵਥੁ।। ਸੁਰਤਿ ਸੋਚ ਕਰਿ ਭਾਂਡਸਾਲ ਤਿਸੁ ਵਿਚਿ ਤਿਸ ਨੋ ਰਖੁ।। ਵਣਜਾਰਿਆ ਸਿਉ ਵਣਜੁ ਕਰਿ ਲੈ ਲਾਹਾ ਮਨ ਹਸੁ।।੨।। ਸੁਣਿ ਸਾਸਤ ਸਉਦਾਗਰੀ ਸਤੁ ਘੋੜੇ ਲੈ ਚਲੁ।। ਖਰਚੁ ਬੰਨੁ ਚੰਗਿਆਈਆ ਮਤੁ ਮਨ ਜਾਣਹਿ ਕਲੁ।। ਨਿਰੰਕਾਰ ਕੈ ਦੇਸਿ ਜਾਹਿ ਤਾ ਸੁਖਿ ਲਹਹਿ ਮਹਲੁ।।੩।। ਲਾਇ ਚਿਤੁ ਕਰਿ ਚਾਕਰੀ ਮੰਨਿ ਨਾਮੁ ਕਰਿ ਕੰਮੁ।। ਬੰਨੁ ਬਦੀਆ ਕਰਿ ਧਾਵਣੀ ਤਾ ਕੋ ਆਖੈ ਧੰਨੁ।। ਨਾਨਕ ਵੇਖੈ ਨਦਰਿ ਕਰਿ ਚੜੈ ਚਵਗਣ ਵੰਨੁ।।੪।।੨।।

ਪਦ ਅਰਥ:-ਹਾਲੀ-ਹਲ ਵਾਹੁਣ ਵਾਲਾ। ਕਿਰਸਾਣੀ-ਵਾਹੀ ਦਾ ਕੰਮ। ਕਰਣੀ-ਉੱਚਾ ਆਚਰਨ। ਸਰਮੁ-ਮੇਹਨਤ, ਉੱਦਮ। ਰਖੁ-ਰਾਖਾ। ਗਰੀਬੀ ਵੇਸੁ-ਸਾਦਗੀ, ਸਾਦਾ ਜੀਵਣ। ਭਾਉ- ਪ੍ਰੇਮ। ਕਰਮ- ਬਖਸ਼ਸ਼। ਜੰਮਸੀ- ਉੱਗੇ ਗਾ। ਭਾਗਠ-ਭਾਗਾਂ ਵਾਲੇ, ਧਨਾਢ। ਬਾਬਾ- ਹੇ ਭਾਈ। ਹਾਣੁ- ਬੀਤਣਾ, ਗੁਜ਼ਰਨਾਂ। ਹਟੁ-ਦੁਕਾਨ। ਆਰਜਾ-ਉਮਰ। ਵਥੁ-ਸੌਦਾ। ਸੋਚ-ਵਿਚਾਰ। ਭਾਂਡਸਾਲ-ਭਾਂਡਿਆਂ ਦੀ ਕਤਾਰ। ਵਣਜਾਰਿਆ-ਸਤਸੰਗੀ। ਲਾਹਾ- ਖੱਟੀ। ਮਨ ਹਸੁ- ਮਨ ਦਾ ਖਿੜਾਓ। ਸਾਸਤ-ਧਰਮ ਪੁਸਤਕਾਂ। ਸਤੁ- ਉੱਚਾ ਆਚਰਨ। ਮਤੁ ਮਨ ਜਾਣਹਿ ਕਲੁ- ਹੇ ਮਨ ਇਹ ਉਦਮ ਕੱਲ ਤੇ ਨਾਂ ਪਾਈਂ। ਸੁਖਿ-ਆਤਮਕ ਆਨੰਦ ਵਿੱਚ। ਮਹਲੁ-ਟਿਕਾਣਾ। ਚਿਤੁ-ਧਿਆਨ। ਚਾਕਰੀ-ਨੌਕਰੀ। ਕੰਮੁ-ਨੌਕਰੀ ਦਾ ਕੰਮ। ਬੰਨੁ-ਰੋਕ ਰੱਖ। ਬਦੀਆ-ਵਿਕਾਰਾਂ। ਧਾਵਣੀ-ਨੌਕਰੀ ਦੀ ਦੌੜ-ਭੱਜ। ਧੰਨੁ-ਸ਼ਾਬਾ ਸ਼ੇ। ਨਦਰਿ-ਮੇਹਰ ਦੀ ਨਜ਼ਰ। ਚਵਗਣ-ਚੌਗੁਣਾ। ਵੰਨੁ-ਰੰਗ।

## ਰਾਗੁ ਸੋਰਠਿ ਤਾਲ ਸੂਲਫਾਕ ਮਾਤਰਾਂ-10 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਰ | ਰ | ਮ | ਪਪ | ਧ | ਮ | ਰ | ਸ | ਨ਼ | ਸ |
| ਬਾ | ਬਾ | ਮਾ | ਇਆ | ਸਾ | ਥਿ | ਨ | S | ਹੋ | ਇ |
| ਰ | ਮ | ਪ | ਨਨ | ਧ | ਪ | ਮ | ਪਧ | ਮ | ਰ |
| ਇ | ਨਿ | ਮਾ | ਇਆ | ਜ | ਗੁ | ਮੋ | SS | ਹਿ | ਆ |
| ਮ | ਪ | ਨ | ਸੰ | ਪ | ਧ | ਮ | ਰ | ਨ਼ | ਸ |
| ਵਿ | ਰ | ਲਾ | S | ਬੂ | ਝੈ | ਕੋ | S | ਇ | S |
| × | | 0 | | 2 | | 3 | | 0 | |

### ਅੰਤਰਾ

| | | | | | | | | | |
|---|---|---|---|---|---|---|---|---|---|
| ਮ | ਪ | ਨ | ਨ | ਸੰ | ਸੰ | ਰੰ | ਸੰ | ਨਨ | ਸੰ |
| ਮ | ਨੁ | ਹਾ | ਲੀ | ਕਿ | ਰ | ਸਾ | ਣੀ | ਕਰ | ਣੀ |
| ਰੰ | ਮੰ | ਰੰ | ਸੰ | ਨ | ਸੰ | ਪ | ਧ | ਮ | ਰ |
| ਸ | ਰ | ਮੁ | S | ਪਾ | ਣੀ | ਤ | ਨੁ | ਖੇ | ਤੁ |
| × | | 0 | | 2 | | 3 | | 0 | |

ਤਾਨਾਂ ਤੇ ਤਿਹਾਈਆਂ:-

| | | | | | | | | | | |
|---|---|---|---|---|---|---|---|---|---|---|
| 1) | ਰੁਮ | ਪੁਧ | ਮਰਿ | ਨੁਸ | ਮੁਪ | ਨੁਸੰ | ਨੁਧ | ਪੁਧ | ਮਰਿ | ਨੁਸ |
| 2) | ਰੁਮ | ਪੁਨੁ | ਧੁਪ | ਮੁਪ | ਨੁਸੰ | ਰੰਨੁ | ਧੁਪ | ਮੁਪ | ਧੁਮ | ਰੁ- |
| 3) | ਮੁਪ | ਨੁਸੰ | ਰੰਨੁ | ਧੁਪ | ਮੁਪ | ਧੁਮ | ਰੁ- | ਸੁਰ | ਨੁਨੁ | ਸੁ- |

1) ਅਸਥਾਈ ਦੀਆਂ 4 ਮਾਤਰਾਂ ਗਾ ਕੇ ਇੱਕ ਮਾਤਰ ਬਿਸਰਾਮ ਫਿਰ 'ਮਾ ਇਆ' 2 ਮਾਤਰਾਂ ਬਿਸਰਾਮ ਫਿਰ ਇਹੀ 2 ਮਾਤਰਾਂ ਦਾ ਟੁਕੜਾ ਗਾ ਕੇ ਸੱਮ ਤੇ ਆਉਣਾ ਹੈ।

2) 7ਵੀਂ ਤੋਂ 10ਵੀਂ ਮਾਤਰ ਦੇ ਟੁਕੜੇ ਨੂੰ ਗਾ ਕੇ ਇੱਕ ਮਾਤਰ ਦਮ ਫਿਰ ਇਹੀ ਟੁਕੜਾ ਗਾ ਕੇ ਇੱਕ ਮਾਤਰ ਦਮ ਤੇ ਫਿਰ ਇਹੀ ਟੁਕੜਾ ਗਾ ਕੇ ਸੱਮ ਆ ਜਾਵੇਗਾ।

3) 6ਵੀਂ ਤੋਂ 10ਵੀਂ ਮਾਤਰ ਤੱਕ | ਧ ਮ ਰ ਨ਼ ਸ | ਸਾ ਖਿ ਨ ਹੋ ਇ | ਇਸ 5 ਮਾਤਰ ਦੇ ਟੁਕੜੇ ਨੂੰ ਤਿੰਨ ਵਾਰ ਲੈ ਕੇ ਸੱਮ ਤੇ ਮੁਕਾ ਕਰਨਾ ਹੈ।

## ਰਾਗੁ ਸੋਰਠਿ ਮਹਲਾ ੫ (੬੨੪)

ਦਹ ਦਿਸ ਛਤ੍ਰ ਮੇਘ ਘਟਾ ਘਟ ਦਾਮਨਿ ਚਮਕਿ ਡਰਾਇਓ।। ਸੇਜ ਇਕੇਲੀ ਨੀਦ ਨਹੁ ਨੈਨਹ ਪਿਰੁ ਪਰਦੇਸਿ ਸਿਧਾਇਓ।।੧।। ਹੁਣਿ ਨਹੀ ਸੰਦੇਸਰੋ ਮਾਇਓ।। ਏਕ ਕੋਸਰੋ ਸਿਧਿ ਕਰਤ ਲਾਲੁ ਤਬ ਚਤੁਰ ਪਾਤਰੋ ਆਇਓ।।ਰਹਾਉ।। ਕਿਉ ਬਿਸਰੈ ਇਹੁ ਲਾਲੁ ਪਿਆਰੋ ਸਰਬ ਗੁਣਾ ਸੁਖਦਾਇਓ।। ਮੰਦਰਿ ਚਰਿ ਕੈ ਪੰਥੁ ਨਿਹਾਰਉ ਨੈਨ ਨੀਰਿ ਭਰਿ ਆਇਓ।।੨।। ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ।। ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ।।੩।। ਭਇਓ ਕਿਰਪਾਲੁ ਸਰਬ ਕੋ ਠਾਕੁਰੁ ਸਗਰੋ ਦੂਖੁ ਮਿਟਾਇਓ।। ਕਹੁ ਨਾਨਕ ਹਉਮੈ ਭੀਤਿ ਗੁਰਿ ਖੋਈ ਤਉ ਦਇਆਰੁ ਬੀਠਲੋ ਪਾਇਓ।।੪।। ਸਭੁ ਰਹਿਓ ਅੰਦੇਸਰੋ ਮਾਇਓ।। ਜੋ ਚਾਹਤ ਸੋ ਗੁਰੂ ਮਿਲਾਇਓ।। ਸਰਬ ਗੁਨਾ ਨਿਧਿ ਰਾਇਓ।।ਰਹਾਉ ਦੂਜਾ।।੧੧।।੬੧।।

ਪਦ ਅਰਥ:- ਦਹ ਦਿਸ-ਦਸੀਂ ਪਾਸੀਂ। ਛਤ੍ਰ-ਛਤਰੀ ਵਾਂਗ। ਮੇਘ-ਬੱਦਲ। ਘਟਾ ਘਟ-ਘਟਾਂ ਹੀ ਘਟਾਂ। ਦਾਮਨਿ-ਬਿਜਲੀ। ਚਮਕਿ-ਚਮਕ ਕੇ। ਨੈਨਹ-ਅੱਖਾਂ ਵਿੱਚ। ਪਿਰੁ-ਪਤੀ। ਪਰਦੇਸਿ-ਬਿਗਾਨੇ ਦੇਸ ਵਿੱਚ। ਸੰਦੇਸਰੋ-ਸਨੇਹਾਂ। ਮਾਇਓ-ਹੇ ਮਾਂ। ਕੋਸਰੋ-ਕੋਹ। ਚਤੁਰ- ਚਾਰ। ਪਾਤਰੋ-ਚਿੱਠੀਆਂ। ਬਿਸਰੈ-ਭੁੱਲ ਜਾਏ। ਸੁਖਦਾਇਓ-ਸੁੱਖ ਦੇਣ ਵਾਲਾ। ਮੰਦਰਿ ਚਰਿ ਕੈ- ਕੋਠੇ ਉੱਤੇ ਚੜ੍ਹਕੇ। ਪੰਥੁ- ਰਸਤਾ। ਨਿਹਾਰਉ- ਮੈਂ ਦੇਖਦੀ ਹਾਂ। ਨੀਰਿ-(ਵੈਰਾਗ) ਜਲ ਨਾਲ। ਹਉ ਹਉ ਭੀਤਿ- ਹਉਮੈ ਦੀ ਕੰਧ। ਬੀਚੋ- ਵਿਚਕਾਰ। ਦੇਸਿ- ਹਿਰਦੇ ਵਿੱਚ। ਨਿਕਟਾਇਓ- ਨੇੜੇ ਹੀ। ਪਾਤ- ਖੰਭ। ਪਰਦੋ- ਪਰਦਾ। ਪੇਖੇ- ਵੇਖਣ। ਸਗਰੋ- ਸਾਰਾ। ਦਇਆਰੁ ਬੀਠਲੋ-ਮਾਇਆ ਰਹਿਤ ਦਇਆਲ (ਪ੍ਰਭੂਪਤੀ) ਨੂੰ। ਰਹਿਓ- ਮੁੱਕ ਗਿਆ। ਅੰਦੇਸਰੋ-ਫਿਕਰ। ਗੁਨਾ ਨਿਧਿ-ਗੁਣਾਂ ਦਾ ਖ਼ਜ਼ਾਨਾ। ਰਾਇਓ-ਪ੍ਰਭੂ- ਪਾਤਿਸ਼ਾਹ, ਰਾਜਾ।

## ਰਾਗੁ ਸੋਰਠਿ ਏਕ ਤਾਲ ਮਾਤਰਾਂ-12 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਰ | ਮ | ਰ | ਮ | ਪ | - | ਮ | ਪ | ਪੁਧ | ਮ | ਰ | ਨੁਸ |
| ਹੁ | ਣਿ | S | ਨ | ਹੀ | S | ਸੰ | ਦੇ | ਸਰੋ | ਮਾ | ਇ | ਓS |
| ਪ | ਮ | ਪ | ਮ | ਰ | ਰ | ਸ | ਰ | ਰ | ਨੁਨੁ | ਸ | ਸ |
| ਏ | S | ਕ | ਕੋ | ਸ | ਰੋ | ਸਿ | ਧਿ | ਕ | ਰਤ | ਲਾ | ਲੁ |
| ਮੁਪ | ਨ | ਸੁਰੰ | ਨੁ | ਧ | ਪ | ਮ | ਪੁਧ | ਮ | ਰ | ਨੁ | ਸ |
| ਤS | ਬ | SS | ਚ | ਤੁ | ਰ | ਪਾ | ਤS | ਰੋ | ਆ | ਇ | ਓ |
| x | | 0 | | 2 | | 0 | | 3 | | 4 | |

## ਅੰਤਰਾ

| | | | | | | | | | | | |
|---|---|---|---|---|---|---|---|---|---|---|---|
| ਮਮ | ਮ | ਪ | ਪ | ਨਨ | - | ਸਂ | ਸਂ | ਰਂ | ਨ | ਸਂ | ਸਂ |
| ਦਹ | ਦਿ | ਸ | ਛ | ਤੂ | S | ਮੇ | ਘ | ਘ | ਟਾ | ਘ | ਟ |
| ਪ | ਨ | ਸਂਰਂ | ਨੁ | ਧ | ਪ | ਪਧ | ਮ | ਰ | ਰ | ਨ | ਸ |
| ਦਾ | ਮ | ਨਿS | ਚ | ਮ | ਕਿ | ਛS | ਰਾ | ਇ | ਓ | S | S |
| × | | 0 | | 2 | | 0 | | 3 | | 4 | |

**ਤਾਨਾਂ ਤੇ ਤਿਹਾਈਆਂ:-**

1) ਮਪ ਨਸਂ ਨੁਧ ਪਧ ਮਰਿ ਨੁਸ ਮਪ ਨਸਂ ਰਂਨੁ ਧਪ ਮਰਿ ਨੁਸ

2) ਰਮ ਪਨੁ ਧਪ ਮਪ ਧਮ ਰ- ਨਸਂ ਰਂਨੁ ਧਪ ਪਧ ਮਰਿ ਨੁਸ

3) ਰਮ ਪਧ ਮਰਿ ਸਰ ਨੁਸ ਮਪ ਨਸਂ ਨੁਧ ਪਧ ਮਰਿ ਸਰ ਨੁਸ

1) ਪਹਿਲੀ ਮਾਤਰ ਤੋਂ 6ਵੀਂ ਤੱਕ ਬੰਦਸ਼ ਅਨੁਸਾਰ ਗਾ ਕੇ ਫਿਰ ਚੌਥੀ ਤੋਂ 6ਵੀਂ ਮਾਤਰ ਦੇ ਟੁਕੜੇ ਨੂੰ ਦੋ ਵਾਰ ਹੋਰ ਗਾਇਣ ਕਰਕੇ ਫਿਰ ਸੱਮ ਆ ਜਾਵੇਗਾ।

2) ਸੱਮ ਤੋਂ | ਰ ਮ ਰੇ - / ਹੁ ਣਿ S S | ਇਸ ਚਾਰ ਮਾਤਰਾਂ ਦੇ ਟੁਕੜੇ ਨੂੰ ਤਿੰਨ ਵਾਰ ਗਾ ਕੇ ਸੱਮ ਲੈਣਾ ਹੈ।

3) 7ਵੀਂ ਤੋਂ 12ਵੀਂ ਮਾਤਰ ਤੱਕ ਦੇ ਟੁਕੜੇ ਨੂੰ ਬਰਾਬਰ ਦੀ ਲੈਅ ਵਿੱਚ ਤਿੰਨ ਵਾਰ ਗਾ ਕੇ ਸੱਮ ਤੇ ਮੁਕਾ ਕਰਨਾ ਹੈ।

ਸ਼ਬਦ 'ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ' ਇਹ ਤੀਨ ਤਾਲ ਬੰਦਸ਼ ਵਾਲਾ ਹੈ।

## ਰਾਗੁ ਸੋਰਠਿ ਏਕ ਤਾਲ ਮਾਤਰਾਂ-12 ਮੱਧ ਲੈਅ

## ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਸ | ਰ | ਪ | ਮ | ਰ | ਰ | - | - | ਰਰ | ਸਰ | ਨੁ | ਸ |
| ਜੋ | ਨ | ਰੁ | ਦੁ | ਖ | ਮੈ | S | S | ਦੁਖੁ | ਨਹੀ | ਮਾ | ਨੈ |
| ਰ | ਮ | ਮ | ਪਪ | ਮ | ਪ | ਮ | ਪ | ਧਧ | ਮ | ਰ | ਰ |
| ਸੁ | ਖ | ਸ | ਨੇਹੁ | ਅ | ਰੁ | ਭੈ | S | ਨਹੀ | ਜਾ | S | ਕੈ |
| ਨ | ਸਂ | ਰਂ | ਨੁ | ਧ | ਪ | ਮ | ਪ | ਧ | ਮ | ਰ | - |
| ਕੰ | ਚ | ਨ | ਮਾ | S | ਟੀ | ਮਾ | S | S | ਨੈ | S | S |
| × | | 0 | | 2 | | 0 | | 3 | | 4 | |

## ਅੰਤਰਾ

| | | | | | | | | | | | |
|---|---|---|---|---|---|---|---|---|---|---|---|
| ਮਮ | ਪ | ਪ | ਨ | - | - | ਨਨ | ਸਂਸਂ | ਰਂਰਂ | ਨ | - | ਸਂ |
| ਨਹ | ਨਿੰ | ਦਿ | ਆ | S | S | ਨਹ | ਉਸ | ਤਤਿ | ਜਾ | S | ਕੈ |
| ਨ | - | ਨ | ਸਂ | - | ਸਂ | ਨ | ਸਂ | ਰਂ | ਨੁ | ਧ | ਪ |
| ਲੋ | S | ਭੁ | ਮੋ | S | ਹੁ | ਅ | ਭਿ | ਮਾ | ਨਾ | S | S |
| ਰਂ | ਰਂ | ਰਂ | ਮਂ | ਰਂ | ਰਂ | ਸਂ | ਸਂ | ਰਂ | ਨ | ਸਂਸਂ | - |
| ਹ | ਰ | ਖ | ਸੋ | ਗ | ਤੇ | ਰ | ਹੈ | ਨਿ | ਆ | ਰਉ | S |

| | | | | | | | | | | | |
|---|---|---|---|---|---|---|---|---|---|---|---|
| ਨ | ਸੰ | - | ਪ | - | ਪ | ਰ | ਮ | ਪ | ਧ | ਮ | ਰ |
| ਨਾ | ਹਿ | ਸ | ਮਾ | ਸ | ਨ | ਅ | ਪ | ਮਾ | ਨਾ | ਸ | ਸ |
| × | | 0 | | 2 | | 0 | | 3 | | 4 | |

ਤਾਨਾਂ ਤੇ ਤਿਹਾਈਆਂ:- ਤਾਨਾਂ ਪਹਿਲੀ ਬੰਦਸ਼ ਵਾਲੀਆਂ ਹਨ

1) ਪਹਿਲੀ ਤੋਂ ਛੇਵੀਂ ਮਾਤਰ ਤੱਕ ਗਾ ਕੇ ਨਾਲ ਹੀ ਚੌਥੀ ਤੋਂ ਛੇਵੀਂ ਮਾਤਰ ਦੇ ਟੁਕੜੇ ਨੂੰ 2 ਵਾਰ ਹੋਰ ਗਾ ਕੇ ਸੱਮ ਲੈਣਾ ਹੈ।

2) ਅਸਥਾਈ ਦਾ ਪਹਿਲਾ ਚੱਕਰ ਲੈ ਕੇ ਫਿਰ 7ਵੀਂ ਤੋਂ 12ਵੀਂ ਮਾਤਰ ਦਾ ਟੁਕੜਾ ਦੋ ਵਾਰ ਹੋਰ ਲੈ ਕੇ ਸੱਮ ਤੇ ਮੁਕਾ ਕਰਨਾ ਹੈ।

## ਸੋਰਠਿ ਮਹਲਾ ੫ (੬੨੯-੬੩੦)

ਆਗੈ ਸੁਖੁ ਮੇਰੇ ਮੀਤਾ॥ ਪਾਛੇ ਆਨਦੁ ਪ੍ਰਭਿ ਕੀਤਾ॥ ਪਰਮੇਸੁਰਿ ਬਣਤ ਬਣਾਈ॥ ਫਿਰਿ ਡੋਲਤ ਕਤਹੂ ਨਾਹੀ॥੧॥ ਸਾਚੇ ਸਾਹਿਬ ਸਿਉ ਮਨੁ ਮਾਨਿਆ॥ ਹਰਿ ਸਰਬ ਨਿਰੰਤਰਿ ਜਾਨਿਆ॥੧॥ ਰਹਾਉ॥ ਸਭ ਜੀਅ ਤੇਰੇ ਦਇਆਲਾ॥ ਅਪਨੇ ਭਗਤ ਕਰਹਿ ਪ੍ਰਤਿਪਾਲਾ॥ ਅਚਰਜੁ ਤੇਰੀ ਵਡਿਆਈ॥ ਨਿਤ ਨਾਨਕ ਨਾਮੁ ਧਿਆਈ॥੨॥੨੩॥੮੭॥

ਪਦ ਅਰਥ:- ਆਗੈ- ਅਗਾਂਹ ਆਉਣ ਵਾਲੇ ਜੀਵਨ ਵਿੱਚ। ਮੀਤਾ- ਹੇ ਮਿੱਤਰ। ਪਾਛੇ-ਬੀਤ ਚੁਕੇ ਸਮੇਂ ਵਿੱਚ। ਬਣਤ- ਵਿਓਂਤ। ਕਤਹੂ- ਕਿਤੇ ਭੀ। ਸਿਉ- ਨਾਲ। ਮਾਨਿਆ- ਪਤੀਜ ਗਿਆ। ਨਿਰੰਤਰਿ- ਇੱਕ-ਰਸ, ਬਿਨਾ ਵਿੱਥ ਦੇ। ਅਚਰਜੁ-ਹੈਰਾਨ ਕਰ ਦੇਣ ਵਾਲੀ। ਵਡਿਆਈ-ਬਖ਼ਸ਼ਸ਼। ਧਿਆਈ- ਧਿਆਉਂਦਾ ਹੈ।

### ਰਾਗੁ ਸੋਰਠਿ ਆਡਾ ਚਾਰ ਤਾਲ ਮਾਤਰਾਂ-14 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਪ | - | ਪ | ਪਧ | ਮ | ਰ | ਸ | ਸ | ਨ਼ | ਸ | ਰ | ਮ | ਰ | - |
| ਸਾ | ਸ | ਚੇ | ਸਾਸ | ਹਿ | ਬ | ਸਿ | ਉ | ਮ | ਨੁ | ਮਾ | ਨਿ | ਆ | ਸ |
| ਮ | ਪ | - | ਨੁ | ਧ | ਪ | ਨ | ਸੰ | ਨੁ | ਧ | ਪ | ਧ | ਮ | ਰ |
| ਹ | ਰਿ | ਸ | ਸ | ਰ | ਬ | ਨਿ | ਰੰ | ਤ | ਰਿ | ਜਾ | ਨਿ | ਆ | ਸ |
| × | | 2 | | 0 | | 3 | | 0 | | 4 | | 0 | |

### ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| ਮ | - | ਪ | ਪ | ਨ | ਨ | ਸੰ | - | ਨ | ਸੰ | ਰੰ | ਨੁ | ਧ | ਪ |
| ਆ | ਸ | ਗੈ | ਸੁ | ਸ | ਖੁ | ਮੇ | ਸ | ਰੇ | ਸ | ਮੀ | ਸ | ਤਾ | ਸ |
| ਪ | ਨੀ | ਸੰ | ਰੰ | ਨੁ | ਧ | ਪਪ | - | ਧ | - | ਮ | ਰ | ਨ਼ | ਸ |
| ਪਾ | ਸ | ਛੇ | ਆ | ਨ | ਦੁ | ਪ੍ਰ | ਸ | ਭਿ | ਸ | ਕੀ | ਸ | ਤਾ | ਸ |
| × | | 2 | | 0 | | 3 | | 0 | | 4 | | 0 | |

ਤਾਨਾਂ ਤੇ ਤਿਹਾਈਆਂ :-

1) ਰਮ ਰ- ਰਮ ਪਨੁ ਧਪ ਮਪ ਧਮ ਰ- ਮਪ ਨਸੰ ਨੁਧ ਮਪ ਧਮ ਰ-

2) ਮਪ ਧਪ ਮਰਿ ਸਰ ਨ਼ਸ ਮਪ ਨਸੰ ਰੰਨੁ ਧਪ ਮਪ ਧਪ ਮਰਿ ਸਰ ਨ਼ਸ

## ਰਾਗੁ ਸੋਰਠਿ

1) ਅਸਥਾਈ ਦੀ ਪਹਿਲੀ ਲਾਈਨ ਗਾ ਕੇ ਇੱਕ ਮਾਤਰ ਦਮ ਫਿਰ 9ਵੀਂ ਤੋਂ 14ਵੀਂ ਮਾਤਰ ਦਾ ਟੁਕੜਾ ਫਿਰ ਇੱਕ ਮਾਤਰ ਦਾ ਦਮ ਤੇ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।
2) ਪਹਿਲੀ ਤੋਂ 6ਵੀਂ ਮਾਤਰ ਲੈ ਕੇ ਇੱਕ ਮਾਤਰ ਦਾ ਦਮ ਫਿਰ ਚੌਥੀ ਤੋਂ ਛੇਵੀਂ ਮਾਤਰ ਫਿਰ ਦਮ ਤੇ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

### ਸੋਰਠਿ ਮਹਲਾ ੧ (੫੯੭)

ਜਿਉ ਮੀਨਾ ਬਿਨੁ ਪਾਣੀਐ ਤਿਉ ਸਾਕਤੁ ਮਰੈ ਪਿਆਸ॥ ਤਿਉ ਹਰਿ ਬਿਨੁ ਮਰੀਐ ਰੇ ਮਨਾ ਜੋ ਬਿਰਥਾ ਜਾਵੈ ਸਾਸੁ॥੧॥ ਮਨ ਰੇ ਰਾਮ ਨਾਮ ਜਸੁ ਲੇਇ॥ ਬਿਨੁ ਗੁਰ ਇਹੁ ਰਸੁ ਕਿਉ ਲਹਉ ਗੁਰੁ ਮੇਲੈ ਹਰਿ ਦੇਇ॥ ਰਹਾਉ॥ ਸੰਤ ਜਨਾ ਮਿਲੁ ਸੰਗਤੀ ਗੁਰਮੁਖਿ ਤੀਰਥੁ ਹੋਇ॥ ਅਠਸਠਿ ਤੀਰਥ ਮਜਨਾ ਗੁਰ ਦਰਸੁ ਪਰਾਪਤਿ ਹੋਇ॥੨॥ ਜਿਉ ਜੋਗੀ ਜਤ ਬਾਹਰਾ ਤਪੁ ਨਾਹੀ ਸਤੁ ਸੰਤੋਖੁ॥ ਤਿਉ ਨਾਮੈ ਬਿਨੁ ਦੇਹੁਰੀ ਜਮੁ ਮਾਰੈ ਅੰਤਰਿ ਦੋਖੁ॥੩॥ ਸਾਕਤ ਪ੍ਰੇਮੁ ਨ ਪਾਈਐ ਹਰਿ ਪਾਈਐ ਸਤਿਗੁਰ ਭਾਇ॥ ਸੁਖ ਦੁਖ ਦਾਤਾ ਗੁਰੁ ਮਿਲੈ ਕਹੁ ਨਾਨਕ ਸਿਫਤਿ ਸਮਾਇ॥੪॥੭॥

ਪਦ ਅਰਥ:- ਮੀਨਾ-ਮੱਛੀ। ਸਾਕਤੁ- ਰੱਬ ਨਾਲੋ ਟੁੱਟਾ ਹੋਇਆ ਮਨੁੱਖ। ਪਿਆਸ-ਮਾਇਆ ਦੀ ਤ੍ਰਿਸ਼ਨਾ। ਬਿਰਥਾ-ਖ਼ਾਲੀ। ਲਹਉ-ਲੱਭਾਂ। ਅਠਸਠਿ-ਅਠਾਹਠ। ਮਜਨਾ- ਇਸ਼ਨਾਨ। ਜਤ- ਇੰਦ੍ਰੀਆਂ ਨੂੰ ਵੱਸ ਵਿੱਚ ਰੱਖਣਾ। ਦੇਹੁਰੀ- ਸਰੀਰ। ਜਮੁ- ਮੌਤ। ਦੋਖੁ-ਵਿਕਾਰ। ਭਾਇ- ਪ੍ਰੇਮ ਵਿੱਚ। ਸਮਾਇ- ਲੀਨ ਰਹਿੰਦਾ ਹੈ।

### ਰਾਗੁ ਸੋਰਠਿ ਤਾਲ ਆਡਾ ਚਾਰ ਤਾਲ ਮਾਤਰਾਂ-14 ਮੱਧ ਲੈਅ

#### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਮ | ਪ | ਨ | ਸੰ | - | ਪ | ਪ | ਮ | ਪ | ਧ | ਮਮ | - | ਰੇ | - |
| ਮ | ਨ | ਰੇ | ਰਾ | s | ਮ | ਨਾ | ਮ | ਜ | ਸੁ | ਲੇਇ | s | s | s |
| ਮਮ | ਰ | ਸ | ਰਰ | ਨ਼ | ਸ | ਰ | ਮ | ਪ | ਨੁ | ਧ | ਧਧ | ਪ | - |
| ਬਿਨੁ | ਗੁ | ਰ | ਇਹੁ | ਰ | ਸੁ | ਕਿ | s | ਉ | s | ਲ | ਹਉ | s | s |
| ਪ | ਨ | ਸੰ | ਨੁ | ਧ | ਪ | ਰ | ਮ | ਪ | ਧ | ਮਮ | - | ਰ | - |
| ਗੁ | ਰੁ | s | ਮੇ | ਲੈ | s | ਹ | s | ਰਿ | s | ਦੇਇ | s | s | s |
| × | | 2 | | 0 | | 3 | | 0 | | 4 | | 0 | |

#### ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| ਮ | ਮ | ਪ | ਪ | ਨ | - | ਸੰ | - | ਸੰ | ਰੰ | ਨ | ਨ | ਸੰ | - |
| ਜਿ | ਉ | s | ਮੀ | ਨਾ | s | ਬਿ | s | ਨੁ | s | ਪਾ | ਣੀ | ਐ | s |
| ਨ | ਨ | - | ਸੰ | ਸੰ | ਸੰ | ਪ | ਨ | ਸੰ | ਰੰ | ਨੁ | ਧ | ਪ | - |
| ਤਿ | ਉ | s | ਸਾ | ਕ | ਤੁ | ਮ | s | ਰੈ | s | ਪਿ | ਆ | ਸ | s |
| ਸੰ | ਰੰ | - | ਮੰਮੰ | ਰੰ | ਰੰ | ਸੰ | ਸੰ | ਸੰ | ਰੰ | ਨ | ਨ | ਸੰ | - |
| ਤਿ | ਉ | s | ਹਰਿ | ਬਿ | ਨੁ | ਮ | ਰੀ | ਐ | s | ਰੇ | ਮ | ਨਾ | s |
| ਨ | ਸੰ | ਰੰ | ਨੁ | ਧ | ਪ | ਰ | ਮ | ਪ | ਧ | ਮ | ਰ | ਨ਼ | ਸ |
| ਜੋ | s | s | ਬਿ | ਰ | ਥਾ | ਜਾ | s | ਵੈ | s | ਸਾ | s | ਸੁ | s |
| × | | 2 | | 0 | | 3 | | 0 | | 4 | | 0 | |

ਤਾਨਾਂ ਤੇ ਤਿਹਾਈਆਂ:- ਤਾਨਾਂ ਪਹਿਲੀ ਬੰਦਸ਼ ਵਾਲੀਆਂ ਹਨ

1) | ਮ ਪ ਨ ਸੰ / ਮ ਨ ਰੇ ऽ | ਇਹ 4 ਮਾਤਰਾਂ ਦਾ ਟੁਕੜਾ ਸੱਮ ਤੋਂ ਲੈ ਕੇ ਇੱਕ ਮਾਤਰ ਬਿਸਰਾਮ ਫਿਰ ਦੁਬਾਰਾ ਇਸ ਤਰ੍ਹਾਂ ਹੀ ਲੈਣਾ ਹੈ ਫਿਰ ਤੀਜੀ ਵਾਰ ਇਹ ਟੁਕੜਾ ਗਾ ਕੇ ਸੱਮ ਤੇ ਆਉਣਾ ਹੈ।

2) 8 ਮਾਤਰਾਂ ਬੰਦਸ਼ ਅਨੁਸਾਰ ਸੱਮ ਤੋਂ ਲੈ ਕੇ | ਪਧ ਮਰੇ / ਜਸੁ ਲੇਇ | ਇਹ 2 ਮਾਤਰਾਂ ਨੂੰ ਤਿੰਨ ਵਾਰ ਗਾ ਕੇ ਸੱਮ ਤੇ ਆਉਣਾ ਹੈ।

3) 8ਵੀਂ ਮਾਤਰ ਤੋਂ | ਪ ਮ ਪ ਧ ਮਮ - ਰੇ / ਨਾ ਮ ਜ ਸੁ ਲੇਇ ऽ ऽ | ਇਹ 7 ਮਾਤਰਾਂ ਦੇ ਟੁਕੜੇ ਨੂੰ ਬਰਾਬਰ ਵਿੱਚ ਤਿੰਨ ਵਾਰ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ।

**(ਰਾਗੁ ਸੋਰਠਿ ਬਾਣੀ ਭਗਤ ਕਬੀਰ ਜੀ ਕੀ ਘਰੁ ੧) (੬੫੬)**

ਹ੍ਰਿਦੈ ਕਪਟੁ ਮੁਖ ਗਿਆਨੀ॥ ਝੂਠੇ ਕਹਾ ਬਿਲੋਵਸਿ ਪਾਨੀ॥੧॥ ਕਾਂਇਆ ਮਾਂਜਸਿ ਕਉਨ ਗੁਨਾਂ॥ ਜਉ ਘਟ ਭੀਤਰਿ ਹੈ ਮਲਨਾਂ॥੧॥ ਰਹਾਉ॥ ਲਉਕੀ ਅਠਸਠਿ ਤੀਰਥ ਨ੍ਹਾਈ॥ ਕਉਰਾਪਨੁ ਤਊ ਨ ਜਾਈ॥੨॥ ਕਹਿ ਕਬੀਰ ਬੀਚਾਰੀ॥ ਭਵ ਸਾਗਰੁ ਤਾਰਿ ਮੁਰਾਰੀ॥੩॥੮॥

ਪਦ ਅਰਥः- ਕਪਟੁ- ਫਰੇਬ। ਗਿਆਨੀ-ਗਿਆਨ ਦੀਆਂ ਗੱਲਾਂ ਕਰਨ ਵਾਲਾ। ਕਹਾ- ਕੀ ਲਾਭ ਹੈ? ਬਿਲੋਵਸਿ- ਤੂੰ ਰਿੜਕਦਾ ਹੈਂ। ਕਾਂਇਆ-ਸਰੀਰ। ਮਾਂਜਸਿ-ਤੂੰ ਮਾਂਜਦਾ ਹੈਂ। ਕਉਨ ਗੁਨਾਂ- ਇਸ ਦਾ ਕੀ ਲਾਭ? ਘਟ- ਹਿਰਦਾ। ਭੀਤਰਿ-ਵਿੱਚ। ਮਲਨਾਂ-ਮੈਲ। ਲਉਕੀ- ਤੂੰਬੀ। ਅਠਸਠਿ-ਅਠਾਹਠ। ਕਉਰਾਪਨੁ- ਕੁੜੱਤਣ। ਬੀਚਾਰੀ-ਵਿਚਾਰ ਕੇ। ਭਵ ਸਾਗਰੁ- ਸੰਸਾਰ-ਸਮੁੰਦਰ। ਮੁਰਾਰੀ-ਹੇ ਪ੍ਰਭੂ।

## ਰਾਗੁ ਸੋਰਠਿ ਤਾਲ ਫਰੋਦਸਤ ਮਾਤਰਾਂ-14 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਰ | ਮ | ਪ | ਧ | ਮ | - | ਰੇ | ਰ | ਮਮ | ਰੇ | ਸ | ਨ਼ | ਨ਼ | ਸ |
| ਕਾਂ | ਇ | ਆ | ऽ | ਮਾਂ | ऽ | ਜ | ਸਿ | ਕਉ | ऽ | ਨ | ਗੁ | ਨਾਂ | ऽ |
| ਰਰ | ਮ | ਪ | ਨੁ | ਧ | - | ਪ | ਪ | ਨ | ਸੰ | ਪ | ਧ | ਮ | ਰੇ |
| ਜਉ | ऽ | ਘ | ਟ | ਭੀ | ऽ | ਤ | ਰਿ | ਹੈ | ऽ | ऽ | ਮ | ਲ | ਨਾਂ |
| × | | 0 | | 2 | | 3 | | 4 | | | 5 | | |

### ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| ਮਮ | ਪ | ਨ | - | ਪ | ਨ | ਸੰ | - | ਨ | ਸੰ | ਰੰ | ਨੁ | ਧ | ਪ |
| ਹ੍ਰਿ | ऽ | ਦੈ | ऽ | ਕ | ਪ | ਟੁ | ऽ | ਮੁ | ऽ | ਖ | ਗਿ | ਆ | ਨੀ |
| ਰੰ | - | ਮੰ | ਰੰ | ਸੰ | - | ਨ | ਸੰ | ਨੁ | ਧ | ਪ | ਧ | ਮ | ਰ |
| ਝੂ | ऽ | ਠੇ | ऽ | ਕ | ऽ | ਹਾ | ऽ | ਬਿ | ਲੋ | ਵ | ਸਿ | ਪਾ | ਨੀ |
| × | | 0 | | 2 | | 3 | | 4 | | | 5 | | |

**ਤਾਨਾਂ ਤੇ ਤਿਹਾਈਆਂ:- ਤਾਨਾਂ ਆਡਾ ਚਾਰ ਤਾਲ ਬੰਦਸ਼ ਵਾਲੀਆਂ ਹਨ**

1) ਬੰਦਸ਼ ਅਨੁਸਾਰ ਪਹਿਲੀਆਂ 4 ਮਾਤਰਾਂ ਗਾ ਕੇ 5ਵੀਂ ਮਾਤਰ ਤੇ ਦਮ ਫਿਰ ਇਹੀ ਟੁਕੜਾ ਗਾ ਕੇ 10ਵੀਂ ਮਾਤਰ ਤੇ ਦਮ ਤੇ ਤੀਜੀ ਵਾਰ ਇਹੀ ਟੁਕੜਾ ਗਾ ਕੇ ਸੱਮ ਲੈਣਾ ਹੈ।

2) 7ਵੀਂ ਮਾਤਰ ਤੋਂ | ਮ ਰੇਰ - ਮ ਰੇਰ - ਮ ਰੇਰ / ਮਾਂ ਜਸਿ ऽ ਮਾਂ ਜਸਿ ऽ ਮਾਂ ਜਸਿ | ਇਹ 8 ਮਾਤਰਾਂ ਲੈ ਕੇ ਸੱਮ ਤੇ ਆਉਣਾ ਹੈ।

3) 9ਵੀਂ ਮਾਤਰ ਤੋਂ 14ਵੀਂ ਮਾਤਰ ਦੇ ਟੁਕੜੇ ਨੂੰ ਇੱਕ ਇੱਕ ਮਾਤਰ ਦਾ ਦਮ ਦੇ ਕੇ ਦੋ ਵਾਰ ਲੈਣਾ ਹੈ ਫਿਰ ਤੀਜੀ ਵਾਰ ਗਾ ਕੇ ਸੱਮ ਆ ਜਾਵੇਗਾ।

## ਸੋਰਠਿ ਮਹਲਾ ੫ ਘਰੁ ੨ (੬੧੩-੧੪)

ਮਾਤ ਗਰਭ ਮਹਿ ਆਪਨ ਸਿਮਰਨੁ ਦੇ ਤਹ ਤੁਮ ਰਾਖਨਹਾਰੇ॥ ਪਾਵਕ ਸਾਗਰ ਅਥਾਹ ਲਹਰਿ ਮਹਿ ਤਾਰਹੁ ਤਾਰਨਹਾਰੇ॥੧॥ ਮਾਧੌ ਤੂ ਠਾਕੁਰੁ ਸਿਰਿ ਮੋਰਾ॥ ਈਹਾ ਊਹਾ ਤੁਹਾਰੋ ਧੋਰਾ॥ ਰਹਾਉ॥ ਕੀਤੇ ਕਉ ਮੇਰੈ ਸੰਮਾਨੈ ਕਰਣਹਾਰੁ ਤ੍ਰਿਣੁ ਜਾਨੈ॥ ਤੂ ਦਾਤਾ ਮਾਗਨ ਕਉ ਸਗਲੀ ਦਾਨੁ ਦੇਹਿ ਪ੍ਰਭ ਭਾਨੈ॥੨॥ ਖਿਨ ਮਹਿ ਅਵਰੁ ਖਿਨੈ ਮਹਿ ਅਵਰਾ ਅਚਰਜ ਚਲਤ ਤੁਮਾਰੇ॥ ਰੂੜੋ ਗੂੜੋ ਗਹਿਰ ਗੰਭੀਰੋ ਊਚੌ ਅਗਮ ਅਪਾਰੇ॥੩॥ ਸਾਧਸੰਗਿ ਜਉ ਤੁਮਹਿ ਮਿਲਾਇਓ ਤਉ ਸੁਨੀ ਤੁਮਾਰੀ ਬਾਣੀ॥ ਅਨਦੁ ਭਇਆ ਪੇਖਤ ਹੀ ਨਾਨਕ ਪ੍ਰਤਾਪ ਪੁਰਖ ਨਿਰਬਾਣੀ॥੪॥੭॥੧੮॥

ਪਦ ਅਰਥ:- ਗਰਭ ਮਹਿ- ਪੇਟ ਵਿੱਚ। ਪਾਵਕ- (ਵਿਕਾਰਾਂ ਦੀ) ਅੱਗ । ਸਾਗਰ- ਸਮੁੰਦਰ। ਅਥਾਹ- ਬਹੁਤ ਡੂੰਘਾ। ਮਾਧੌ- ਹੇ ਪ੍ਰਭੂ। ਸਿਰਿ ਮੋਰਾ- ਮੇਰੇ ਸਿਰ ਉੱਤੇ। ਈਹਾ-ਇਸ ਲੋਕ ਵਿੱਚ। ਊਹਾ-ਉਸ ਲੋਕ ਵਿੱਚ। ਧੋਰਾ-ਆਸਰਾ। ਮੇਰੈ ਸੰਮਾਨੈ- ਮੇਰੂ ਪਹਾੜ ਦੇ ਬਰਾਬਰ। ਤ੍ਰਿਣੁ-ਤੀਲਾ, ਤੁਛ। ਸਗਲੀ-ਸਾਰੀ ਲੁਕਾਈ। ਭਾਨੈ- ਆਪਣੀ ਰਜ਼ਾ ਵਿੱਚ। ਅਚਰਜ- ਹੈਰਾਨ ਕਰਨ ਵਾਲੇ। ਚਲਤ- ਕੌਤਕ। ਰੂੜੋ- ਸੋਹਣਾ। ਗੂੜੋ- (ਸਾਰੇ ਸੰਸਾਰ ਵਿੱਚ) ਲੁਕਿਆ ਹੋਇਆ। ਗੰਭੀਰੋ-ਵੱਡੇ ਜਿਗਰੇ ਵਾਲਾ। ਅਗਮ- ਅਪਹੁੰਚ। ਪੇਖਤ ਹੀ- ਵੇਖਦਿਆਂ ਹੀ। ਪੁਰਖ- ਸਰਬ ਵਿਆਪਕ। ਨਿਰਬਾਣੀ- ਵਾਸ਼ਨਾ-ਰਹਿਤ।

### ਰਾਗੁ ਸੋਰਠਿ ਮੱਤ ਤਾਲ ਮਾਤਰਾਂ-9 ਵਿਲੰਬਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| ਮ | ਪ | ਨ | ਸੰ | ਪਧ | ਮ | ਰ | ਸ | ਨ਼ਸ |
| ਮਾ | ਧੌ | ਤੂ | ਠਾ | ਕੁਰੁ | ਸਿ | ਰਿ | ਮੋ | ਰਾS |
| ਰ | ਮ | ਪ | ਨ | ਸੰ | ਨੁਧ | ਪ | ਪਧ | ਮਰਿ |
| ਈ | ਹਾ | ਊ | S | ਹਾ | ਤੁਹਾ | ਰੋ | ਧੋS | ਰਾS |
| × | | 2 | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| ਮ | ਮ | ਪ | ਨਨ | ਨਨ | ਸੰਸੰ | ਸੰਸੰ | ਰੰਸੰ | ਨਸੰ |
| ਮਾ | ਤ | ਗ | ਰਭ | ਮਹਿ | ਆਪ | ਨਸਿਮ | ਰਨੁ | ਦੇS |
| ਸੰਰੰ | ਨੁਨੁ | ਧ | ਪ | ਪਧ | ਮ | ਰ | ਨ਼ | ਸ |
| ਤਹ | ਤੁਮ | ਰਾ | ਖ | ਨS | ਹਾ | S | ਰੇ | S |
| × | | 2 | | | 3 | | | |

ਤਾਨਾਂ ਤੇ ਤਿਹਾਈਆਂ:-

1) ਰਮਪਨੁ ਧਪਮਪ ਮਪਧਮ ਰੇਸਨ਼ਸ ਮਪਨਸੰ ਰੰਸੰਨਸੰ ਪਨੁਧਪ ਮਪਧਮ ਰੇਸਨ਼ਸ

2) ਸਰਮਪ ਧਮਰਿ- ਸਰਮਪ ਨੁਧਪਧ ਪਮਰਿ- ਸਰਮਪ ਨਸਰੰਸੰ ਪਧਪਮ ਰੇ-ਨ਼ਸ

1) ਪਹਿਲੀ ਤੋਂ 5ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ, ਚੌਥੀ ਤੋਂ ਪੰਜਵੀਂ ਮਾਤਰ ਦੇ 2 ਮਾਤਰਾਂ ਦੇ ਟੁਕੜੇ ਨੂੰ ਦੋ ਵਾਰ ਹੋਰ ਗਾ ਕੇ ਸੱਮ ਤੇ ਆਉਣਾ ਹੈ।

2) ਪਹਿਲੀ ਮਾਤਰ ਤੋਂ | ਮ ਪ ਨਸੰ / ਮਾ ਧੌ ਤੂS | ਇਹ ਤਿੰਨ ਮਾਤਰਾਂ ਦੇ ਟੁਕੜੇ ਨੂੰ ਤਿੰਨ ਵਾਰ ਗਾ ਕੇ ਸੱਮ ਤੇ ਆਉਣਾ ਹੈ।

3) 6ਵੀਂ ਤੋਂ 9ਵੀਂ ਮਾਤਰ ਨੂੰ 7ਵੀਂ ਮਾਤਰ ਤੋਂ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਮੁਕਾ ਕਰਨਾ ਹੈ।

## ਸੋਰਠਿ ਮਹਲਾ ੯ ੧ਓ ਸਤਿਗੁਰ ਪ੍ਰਸਾਦਿ॥ (੬੩੧)

ਰੇ ਮਨ ਰਾਮ ਸਿਉ ਕਰਿ ਪ੍ਰੀਤਿ॥ ਸ੍ਰਵਨ ਗੋਬਿੰਦ ਗੁਨੁ ਸੁਨਉ ਅਰੁ ਗਾਉ ਰਸਨਾ ਗੀਤਿ॥੧॥ਰਹਾਉ॥ ਕਰਿ ਸਾਧਸੰਗਤਿ ਸਿਮਰੁ ਮਾਧੋ ਹੋਹਿ ਪਤਿਤ ਪੁਨੀਤ। ਕਾਲੁ ਬਿਆਲੁ ਜਿਉ ਪਰਿਓ ਡੋਲੈ ਮੁਖੁ ਪਸਾਰੇ ਮੀਤ॥੧॥ ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ ਸਮਝਿ ਰਾਖਉ ਚੀਤਿ॥ ਕਹੈ ਨਾਨਕੁ ਰਾਮੁ ਭਜਿ ਲੈ ਜਾਤੁ ਅਉਸਰੁ ਬੀਤ॥੨॥੧॥

ਪਦ ਅਰਥ:- ਸ੍ਰਵਨ- ਕੰਨਾਂ ਨਾਲ। ਅਰੁ- ਅਤੇ। ਮਾਧੋ- ਮਾਇਆ ਦਾ ਪਤੀ, ਪ੍ਰਭੂ। ਪਤਿਤ- ਵਿਕਾਰੀ ਬੰਦੇ। ਪੁਨੀਤ- ਪਵਿੱਤ੍ਰ। ਕਾਲੁ- ਮੌਤ। ਬਿਆਲੁ- ਸੱਪ। ਜਿਉ-ਵਾਂਗ। ਪਰਿਓ ਡੋਲੈ- ਫਿਰ ਰਿਹਾ ਹੈ। ਪਸਾਰੇ- ਪਸਾਰ ਕੇ, ਖਿਲਾਰ ਕੇ। ਮੀਤ- ਹੇ ਮਿੱਤਰ। ਆਜੁ ਕਾਲਿ- ਅੱਜ ਭਲਕ, ਛੇਤੀ ਹੀ। ਫੁਨਿ ਤੋਹਿ- ਤੈਨੂੰ ਭੀ। ਗ੍ਰਸਿ ਹੈ- ਹੜੱਪ ਕਰ ਲਏਗਾ। ਚੀਤਿ- ਚਿੱਤ ਵਿੱਚ। ਜਾਤੁ ਅਉਸਰੁ ਬੀਤ- ਜ਼ਿੰਦਗੀ ਦਾ ਸਮਾਂ ਬੀਤਦਾ ਜਾ ਰਿਹਾ ਹੈ।

### ਰਾਗੁ ਸੋਰਠਿ ਮੱਤ ਤਾਲ ਮਾਤਰਾਂ-9 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| ਰ | ਮਮ | ਪਨੁ | ਧ | ਪਪ | ਮ | ਪਧ | ਮਮ | ਰ |
| ਰੇ | ਮਨ | ਰਾS | ਮ | ਸਿਉ | ਕ | ਰਿS | ਪ੍ਰੀ | ਤਿ |
| ਰਰ | ਮਰਿ | ਨ | ਨ | ਸ | ਰਮ | ਪਧ | ਮ | ਰਰ |
| ਸ੍ਰ | ਵਨ | ਗੋ | ਬਿੰ | ਦ | ਗੁS | ਨੁS | ਸੁ | ਨਉ |
| ਮ | ਪ | ਨ | ਸੰ | - | ਪਮ | ਪਧ | ਮ | ਰ |
| ਅ | ਰੁ | ਗਾ | ਉ | S | ਰਸ | ਨਾS | ਗੀ | ਤਿ |
| × | | 2 | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| ਮ | ਪ | ਨ | ਸੰਨ | ਸੰਸੰ | ਸੰ | ਸੰਰੰ | ਨ | ਸੰ |
| ਕ | ਰਿ | ਸਾ | ਧਸੰ | ਗਤਿ | ਸਿ | ਮਰੁ | ਮਾ | ਧੋ |
| ਨ | ਨ | ਸੰ | ਨ | ਸੰ | ਪਨ | ਸੰਰੰ | ਨੁ | ਧਪ |
| ਹੋ | ਹਿ | ਪ | ਤਿ | ਤ | ਪੁS | ਨੀS | ਤ | SS |
| ਰੰ | ਰੰ | ਮੰਮੰ | ਰੰ | ਰੰਰੰ | ਸੰਸੰ | ਸੰਰੰ | ਨ | ਸੰ |
| ਕਾ | ਲੁ | ਬਿਆ | ਲੁ | ਜਿਉ | ਪਰਿ | ਓS | ਡੋ | ਲੈ |
| ਨ | ਸੰ | ਪ | ਪ | ਪ | ਰਮ | ਪਧ | ਮ | ਰ |
| ਮੁ | ਖੁ | ਪ | ਸਾ | ਰੇ | ਮੀS | SS | ਤ | S |
| × | | 2 | | | 3 | | | |

ਤਾਨਾਂ ਤੇ ਤਿਹਾਈਆਂ:- ਤਾਨਾਂ ਪਹਿਲੀ ਬੰਦਸ਼ ਵਾਲੀਆਂ ਹਨ

1) ਪਹਿਲੀ ਤੋਂ ਪੰਜਵੀਂ ਮਾਤਰ ਤੱਕ ਗਾ ਕੇ ਇੱਕ ਮਾਤਰ ਬਿਸਰਾਮ ਫਿਰ 5ਵੀਂ ਮਾਤਰ (ਸਿਉ) ਫਿਰ ਬਿਸਰਾਮ ਫਿਰ 5ਵੀਂ ਮਾਤਰ ਲੈ ਕੇ ਸੱਮ ਤੇ ਆਉਣਾ ਹੈ।
2) ਛੇਵੀਂ ਤੋਂ ਨੌਵੀਂ ਮਾਤਰ ਦੇ ਟੁਕੜੇ ਨੂੰ ਸਤਵੀਂ ਮਾਤਰ ਤੋਂ ਚੁੱਕ ਕੇ ਤਿੰਨ ਵਾਰ ਬਰਾਬਰ ਲੈ ਕੇ ਸੱਮ ਤੇ ਆਉਣਾ ਹੈ।

## (ਰਾਗੁ ਸੋਰਠਿ ਬਾਣੀ ਭਗਤ ਭੀਖਨ ਕੀ) (੬੫੯)

ਐਸਾ ਨਾਮੁ ਰਤਨੁ ਨਿਰਮੋਲਕੁ ਪੁੰਨਿ ਪਦਾਰਥੁ ਪਾਇਆ।। ਅਨਿਕ ਜਤਨ ਕਰਿ ਹਿਰਦੈ ਰਾਖਿਆ ਰਤਨੁ ਨ ਛਪੈ ਛਪਾਇਆ।।੧।। ਹਰਿ ਗੁਨ ਕਹਤੇ ਕਹਨੁ ਨ ਜਾਈ। ਜੈਸੇ ਗੂੰਗੇ ਕੀ ਮਿਠਿਆਈ।।੧।। ਰਹਾਉ।। ਰਸਨਾ ਰਮਤ ਸੁਨਤ ਸੁਖੁ ਸ੍ਰਵਨਾ ਚਿਤ ਚੇਤੇ ਸੁਖੁ ਹੋਈ। ਕਹੁ ਭੀਖਨ ਦੁਇ ਨੈਨ ਸੰਤੋਖੇ ਜਹ ਦੇਖਾਂ ਤਹ ਸੋਈ।।੨।।੨।।

ਪਦ ਅਰਥ:- ਨਿਰਮੋਲਕੁ- ਜਿਸ ਦਾ ਮੁੱਲ ਨਹੀਂ ਪੈ ਸਕਦਾ। ਪੁੰਨਿ- ਭਾਗਾਂ ਨਾਲ। ਪਾਇਆ- ਮਿਲਦਾ ਹੈ। ਰਸਨਾ- ਜੀਭ। ਰਮਤ- ਜਪਦਿਆਂ। ਸ੍ਰਵਨਾ- ਕੰਨਾਂ ਨੂੰ। ਚੇਤੇ- ਯਾਦ ਕਰਦਿਆਂ। ਸੰਤੋਖੇ-ਠੰਡ ਪੈ ਗਈ ਹੈ।

### ਰਾਗੁ ਸੋਰਠਿ ਝਪ ਤਾਲ ਮਾਤਰਾਂ-10 ਵਿਲੰਬਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਰ | ਮ | ਪਪ | ਰਮ | ਪ | ਧਧ | ਪਧ | ਮ | ਰ | ਨ਼ਸ |
| ਹ | ਰਿ | ਗੁਨ | ਕਹ | ਤੇ | ਕਹ | ਨੁS | ਨ | ਜਾ | ਈS |
| ਮ | ਰ | ਸ | ਨ਼ | ਸ | ਰ | ਮ | ਪਨੁ | ਧ | ਪ |
| ਜੈ | ਸੇ | ਗੂੰ | ਗੇ | ਕੀ | ਮਿ | ਠਿ | ਆS | S | ਈ |
| × | | 2 | | | 0 | | 3 | | |

### ਅੰਤਰਾ

| | | | | | | | | | |
|---|---|---|---|---|---|---|---|---|---|
| ਮ | ਮ | ਪ | ਪਪ | ਨਨ | ਸੰ | ਨ | ਸੰ | ਸੰ | ਸੰ |
| ਐ | ਸਾ | ਨਾ | ਮੁਰ | ਤਨੁ | ਨਿ | ਰ | ਮੋ | ਲ | ਕੁ |
| ਪਨ | ਸੰਰੰ | ਨੁ | ਧ | ਪਪ | ਪਧ | ਮ | ਰ | ਸ | ਨ਼ਸ |
| ਪੁੰS | ਨਿS | ਪ | ਦਾ | ਰਥੁ | ਪਾS | ਇ | ਆ | S | SS |
| × | | 2 | | | 0 | | 3 | | |

### ਤਾਨਾਂ ਤੇ ਤਿਹਾਈਆਂ:-

1) ਰਮਪਨੁ ਧਪਮਪ ਮਪਨਸੰ ਨੁਨੁਧਪ ਪਨਸੰਰੰ ਸੰਨੁਧਪ ਰਮਪਨੁ ਧਪਮਪ ਮਪਧਮ ਰੇ-ਨ਼ਸ

2) ਰਮਪਧ ਮਪਧਮ ਰੇਸਨ਼ਸ ਪਨੁਧਪ ਮਪਧਮ ਰੇਸਨ਼ਸ ਮਪਨਸੰ ਰੇਂਸੰਨੁਧ ਮਪਧਮ ਰੇਸਨ਼ਸ

1) 6ਵੀਂ ਮਾਤਰ ਤੋਂ | ਧਧ ਪਧ ਮਰੇ ਮਰੇ ਮਰੇ<br>ਕਹ ਨੁਨ ਜਾਈ ਜਾਈ ਜਾਈ | ਇਹ 5 ਮਾਤਰਾਂ ਦਾ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

2) ਤੀਜੀ ਮਾਤਰ ਤੋਂ | ਪਪ ਮਪ - ਪਪ ਮਪ - ਪਪ ਮਪ<br>ਗੁਨ ਕਹਤੇ S ਗੁਨ ਕਹਤੇ S ਗੁਨ ਕਹਤੇ | ਇਹ 8 ਮਾਤਰਾਂ ਦਾ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

3) 6ਵੀਂ ਤੋਂ 10ਵੀਂ ਮਾਤਰ ਤੱਕ ਦੇ ਟੁਕੜੇ ਨੂੰ ਬੰਦਸ਼ ਅਨੁਸਾਰ ਬਰਾਬਰ ਦੀ ਲੈਅ ਵਿੱਚ ਤਿੰਨ ਵਾਰ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ।

## ਸੋਰਠਿ ਮਹਲਾ ੫ (੬੨੯)

ਸੁਖ ਸਾਂਦਿ ਘਰਿ ਆਇਆ।। ਨਿੰਦਕ ਕੈ ਮੁਖਿ ਛਾਇਆ।। ਪੂਰੈ ਗੁਰਿ ਪਹਿਰਾਇਆ।। ਬਿਨਸੇ ਦੁਖ ਸਬਾਇਆ।।੧।। ਸੰਤਹੁ ਸਾਚੇ ਕੀ ਵਡਿਆਈ। ਜਿਨਿ ਅਚਰਜ ਸੋਭ ਬਣਾਈ।।੧।।ਰਹਾਉ।। ਬੋਲੇ ਸਾਹਿਬ ਕੈ ਭਾਣੈ।। ਦਾਸੁ ਬਾਣੀ ਬ੍ਰਹਮੁ ਵਖਾਣੈ।। ਨਾਨਕ ਪ੍ਰਭ ਸੁਖਦਾਈ। ਜਿਨਿ ਪੂਰੀ ਬਣਤ ਬਣਾਈ।।੨।।੨੦।।੮੪।।

ਪਦ ਅਰਥ:- ਸੁਖ ਸਾਂਦਿ- ਆਤਮਕ ਅਰੋਗਤਾ ਨਾਲ। ਘਰਿ-ਹਿਰਦੇ-ਘਰ ਵਿੱਚ। ਛਾਇਆ-ਸੁਆਹ। ਪਹਿਰਾਇਆ-ਆਦਰ-ਮਾਣ ਬਖਸ਼ਿਆ। ਅਚਰਜ-ਹੈਰਾਨ ਕਰ ਦੇਣ ਵਾਲੀ। ਸੋਭ- ਸੋਭਾ। ਬੋਲੇ- ਬੋਲਦਾ ਹੈ। ਭਾਣੈ- ਰਜ਼ਾ ਵਿੱਚ। ਬ੍ਰਹਮੁ- ਪ੍ਰਮਾਤਮਾ (ਦਾ ਨਾਮ)। ਵਖਾਣੈ- ਉਚਾਰਦਾ ਹੈ। ਬਣਤ- ਵਿਓਂਤ।

## ਰਾਗੁ ਸੋਰਠਿ ਚਾਰ ਤਾਲ ਸਵਾਰੀ/ਭਾਨਮਤੀ ਮਾਤਰਾਂ-11 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 |
|---|---|---|---|---|---|---|---|---|---|---|
| ਮ | ਪਪ | ਪਧ | ਮ | ਰ | - | ਨ਼ | ਸ | ਰ | ਮ | ਰ |
| ਸੰ | ਤਹੁ | ਸਾS | ਚੇ | ਕੀ | S | ਵ | ਡਿ | ਆ | S | ਈ |
| ਮ | ਪ | ਨ | ਸੰ | ਨੁ | ਧ | ਪ | ਪਧ | ਮ | ਰ | ਨੁ਼ਸ |
| ਜਿ | ਨਿ | ਅ | ਚ | ਰ | ਜ | ਸੋ | ਭS | ਬ | ਣਾ | ਈ |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 |
|---|---|---|---|---|---|---|---|---|---|---|
| ਮ | ਪ | ਨ | - | ਸੰ | ਨ | ਸੰ | ਸੰ | ਰੰ | ਨ | ਸੰ |
| ਸੁ | S | ਖ | S | ਸਾਂ | ਦਿ | ਘ | ਰਿ | ਆ | ਇ | ਆ |
| ਰੰ | ਮੰ | ਰੰ | ਸੰ | ਨ | ਸੰਰੰ | ਨੁ | ਧ | ਪਧ | ਮ | ਰ |
| ਨਿੰ | ਦ | ਕ | S | ਕੈ | S | ਮੁ | ਖਿ | ਛਾS | ਇ | ਆ |
| × | | | | 2 | | 3 | | 4 | | |

ਤਾਨਾਂ ਤੇ ਤਿਹਾਈਆਂ:-

1) ਰਮਪਨੁ ਧਪਮਪ ਧਮੰਰਿ- ਰਮਪਨ ਸੰਨੁਧਪ ਮਪਧਮ ਰੇ-ਰਮ ਪਨਸੰਰੰ ਸੰਨੁਧਪ ਮਪਧਮ ਰੇ-ਨੁ਼ਸ

2) ਮਪਨਸੰ ਪਧਮਪ ਧਮੰਰਿ- ਸਰਨੁ਼ਸ ਮਪਨਸੰ ਰੰਸੰਨਸੰ ਰੰਮੰਰੰ- ਸੰਰੰਨਸੰ ਪਧਮਪ ਧਮੰਰਿ- ਸਰਨੁ਼ਸ

1) 5ਵੀਂ ਮਾਤਰ ਤੋਂ | ਰ ਨੁ਼ਨੁ਼ ਸਸ ਨੁ਼ਨੁ਼ ਸਸ ਨੁ਼ਨੁ਼ ਸਸ / ਕੀ ਵਡਿ ਆਈ ਵਡਿ ਆਈ ਵਡਿ ਆਈ | ਇਹ 7 ਮਾਤਰਾਂ ਦਾ ਟੁਕੜਾ ਲੈ ਕੇ ਸੱਮ ਲੈਣਾ ਹੈ।

2) ਤੀਜੀ ਮਾਤਰਾ ਤੋਂ | ਪਧ ਮ ਰੇ / ਸਾS ਚੇ ਕੀ | ਇਸ ਤਿੰਨ ਮਾਤਰ ਦੇ ਟੁਕੜੇ ਨੂੰ ਤਿੰਨ ਵਾਰ ਗਾ ਕੇ ਸੱਮ ਤੇ ਆਉਣਾ ਹੈ।

3) 5ਵੀਂ ਮਾਤਰ ਤੋਂ | ਰ - ਨ਼ ਸ ਰ ਮਰਿ / ਕੀ S ਵ ਡਿ ਆ ਈS | ਇਸ 6 ਮਾਤਰਾਂ ਦੇ ਟੁਕੜੇ ਨੂੰ ਤਿੰਨ ਵਾਰ ਗਾ ਕੇ ਸੱਮ ਤੇ ਮੁਕਾ ਕਰਨਾ ਹੈ।

(ਰਾਗੁ ਸੋਰਠਿ ਵਾਰ ਮਹਲੇ ੪ ਕੀ) (੬੫੦)

ਸਲੋਕੁ ਮ:੩।। ਗੁਰ ਬਿਨੁ ਗਿਆਨੁ ਨ ਹੋਵਈ ਨਾ ਸੁਖੁ ਵਸੈ ਮਨਿ ਆਇ।। ਨਾਨਕ ਨਾਮ ਵਿਹੂਣੇ ਮਨਮੁਖੀ ਜਾਸਨਿ ਜਨਮੁ ਗਵਾਇ।।੧।।

ਪਦ ਅਰਥ:- ਵਿਹੂਣੇ- ਸੱਖਣੇ।

## ਰਾਗੁ ਸੋਰਠਿ ਏਕ ਤਾਲ ਮਾਤਰਾਂ-12 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | | | | | | | ਪਧਮ- | ਰਸਨੁ਼ਸ |
| | | | | | | | | | | ਗੁSਰS | ਬਿSਨੁS |

| | | | | | | | | | |
|---|---|---|---|---|---|---|---|---|---|
| ਰਰ | ਸਸ | ਨ਼ਸ | ਰ-ਮਰਿ | ਮਪ | ਨ਼ਧ | ਪ-ਮਪ | ਮ-ਪਧ | ਮਰਿ | ਨ਼ਸ |
| ਗਿਆ | ਨੁਨ | ਹੋਵ | ਈSSS | ਨਾS | ਸੁਖੁ | ਵSਸੈS | ਮSਨਿS | ਆS | ਇS |
| × | | 0 | | 2 | | 0 | | 3 | | 4 |

**ਅੰਤਰਾ**

ਮਪਨ- ਸਂ-ਨਸਂ
ਨਾSSS ਨSSਕ

| | | | | | | | | | |
|---|---|---|---|---|---|---|---|---|---|
| ਸਂਸਂ | ਨਸਂ | -ਪਨਸਂ | ਰਂਸਂ | ਮਂਰਿ | ਨਸਂ | ਸਂ-ਰਂਨ਼ | ਧਧਪ- | ਧਮਰਿ- | ਨ਼ਸ |
| ਨਾਮ | ਵਿਹੂ | SਣੇSS | ਮਨ | ਮੁਖੀ | ਜਾS | ਸSਨਿS | ਜਨਮੁS | ਗਵਾSS | ਇS |
| × | | 0 | | 2 | | 0 | | 3 | | 4 |

ਅਲਾਪ,ਤਾਨਾਂ ਤੇ ਤਿਹਾਈਆਂ :-

1) ਸ-ਨ਼ਸ ਨ਼ਧ਼ਪ਼- ਨ਼ਸ ਰ-ਮਰਿ ਮਪ ਨ਼ਧਪ- ਪਧਮ- ਰ-ਨ਼ਸ
2) ਸ-ਨ਼ਸ ਰ-ਮਰਿ ਮਪ ਨ਼ਧਪ- ਮਪਨਸਂ ਰਂਨ਼ਧਪ ਧਮਰਿ ਨ਼ਸ

1) ਸਰਸਰਨ਼ਸਰਮ ਰ-ਰਮਰਮਪਪ ਧਮਰਿ-ਮਪਮਪ ਨਸਂਪਧਪਮਰਿ- ਨਸਂਨਸਂਰਂਸਂਨ਼ਧ ਪਧਮਪਧਮਰਿ- ਸਂਰਂਸਂਰਂਮਂਰਿਨਸਂ ਪਧਪਮਰ-ਨ਼ਸ

2) ਪਧਪਧਮਪਧਮ ਰਸਨ਼ਸਪਨ਼ਪਨ਼ ਧਪਪਧਪਧਮਪ ਧਮਰਿਸਨ਼ਸਨਸਂ ਨਸਂਰਂਨ਼ਧਪਪਧ ਪਧਮਪਧਮਰਿਸ ਨ਼ਸਸਂਰਂਸਂਰਂਮਂਰਿਂ ਸਂਰਂਨਸਂਪਧਪਧ ਮਪਧਮਰਿਸਨ਼ਸ

1) 11ਵੀਂ ਮਾਤਰ ਦੇ ਟੁਕੜੇ ਗੁSਰS ਨੂੰ 9ਵੀਂ ਤੋਂ ਚੁੱਕ ਕੇ ਤਿੰਨ ਵਾਰ ਗਾ ਕੇ 12ਵੀਂ ਮਾਤਰ 'ਬਿSਨੁS' ਨੂੰ ਜੋੜ ਕੇ ਸੱਮ ਤੇ ਆਉਣਾ ਹੈ।

2) 9ਵੀਂ ਮਾਤਰ ਤੋਂ ਬੰਦਸ਼ ਅਨੁਸਾਰ 'ਗੁSਰS' ਚੁੱਕ ਕੇ ਨਾਲ ਹੀ ਬਿSਨੁS ਨੂੰ ਤਿੰਨ ਵਾਰ ਗਾ ਕੇ ਸੱਮ ਤੇ ਮੁਕਾ ਕਰਨਾ ਹੈ।

(ਰਾਗੁ ਸੋਰਠਿ ਵਾਰ ਮਹਲੇ ੪ ਕੀ) (੬੪੨)

ਮ:੪।। ਸੋਰਠਿ ਤਾਮਿ ਸੁਹਾਵਣੀ ਜਾ ਹਰਿ ਨਾਮੁ ਢੰਢੋਲੇ।। ਗੁਰ ਪੁਰਖੁ ਮਨਾਵੈ ਆਪਣਾ ਗੁਰਮਤੀ ਹਰਿ ਹਰਿ ਬੋਲੇ।। ਹਰਿ ਪ੍ਰੇਮਿ ਕਸਾਈ ਦਿਨਸੁ ਰਾਤਿ ਹਰਿ ਰਤੀ ਹਰਿ ਰੰਗਿ ਚੋਲੇ।। ਹਰਿ ਜੈਸਾ ਪੁਰਖੁ ਨ ਲਭਈ ਸਭੁ ਦੇਖਿਆ ਜਗਤੁ ਮੈ ਟੋਲੇ।। ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ਮਨੁ ਅਨਤ ਨ ਕਾਹੂ ਡੋਲੇ ।। ਜਨੁ ਨਾਨਕੁ ਹਰਿ ਕਾ ਦਾਸੁ ਹੈ ਗੁਰ ਸਤਿਗੁਰ ਕੇ ਗੋਲ ਗੋਲੇ।।੨।।

ਪਦ ਅਰਥ:- ਤਾਮਿ-ਤਦੋਂ। ਢੰਢੋਲੇ- ਖੋਜ ਕਰੇ। ਮਨਾਵੈ- ਪ੍ਰਸੰਨ ਕਰੇ। ਪ੍ਰੇਮਿ ਕਸਾਈ- ਪ੍ਰੇਮ ਦੀ ਖਿੱਚੀ ਹੋਈ। ਰਤੀ- ਰੰਗੀ ਰੱਖੇ। ਚੋਲੇ- ਸਰੀਰ। ਅਨਤ- ਕਿਸੇ ਹੋਰ ਪਾਸੇ। ਗੋਲ ਗੋਲੇ- ਗੋਲਿਆਂ ਦਾ ਗੋਲਾ।

## ਰਾਗੁ ਸੋਰਠਿ ਚਾਰ ਤਾਲ ਮਾਤਰਾਂ-12 ਵਿਲੰਬਿਤ ਲੈਅ

**ਅਸਥਾਈ**

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਮ | ਪ | ਨ | ਸਂ | - | ਰਂ | ਨ਼ | ਧ | ਪ | ਧ | ਮ | ਰ |
| ਸੋ | ਰ | ਠਿ | ਤਾ | S | ਮਿ | ਸੁ | ਹਾ | ਵ | ਣੀ | S | S |
| ਮ | ਮ | ਪ | ਧ | ਮ | ਰ | ਮ | ਰ | ਸ | ਨ਼ | ਸ | - |
| ਜਾ | ਹ | ਰਿ | ਨਾ | S | ਮੁ | ਢੰ | ਢੋ | S | ਲੇ | S | S |
| × | | 0 | | 2 | | 0 | | 3 | | 4 | |

## ਅੰਤਰਾ

| | | | | | | | | | | | |
|---|---|---|---|---|---|---|---|---|---|---|---|
| ਮ | - | ਮ | ਪ | ਨ | ਨ | ਸੰ | ਸੰ | ਸੰ | ਨ | ਸੰ | ਸੰ |
| ਗੁ | ਡ | ਰ | ਪੁ | ਰ | ਖੁ | ਮ | ਨਾ | ਵੈ | ਆ | ਪ | ਣਾ |
| ਰੰ | ਮੰ | ਰੰ | ਸੰ | ਨ | ਸੰ | ਨੁ | ਧ | ਪਧ | ਮ | ਰ | ਨੁਸ |
| ਗੁ | ਰ | ਡ | ਮ | ਤੀ | ਡ | ਹ | ਰਿ | ਹਡ | ਰਿ | ਬੋ | ਲੇਡ |
| × | | 0 | | 2 | | 0 | | 3 | | 4 | |

**ਲੈਅਕਾਰੀਆਂ:-**

1) ਦੁਗੁਨ- ਅਸਥਾਈ ਦੀ ਪਹਿਲੀ ਮਾਤਰ ਤੋਂ ਦੋਨਾਂ ਚੱਕਰਾਂ ਦੀ ਦੁਗੁਨ ਕਰਕੇ ਨਾਲ ਹੀ ਪਹਿਲੇ ਚੱਕਰ ਦੀ ਦੁਗੁਨ ਕਰਨ ਤੋਂ ਬਾਅਦ 7ਵੀਂ ਤੋਂ 12ਵੀਂ ਮਾਤਰ ਨੂੰ ਦੋ ਵਾਰ ਹੋਰ ਦੁਗੁਨ ਵਿੱਚ ਗਾ ਕੇ ਸੱਮ ਤੇ ਆਉਣਾ ਹੈ।

2) ਦੁਗੁਨ-ਚੌਗੁਨ- ਪਹਿਲੀ ਮਾਤਰ ਤੋਂ 6ਵੀਂ ਮਾਤਰ ਤੱਕ ਦੁਗੁਨ, ਫਿਰ 7ਵੀਂ ਤੋਂ 9ਵੀਂ ਤੱਕ ਇਸ ਚੱਕਰ ਦੀ ਚੌਗੁਨ, ਫਿਰ ਨੌਂਵੀ ਤੋਂ 12ਵੀਂ ਮਾਤਰ ਤੱਕ 'ਸੁਹਾਵਣੀSS' ਨੂ ਚੌਗੁਨ ਵਿੱਚ ਦੋ ਵਾਰ ਹੋਰ ਗਾ ਕੇ ਸੱਮ ਤੇ ਆਉਣਾ ਹੈ। 6+3+3 = 12 ਮਾਤਰਾਂ

3) ਤਿਗੁਨ-ਛੇਗੁਨ- ਅਸਥਾਈ ਦੀਆਂ ਦੋਵੇਂ ਲਾਈਨਾਂ ਤਿਗੁਨ ਵਿੱਚ (4+4 ਮਾਤਰਾਂ ਵਿੱਚ) ਫਿਰ ਪਹਿਲੀ ਲਾਈਨ ਛੇਗੁਨ ਵਿੱਚ ( ਦੋ ਮਾਤਰਾਂ ਵਿੱਚ)ਫਿਰ 'ਸੁਹਾਵਣੀSS' ਨੂੰ ਦੋ ਵਾਰ ਛੇਗੁਨ ਵਿੱਚ ਦੋ ਮਾਤਰਾਂ ਵਿੱਚ ਗਾ ਕੇ ਸੱਮ ਤੇ ਖਤਮ ਕਰਨਾ ਹੈ।

### ਸ਼ਬਦ 'ਪ੍ਰਭ ਜੂ ਤੋ ਕਹ ਲਾਜ ਹਮਾਰੀ' ਤੀਨ ਤਾਲ ਬੰਦਸ਼ ਵਾਲਾ ਹੈ

### ਰਾਗੁ ਸੋਰਠਿ ਜੈ ਤਾਲ ਮਾਤਰਾਂ-13 ਵਿਲੰਭਿਤ ਲੈਅ

## ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 |
|---|---|---|---|---|---|---|---|---|---|---|---|---|
| ਸਸ | ਸ | ਰ | ਮ | ਰ | ਮ | ਪਪ | ਧ | ਪਧ | ਮਰਿ | ਸਰ | ਮ | ਰ |
| ਪ੍ਰ | ਭ | ਜੂ | ਡ | ਡ | ਤੋ | ਕਹ | ਲਾ | ਡਡ | ਜਡ | ਹਡ | ਮਾ | ਰੀ |
| ਨ਼ | ਨ਼ | ਸ | ਨ਼ | ਸ | ਰ | ਰ | ਮ | ਪ | ਨੁ | ਨੁ | ਧ | ਪ |
| ਨੀ | ਲ | ਕੰ | ਡ | ਠ | ਨ | ਰ | ਹ | ਰਿ | ਨਾ | ਰਾ | ਇ | ਣ |
| ਨ | ਨ | ਸੰ | ਨ | ਸੰ | - | ਪਪ | ਮ | ਪਧ | ਮ | ਸਰ | ਮ | ਰ |
| ਨੀ | ਲ | ਬ | ਸ | ਨ | ਡ | ਬਨ | ਵਾ | ਡ | ਰੀ | ਡਡ | ਡ | ਡ |
| × | | | | | 2 | | | | 3 | | 4 | |

## ਅੰਤਰਾ

| | | | | | | | | | | | | |
|---|---|---|---|---|---|---|---|---|---|---|---|---|
| ਮ | ਮਮ | ਪ | ਨ | ਨ | ਸੰਸੰ | ਸੰ | ਸੰ | ਰੰ | ਨਨ | - | ਸੰ | - |
| ਪ | ਰਮ | ਪੁ | ਰ | ਖ | ਪਰ | ਮੇ | ਸ | ਰ | ਸੁਆ | ਡ | ਮੀ | ਡ |
| ਪ | ਨਨ | ਸੰ | ਨ | ਸੰ | ਪ | ਨ | ਸੰ | ਰੰ | ਨੁ | ਧ | ਪ | - |
| ਪਾ | ਵਨ | ਪ | ਉ | ਨ | ਅ | ਹਾ | ਡ | ਡ | ਰੀ | ਡ | ਡ | ਡ |
| ਰੰ | ਰੰਰੰ | ਮੰ | ਰੰ | - | ਨ | ਨ | ਸੰ | ਰੰ | ਨ | ਨ | ਸੰ | ਸੰ |
| ਮਾ | ਧਵ | ਮ | ਹਾ | ਡ | ਜੋ | ਤਿ | ਮ | ਦ | ਮ | ਰ | ਦ | ਨ |
| ਨ | ਸੰ | ਪ | ਪ | ਪ | ਮ | - | ਪ | ਧ | ਮ | ਸਰ | ਮ | ਰ |
| ਮਾ | ਨ | ਮੁ | ਕੰ | ਦ | ਮੁ | ਡ | ਰਾ | ਡ | ਰੀ | ਡਡ | ਡ | ਡ |
| × | | | | | 2 | | | | 3 | | 4 | |

ਤਾਨਾਂ ਤੇ ਤਿਹਾਈਆਂ:-

1) ਰਮਪਰ ਮਪਰਮ ਪਧਮਿਰੇ ਨ਼ਸਮਪਨਮਪਨ ਮਪਨਸੰ ਪਧਮਿਰੇ ਨ਼ਸਪਨ ਸੰਪਨਸੰ ਪਨਸੰਰੰ ਨੁਧਪਧ ਮਿਰਸਰ ਨ਼ਨ਼ਸ-

2) ਪਧਪਧ ਮਪਮਿਰੇ ਸਰਨ਼ਸ ਨਸੰਨਸੰ ਨੁਨੁਧਪ ਪਧਪਧ ਮਪਮਿਰੇ ਸਰਨ਼ਸ ਸੰਰੰਸੰਰੰ ਨੁਨੁਧਪ ਪਧਪਧ ਮਪਮਿਰੇ ਸਰਨ਼ਸ

1) ਪਹਿਲੀ ਤੋਂ ਪੰਜਵੀਂ ਮਾਤਰ ਤੱਕ ਗਾ ਕੇ ਇੱਕ ਮਾਤਰ ਬਿਸਰਾਮ ਫਿਰ ਤੀਜੀ ਤੋਂ ਪੰਜਵੀਂ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

2) ਪਹਿਲੀ ਤੋਂ ਸੱਤਵੀਂ ਮਾਤਰ ਤੱਕ ਗਾ ਕੇ ਇੱਕ ਮਾਤਰ ਬਿਸਰਾਮ ਫਿਰ ਛੇਵੀਂ-ਸੱਤਵੀਂ ਮਾਤਰ ਦਾ ਟੁਕੜਾ ਫਿਰ ਬਿਸਰਾਮ ਫਿਰ ਇਹ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

## ਸੋਰਠਿ ਮਹਲਾ ੫ (੬੩੧)

ਸੁਨਹੁ ਬਿਨੰਤੀ ਠਾਕੁਰ ਮੇਰੇ ਜੀਅ ਜੰਤ ਤੇਰੇ ਧਾਰੇ।। ਰਾਖੁ ਪੈਜ ਨਾਮ ਅਪੁਨੇ ਕੀ ਕਰਨ ਕਰਾਵਨਹਾਰੇ ।।੧।। ਪ੍ਰਭ ਜੀਉ ਖਸਮਾਨਾ ਕਰਿ ਪਿਆਰੇ।। ਬੁਰੇ ਭਲੇ ਹਮ ਥਾਰੇ।। ਰਹਾਉ।। ਸੁਣੀ ਪੁਕਾਰ ਸਮਰਥ ਸੁਆਮੀ ਬੰਧਨ ਕਾਟਿ ਸਵਾਰੇ।। ਪਹਿਰਿ ਸਿਰਪਾਉ ਸੇਵਕ ਜਨ ਮੇਲੇ ਨਾਨਕ ਪ੍ਰਗਟ ਪਹਾਰੇ।।੨।।੨੯।।੯੩।।

ਪਦ ਅਰਥ:- ਜੀਅ ਜੰਤ- ਨਿੱਕੇ ਵੱਡੇ ਸਾਰੇ ਜੀਵ। ਧਾਰੇ- ਆਸਰੇ। ਪੈਜ- ਲਾਜ ਇੱਜ਼ਤ। ਖਸਮਾਨਾ- ਖਸਮ ਵਾਲਾ ਫ਼ਰਜ਼। ਥਾਰੇ - ਤੇਰੇ। ਸਮਰਥ- ਸਾਰੀਆਂ ਤਾਕਤਾਂ ਦੇ ਮਾਲਕ। ਕਾਟਿ-ਕੱਟ ਕੇ। ਸਵਾਰੇ- ਸੋਹਣੇ ਜੀਵਣ ਵਾਲੇ ਬਣਾ ਦਿੱਤੇ। ਪਹਿਰਿ- ਪਹਿਨਾਅ ਕੇ। ਸਿਰਪਾਉ- ਸਿਰੋਪਾ, ਆਦਰ ਮਾਣ ਵਾਲਾ ਪੋਸ਼ਾਕਾ। ਪ੍ਰਗਟ- ਉੱਘੇ। ਪਹਾਰੇ- ਜਗਤ ਵਿੱਚ।

## ਰਾਗੁ ਸੋਰਠਿ ਤਾਲ ਧਮਾਰ ਮਾਤਰਾਂ-14 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| | | | | | | | ਰਰ | ਮ | ਮ | ਪ | - | ਨ | - |
| | | | | | | | ਪ੍ਰ | S | ਭ | ਜੀ | S | ਉ | S |
| ਸੰਸੰ | ਸੰ | ਸੰਰੰ | ਨੁ | ਨੁ | ਧਧ | ਪ | ਪ | ਪ | - | ਰ | ਮ | ਰਮ | ਪਧ |
| ਖਸ | ਮਾ | ਨਾS | ਕ | ਰਿ | ਪਿਆ | ਰੇ | ਬੁ | ਰੇ | S | ਭ | S | ਲੇS | SS |
| ਮ | ਰ | ਰ | ਸ | ਨ਼ | ਨ਼ | ਸ | | | | | | | |
| ਹ | S | ਮ | ਥਾ | S | ਰੇ | S | | | | | | | |
| | | | | | | ਅੰਤਰਾ | ਮ | ਮਮ | - | ਪ | ਪ | ਨ | - |
| | | | | | | | ਸੁ | ਨਹੁ | S | ਬਿ | ਨੰ | ਤੀ | S |
| ਸੰ | ਸੰ | ਸੰ | ਰੰ | ਨ | ਸੰ | - | ਨਨ | ਸੰ | ਰੰ | ਮੰ | ਰੰ | ਨ | ਸੰ |
| ਠਾ | ਕੁ | ਰ | ਮੇ | S | ਰੇ | S | ਜੀਅ | S | S | ਜੰ | S | ਤ | S |
| ਰੰ | ਨੁ | ਧਪ | ਮਪ | ਧ | ਮ | ਰ | | | | | | | |
| ਤੇ | S | ਰੇS | ਧਾS | S | ਰੇ | S | | | | | | | |
| × | | | | | 2 | | 0 | | | 3 | | | |

ਤਾਨਾਂ ਤੇ ਤਿਹਾਈਆਂ:-

1) ਰਮਪਧ ਮਪਧਮਿ ਰੇ-ਰਮ ਪਨੁਧਪ ਮਪਧਮਿ ਰੇ-ਰਮ ਪਨਸੰਨੁ ਧਪਮਪ ਧਮਿਰੇ- ਰਮਪਨ ਸੰਰੰਸੰਨੁ ਧਪਮਪ ਧਮਿਰੇ- ਨ਼ਨ਼ਸ-

2) ਪਧਮਪ ਧਮਰੇ- ਸਰਨ਼ਸ ਮਪਨਸਂ ਪਧਮਪ ਧਮਰੇ- ਸਰਨ਼ਸ ਮਪਨਸਂ ਰਂਸਂਨਸਂ ਰਂਮਂਰੇ- ਸਂਰਂਨਸਂ ਪਧਮਪ ਧਮਰੇ- ਸਰਨ਼ਸ

| | | | | |
|---|---|---|---|---|
| 1) ਮਪ | -ਪ | ਨ- | ਨਨ | 11ਵੀਂ ਮਾਤਰ ਤੋਂ 14ਵੀਂ ਮਾਤਰ ਤੱਕ ਚਾਰ ਮਾਤਰਾਂ ਦਾ |
| ਜੀਉ | ਤਜੀ | ਉਤ | ਜੀਉ | ਇਹ ਟੁਕੜਾ ਗਾ ਕੇ ਸੱਮ ਤੇ ਆਉਣਾ ਹੈ। |

| | | | | | | |
|---|---|---|---|---|---|---|
| 2) 8ਵੀਂ ਮਾਤਰ ਤੋਂ ਸੱਮ ਤੱਕ | ਰ | ਮ | ਮਮ | -ਪਪ | -ਨਨ | ਇਹ 7 ਮਾਤਰ ਦਾ ਟੁਕੜਾ ਲੈ ਕੇ ਸੱਮ |
| | ਪ੍ਰ | ਭ | ਜੀਉ | ਤਜੀਉ | ਤਜੀਉ | ਤੇ ਆਉਣਾ ਹੈ। |

3) 8ਵੀਂ ਮਾਤਰ ਤੋਂ 14ਵੀਂ ਮਾਤਰ ਦੇ ਟੁਕੜੇ ਨੂੰ ਤਿੰਨ ਵਾਰ ਬਰਾਬਰ ਦੀ ਲੈਅ ਵਿੱਚ ਗਾ ਕੇ ਸੱਮ ਤੇ ਖਤਮ ਕਰਨਾ ਹੈ।

## ਰਾਗੁ ਸੋਰਠਿ ਬਾਣੀ ਭਗਤ ਕਬੀਰ ਜੀ ਕੀ ਘਰੁ ੧ ੧ੴ ਸਤਿਗੁਰ ਪ੍ਰਸਾਦਿ।। (੬੫੪)

**ਬੁਤ ਪੂਜਿ ਪੂਜਿ ਹਿੰਦੂ ਮੂਏ ਤੁਰਕ ਮੂਏ ਸਿਰੁ ਨਾਈ। ਓਇ ਲੇ ਜਾਰੇ ਓਇ ਲੇ ਗਾਡੇ ਤੇਰੀ ਗਤਿ ਦੁਹੂ ਨ ਪਾਈ।੧।। ਮਨ ਰੇ ਸੰਸਾਰੁ ਅੰਧ ਗਹੇਰਾ।। ਚਹੁ ਦਿਸ ਪਸਰਿਓ ਹੈ ਜਮ ਜੇਵਰਾ।।੧।।ਰਹਾਉ।। ਕਬਿਤ ਪੜੇ ਪੜਿ ਕਬਿਤਾ ਮੂਏ ਕਪੜ ਕੇਦਾਰੈ ਜਾਈ। ਜਟਾ ਧਾਰਿ ਧਾਰਿ ਜੋਗੀ ਮੂਏ ਤੇਰੀ ਗਤਿ ਇਨਹਿ ਨ ਪਾਈ।੨।। ਦਰਬੁ ਸੰਚਿ ਸੰਚਿ ਰਾਜੇ ਮੂਏ ਗਡਿ ਲੇ ਕੰਚਨ ਭਾਰੀ। ਬੇਦ ਪੜੇ ਪੜਿ ਪੰਡਿਤ ਮੂਏ ਰੂਪੁ ਦੇਖਿ ਦੇਖਿ ਨਾਰੀ।੩।। ਰਾਮ ਨਾਮ ਬਿਨੁ ਸਭੈ ਬਿਗੂਤੇ ਦੇਖਹੁ ਨਿਰਖਿ ਸਰੀਰਾ।। ਹਰਿ ਕੇ ਨਾਮ ਬਿਨੁ ਕਿਨਿ ਗਤਿ ਪਾਈ ਕਹਿ ਉਪਦੇਸੁ ਕਬੀਰਾ।।੪।੧।।**

ਪਦ ਅਰਥ:- ਮੂਏ- ਮਰ ਗਏ, ਖਪ ਗਏ। ਨਾਈ- ਨਿਵਾ ਨਿਵਾ ਕੇ (ਰੱਬ ਨੂੰ ਕਾਹਬੇ ਵਿੱਚ ਸਮਝ ਕੇ)। ਜਾਰੇ- ਸਾੜ ਦਿੱਤੇ। ਗਾਡੇ - ਦੱਬ ਦਿੱਤੇ। ਅੰਧ-ਅੰਨ੍ਹਾ। ਗਹੇਰਾ- ਡੂੰਘਾ। ਦਿਸ-ਪਾਸਾ। ਪਸਰਿਓ- ਖਿਲਰੀ ਪਈ ਹੈ। ਜਮ ਜੇਵਰਾ- ਜਮਾਂ ਦੀ ਫਾਹੀ। ਕਬਿਤ- ਕਵਿਤਾ। ਕਬਿਤਾ- ਕਵੀ ਲੋਕ। ਕਪੜ-ਕਾਪੜੀ ਸਾਧੂ। ਕੇਦਾਰੈ- ਕੇਦਾਰ ਆਦਿਕ ਤੀਰਥਾਂ। ਦਰਬੁ-ਧਨ। ਸੰਚਿ- ਇਕੱਠਾ ਕਰਕੇ। ਗਡਿ ਲੇ- ਦੱਬ ਰੱਖੇ। ਕੰਚਨ ਭਾਰੀ- ਸੋਨੇ ਦੇ ਢੇਰ। ਨਾਰੀ- ਨਾਰੀਆਂ। ਬਿਗੂਤੇ- ਖੁਆਰ ਹੋਏ। ਨਿਰਖਿ-ਨਿਰਨਾ ਕਰ ਕੇ। ਸਰੀਰਾ- ਆਪਣੇ ਅੰਦਰ। ਗਤਿ-- ਉੱਚੀ ਆਤਮਕ ਅਵਸਥਾ।

### ਰਾਗੁ ਸੋਰਠਿ ਤਾਲ ਪੰਚਮ ਸਵਾਰੀ ਮਾਤਰਾਂ-15 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 |
|---|---|---|---|---|---|---|---|---|---|---|---|---|---|---|
| | | | | | | | | | | | ਮ | ਪ | ਨ | - |
| | | | | | | | | | | | ਮ | ਨ | ਰੇ | ਤ |
| ਸਂ | -ਨ | -ਸਂ | ਨ | - | ਸਂ | ਰਂ | ਨ | ਨ | ਧ | ਪ | ਰ | ਮ | ਪ | ਪ |
| ਸੰ | ਤਸਾ | ਤਰੁ | ਅੰ | ਤ | ਧ | ਤ | ਗ | ਹੇ | ਰਾ | ਤ | ਚ | ਹੁ | ਦਿ | ਸ |
| ਪਪ | ਨਧ | ਧਪ | ਮ | ਪ | ਧ | ਮ | ਰ | ਰ | ਨ਼ | ਸ | | | | |
| ਪਸ | ਤਰਿ | ਤਓ | ਹੈ | ਤ | ਜ | ਮ | ਜੇ | ਵ | ਰਾ | ਤ | | | | |
| × | | | 2 | | | | 3 | | | | 4 | | 5 | |

### ਅੰਤਰਾ

| | | | | | | | | | | | | | | |
|---|---|---|---|---|---|---|---|---|---|---|---|---|---|---|
| | | | | | | | | | | | ਮ | ਪ | ਨ | - |
| | | | | | | | | | | | ਬੁ | ਤ | ਤ | ਤ |
| ਸਂ | ਰਂਰਂ | -ਸਂ | ਨ | ਸਂ | ਰਂ | ਮਂ | ਰਂ | - | ਨ | ਸਂ | ਪ | ਨ | ਸਂ | ਰਂ |
| ਪੂ | ਜਿਪੂ | ਤਜਿ | ਹਿੰ | ਤ | ਦੂ | ਤ | ਮੂ | ਤ | ਏ | ਤ | ਤੁ | ਰ | ਕ | ਤ |

## ਰਾਗੁ ਸੋਰਠਿ

| | | | | | | | | | | | | | |
|---|---|---|---|---|---|---|---|---|---|---|---|---|---|
| ਨ਼ | -ਧ | -ਪ | ਰ | ਮ | ਪ | ਧ | ਮ | ਰ | ਨ਼ | ਸ | | | |
| ਮੂ | ऽਏ | ऽऽ | ਸਿ | ऽ | ਰੁ | ऽ | ਨਾ | ऽ | ਈ | ऽ | | | |
| × | | | 2 | | | | 3 | | | | 4 | | 5 |

ਤਾਨਾਂ ਤੇ ਤਿਹਾਈਆਂ:-

1) ਰਮਰਮ ਪਧਮਪ ਧਮੰਰਿਸ ਨ਼ਸਮਪ ਮਪਨਸੰ ਪਧਮਪ ਧਮੰਰਿਸ ਨ਼ਸਪਨ ਪਨਸੰਨੁ ਧਪਨਸੰ ਨਸੰਰੰਸੰ ਰੰਨੁਧਪ ਪਧਮਪ ਧਮੰਰਿਸ ਸਰਨ਼ਸ

2) ਮਮੰਰਿਮ ਮੰਰਿਮਮ ਰਸਨ਼ਸ ਰਮਪਨੁ ਧਪਮਪ ਨਸੰਨਨ ਸੰਨਨਸੰ ਪਨਸੰਰੰ ਨੁਨੁਧਪ ਮੰਮੰਰੰਮੰ ਮੰਰੰਮੰਮੰ ਰੰਸੰਨਸੰ ਨੁਨੁਧਪ ਮਪਧਮ ਰਿ-ਨ਼ਸ

1) ਪਹਿਲੀ ਤੋਂ ਤੀਜੀ ਮਾਤਰ ਗਾ ਕੇ ਫਿਰ ਇੱਕ ਮਾਤਰ ਬਿਸਰਾਮ ਫਿਰ ਇਹੀ ਟੁਕੜਾ ਗਾ ਕੇ ਫਿਰ ਬਿਸਰਾਮ ਤੇ ਇਹੀ ਟੁਕੜਾ ਗਾ ਕੇ ਅਸਥਾਈ ਦਾ ਮੁਖੜਾ 'ਮ ਨ ਰੇ ऽ' ਲੈ ਕੇ ਸੱਮ ਤੇ ਆਉਣਾ ਹੈ।

2) 11ਵੀਂ ਮਾਤਰ ਤੋਂ 15ਵੀਂ ਤੱਕ | ਮਪ ਨ -ਸੰ - ਸੰ / ਮਨ ਰੇ ऽਰੇ ऽ ਰੇ | ਇਹ 5 ਮਾਤਰਾਂ ਦਾ ਟੁਕੜਾ ਗਾ ਕੇ ਸੱਮ ਤੇ ਆਉਣਾ ਹੈ।

### ਸੋਰਠਿ ਮਹਲਾ ੯॥ (੬੩੨-੩੩)

ਮਾਈ ਮਨੁ ਮੇਰੋ ਬਸਿ ਨਾਹਿ॥ ਨਿਸ ਬਾਸੁਰ ਬਿਖਿਅਨ ਕਉ ਧਾਵਤ ਕਿਹਿ ਬਿਧਿ ਰੋਕਉ ਤਾਹਿ॥੧॥ਰਹਾਉ॥ ਬੇਦ ਪੁਰਾਨ ਸਿਮ੍ਰਿਤਿ ਕੇ ਮਤ ਸੁਨਿ ਨਿਮਖ ਨ ਹੀਏ ਬਸਾਵੈ॥ ਪਰ ਧਨ ਪਰ ਦਾਰਾ ਸਿਉ ਰਚਿਓ ਬਿਰਥਾ ਜਨਮੁ ਸਿਰਾਵੈ॥੧॥ ਮਦਿ ਮਾਇਆ ਕੈ ਭਇਓ ਬਾਵਰੋ ਸੂਝਤ ਨਹ ਕਛੁ ਗਿਆਨਾ॥ ਘਟ ਹੀ ਭੀਤਰਿ ਬਸਤ ਨਿਰੰਜਨੁ ਤਾ ਕੋ ਮਰਮੁ ਨ ਜਾਨਾ॥੨॥ ਜਬ ਹੀ ਸਰਨਿ ਸਾਧ ਕੀ ਆਇਓ ਦੁਰਮਤਿ ਸਗਲ ਬਿਨਾਸੀ॥ ਤਬ ਨਾਨਕ ਚੇਤਿਓ ਚਿੰਤਾਮਨਿ ਕਾਟੀ ਜਮ ਕੀ ਫਾਸੀ॥੩॥੭॥

ਪਦ ਅਰਥ:- ਮਾਈ- ਹੇ ਮਾਂ। ਬਸਿ- ਵੱਸ ਵਿੱਚ। ਨਿਸ- ਰਾਤ। ਬਾਸੁਰ- ਦਿਨ। ਬਿਖਿਅਨ ਕਉ- ਵਿਸ਼ਿਆਂ ਦੀ ਖ਼ਾਤਰ, ਪਦਾਰਥਾਂ ਦੀ ਖ਼ਾਤਰ। ਧਾਵਤ- ਦੌੜਦਾ ਹੈ। ਕਿਹਿ ਬਿਧਿ- ਕਿਸ ਤਰੀਕੇ ਨਾਲ? ਮਤ- ਉਪਦੇਸ਼। ਨਿਮਖ- ਰਤਾ ਭਰ ਸਮੇਂ ਲਈ। ਹੀਏ - ਹਿਰਦੇ ਵਿੱਚ। ਪਰ ਦਾਰਾ- ਪਰਾਈ ਇਸਤ੍ਰੀ। ਰਚਿਓ-ਮਸਤ ਹੋਇਆ। ਸਿਰਾਵੈ- ਗੁਜ਼ਾਰਦਾ ਹੈ। ਮਦਿ- ਨਸ਼ਾ। ਬਾਵਰੋ- ਕਮਲਾ, ਝੱਲਾ। ਗਿਆਨਾ-ਆਤਮਕ ਜੀਵਨ ਦੀ ਸਮਝ। ਭੀਤਰਿ- ਵਿੱਚ। ਨਿਰੰਜਨੁ- ਮਾਇਆ ਤੋਂ ਨਿਰਲੇਪ ਪ੍ਰਭੂ। ਮਰਮੁ-ਭੇਦ। ਸਾਧ- ਗੁਰੂ। ਦੁਰਮਤਿ- ਭੈੜੀ ਮੱਤ। ਸਗਲ- ਸਾਰੀ। ਬਿਨਾਸੀ- ਨਾਸ ਹੋ ਜਾਂਦੀ ਹੈ। ਚਿੰਤਾਮਨਿ- ਮਨੋ-ਕਾਮਨਾ ਪੂਰੀ ਕਰਨ ਵਾਲੀ ਮਣੀ, ਪਰਮਾਤਮਾ। ਫਾਸੀ- ਫਾਹੀ।

### ਰਾਗੁ ਸੋਰਠਿ ਪੜਤਾਲ

(ਹਰ ਅੰਤਰੇ ਤੋਂ ਬਾਅਦ ਅਸਥਾਈ ਤੇ ਪਹਿਲੀ ਲੈਅ ਅਨੁਸਾਰ ਆਉਣਾ ਹੈ)

### ਅਸਥਾਈ ਜੈ ਤਾਲ ਮਾਤਰਾਂ- 13 ਵਿਲੰਬਿਤ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 |
|---|---|---|---|---|---|---|---|---|---|---|---|---|
| ਨ | ਸੰ | ਰੰ | ਨੁ | ਧ | ਪ | ਧ | ਮ | ਮ | ਰ | - | ਨ਼ | ਸ |
| ਮਾ | ऽ | ਈ | ਮ | ਨੁ | ਮੇ | ਰੋ | ਬ | ਸਿ | ਨਾ | ऽ | ਹਿ | ऽ |
| ਨ਼ | ਸ | ਰ | ਮ | ਰ | ਮ | ਪ | ਮਮ | ਪਪ | ਧ | - | ਮ | ਰ |
| ਨਿ | ਸ | ਬਾ | ਸੁ | ਰ | ਬਿ | ਖਿ | ਅਨ | ਕਉ | ਧਾ | ऽ | ਵ | ਤ |
| ਮ | ਪ | ਨ | ਨ | ਸੰ | ਨੁ | ਧ | ਪਪ | ਧ | ਮ | ਰ | ਨ਼ | ਸ |
| ਕਿ | ਹਿ | ऽ | ਬਿ | ਧਿ | ਰੋ | ऽ | ਕਉ | ऽ | ਤਾ | ऽ | ਹਿ | ऽ |
| × | | | | | 2 | | | | 3 | | 4 | |

## ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| ਮ | ਪ | ਪ | ਨ | ਨ | ਸੰ | ਸੰਸੰ | ਰੰ | ਸੰ | ਰੰ | ਰੰ | ਨ | ਸੰ | |
| ਬੇ | ਦ | ਪੁ | ਰਾ | ਨ | ਸਿ | ਮ੍ਰਿ | ਤਿ | ਕੇ | ਮ | ਤ | ਸੁ | ਨਿ | |
| ਰੰ | ਰੰ | ਮੰ | ਰੰ | ਸੰ | ਨ | ਸੰ | ਰੰ | ਨੁ | ਧ | ਧ | ਪ | - | |
| ਨਿ | ਮ | ਖ | S | ਨ | ਹੀ | S | ਏ | S | ਬ | ਸਾ | ਵੈ | S | |
| ਮਮ | ਮ | ਪ | ਪ | ਨ | ਸੰ | ਸੰ | ਸੰ | ਸੰ | ਨ | ਨ | ਸੰ | - | |
| ਪਰ | ਧ | ਨ | ਪ | ਰ | ਦਾ | ਰਾ | ਸਿ | ਉ | ਰ | ਚਿ | ਓ | S | |
| ਨ | ਨ | ਸੰ | - | ਪ | ਮ | ਮ | ਪ | ਧ | ਮ | ਰ | ਨ਼ | ਸ | |
| ਬਿ | ਰ | ਥਾ | S | S | ਜ | ਨ | ਮੁ | S | ਸਿ | ਰਾ | ਵੈ | S | |
| × | | | | | 2 | | | | 3 | | 4 | | |

## ਦੂਜਾ ਅੰਤਰਾ ਏਕ ਤਾਲ ਮਾਤਰਾਂ-12 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਮ | ਪ | ਨ | ਸੰਸੰ | ਨ | ਸੰ | ਨਨ | ਸੰ | ਰੰ | ਨੁ | ਧ | ਪ |
| ਮ | ਦਿ | ਮਾ | ਇਆ | ਕੈ | S | ਭਇ | ਓ | S | ਬਾ | ਵ | ਰੋ |
| ਪ | ਨ | ਨ | ਸੰ | ਸੰ | - | ਪ | ਪ | ਧ | ਮਮ | ਰ | - |
| ਸੂ | ਝ | ਤ | ਨ | ਹ | S | ਕ | ਛੁ | S | ਗਿਆ | ਨਾ | S |
| ਰੰ | ਰੰ | ਰੰ | ਮੰ | ਰੰ | ਰੰ | ਸੰਸੰ | ਸੰ | ਰੰ | ਨ | ਸੰ | ਸੰ |
| ਘ | ਟ | ਹੀ | ਭੀ | ਤ | ਰਿ | ਬਸ | ਤ | ਨਿ | ਰੰ | ਜ | ਨੁ |
| ਨ | ਸੰ | ਸੰ | ਪ | ਪ | ਧ | ਮ | ਰ | - | ਸ | ਨ਼ | ਸ |
| ਤਾ | S | ਕੋ | ਮ | ਰ | ਮੁ | ਨ | S | S | ਜਾ | S | ਨਾ |
| × | | 0 | | 2 | | 0 | | 3 | | 4 | |

## ਤੀਜਾ ਅੰਤਰਾ ਤਾਲ ਫਰੋਦਸਤ ਮਾਤਰਾਂ-14 ਦੁਗੁਨ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਮ | ਮ | ਪ | - | ਨ | ਨ | ਸੰ | - | ਨ | ਸੰ | ਰੰ | ਨ | ਸੰ | ਸੰ |
| ਜ | ਬ | ਹੀ | S | ਸ | ਰ | ਨਿ | S | ਸਾ | ਧ | ਕੀ | ਆ | ਇ | ਓ |
| ਰੰ | ਰੰ | ਮੰ | ਰੰ | ਸੰ | ਸੰ | ਨ | ਸੰ | ਪ | ਨ | ਸੰਰੰ | ਨੁ | ਧ | ਪ |
| ਦੁ | ਰ | ਮ | ਤਿ | ਸ | ਗ | ਲ | S | ਬਿ | ਨਾ | SS | ਸੀ | S | S |
| ਮ | - | ਪ | - | ਨ | - | ਪ | ਨ | ਸੰ | ਸੰ | ਸੰ | ਰੰ | ਰੰ | ਸੰਸੰ |
| ਤ | S | ਬ | S | ਨਾ | S | ਨ | ਕ | ਚੇ | ਤਿ | ਓ | ਚਿੰ | ਤਾ | ਮਨਿ |
| ਪ | ਨ | ਸੰ | - | ਨ | ਸੰ | ਪ | - | ਧ | ਮ | ਰ | ਰ | ਨ਼ | ਸ |
| ਕਾ | S | ਟੀ | S | ਜ | ਮ | ਕੀ | S | ਫਾ | S | S | ਸੀ | S | S |
| × | | 0 | | 2 | | 3 | | 4 | | | 5 | | |

**ਤਾਨਾਂ ਤੇ ਤਿਹਾਈਆਂ:-**

1) ਰਮਪਰ ਮਪਰਮ ਪਧਮਰਿ ਨ਼ਸਮਪ ਨਮਪਨ ਮਪਨਸੰ ਪਧਮਰਿ ਨ਼ਸਪਨ ਸੰਪਨਸੰ ਪਨਸੰਰੰ ਨੁਧਪਧ ਮਰਿਸਰ ਨ਼ਨ਼ਸ-

ਰਾਗੁ ਸੋਰਠਿ

2) ਪਧਪਧ ਮਪਮਰਿ ਸਰਨ਼ਸ ਨਸੰਨਸੰ ਨੁਨੁਧਪ ਪਧਪਧ ਮਪਮਰਿ ਸਰਨ਼ਸ ਸੰਰੰਸੰਰੰ ਨੁਨੁਧਪ ਪਧਪਧ ਮਪਮਰਿ ਸਰਨ਼ਸ

1) 10ਵੀਂ ਮਾਤਰ ਤੋਂ | ਮਰਿ -ਮ ਰ- ਮਰਿ | ਇਹ 4 ਮਾਤਰਾਂ ਦੇ ਟੁਕੜੇ ਨੂੰ ਗਾ ਕੇ ਸੱਮ
| ਨਾਹਿ Sਨਾ ਹਿS ਨਾਹਿ | ਆ ਜਾਵੇਗਾ।

2) 7 ਮਾਤਰਾਂ ਤੱਕ ਬੰਦਸ਼ ਅਨੁਸਾਰ ਗਾ ਕੇ | ਮਮ ਮਰਿ | ਇਸ 2 ਮਾਤਰਾਂ ਦੇ ਟੁਕੜੇ ਨੂੰ ਤਿੰਨ ਵਾਰ
| ਬਸਿ ਨਾਹਿ | ਗਾ ਕੇ ਸੱਮ ਤੇ ਮਕਾਉਣਾ ਹੈ।

3) 8ਵੀਂ ਮਾਤਰ ਤੋਂ 13ਵੀਂ ਮਾਤਰ ਤੱਕ ਦੇ 6 ਮਾਤਰਾਂ ਦੇ ਟੁਕੜੇ ਨੂੰ 9ਵੀਂ ਮਾਤਰ ਤੋਂ ਉਠਾ ਕੇ ਤਿੰਨ ਵਾਰ ਬਰਾਬਰ ਲੈਅ ਵਿੱਚ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ।

## ਸੋਰਠਿ ਮਹਲਾ ੫ (੬੧੩)

ਹਮ ਮੈਲੇ ਤੁਮ ਊਜਲ ਕਰਤੇ ਹਮ ਨਿਰਗੁਨ ਤੂ ਦਾਤਾ।। ਹਮ ਮੂਰਖ ਤੁਮ ਚਤੁਰ ਸਿਆਣੇ ਤੂ ਸਰਬ ਕਲਾ ਕਾ ਗਿਆਤਾ।।੧।। ਮਾਧੋ ਹਮ ਐਸੇ ਤੂ ਐਸਾ। ਹਮ ਪਾਪੀ ਤੁਮ ਪਾਪ ਖੰਡਨ ਨੀਕੋ ਠਾਕੁਰ ਦੇਸਾ।। ਰਹਾਉ।। ਤੁਮ ਸਭ ਸਾਜੇ ਸਾਜਿ ਨਿਵਾਜੇ ਜੀਉ ਪਿੰਡੁ ਦੇ ਪ੍ਰਾਨਾ।। ਨਿਰਗੁਨੀਆਰੇ ਗੁਨੁ ਨਹੀ ਕੋਈ ਤੁਮ ਦਾਨੁ ਦੇਹੁ ਮਿਹਰਵਾਨਾ।।੨।। ਤੁਮ ਕਰਹੁ ਭਲਾ ਹਮ ਭਲੋ ਨ ਜਾਨਹ ਤੁਮ ਸਦਾ ਸਦਾ ਦਇਆਲਾ।। ਤੁਮ ਸੁਖਦਾਈ ਪੁਰਖ ਬਿਧਾਤੇ ਤੁਮ ਰਾਖਹੁ ਅਪੁਨੇ ਬਾਲਾ।।੩।। ਤੁਮ ਨਿਧਾਨ ਅਟਲ ਸੁਲਿਤਾਨ ਜੀਅ ਜੰਤ ਸਭਿ ਜਾਚੈ।। ਕਹੁ ਨਾਨਕ ਹਮ ਇਹੈ ਹਵਾਲਾ ਰਾਖੁ ਸੰਤਨ ਕੈ ਪਾਛੈ।।੪।।੬।।੧੭।।

ਪਦ ਅਰਥ:- ਮੈਲੇ- ਵਿਕਾਰਾਂ ਦੀ ਮੈਲ ਨਾਲ ਭਰੇ। ਊਜਲ- ਪਵਿੱਤਰ। ਚਤੁਰ- ਸਿਆਣਾ। ਕਲਾ- ਹੁਨਰ। ਗਿਆਤਾ- ਜਾਣਨ ਵਾਲਾ। ਮਾਧੋ- ਹੇ ਪ੍ਰਭੂ। ਪਾਪ ਖੰਡਨ- ਪਾਪਾਂ ਦਾ ਨਾਸ ਕਰਨ ਵਾਲੇ। ਨੀਕੋ- ਸੋਹਣਾ, ਚੰਗਾ। ਦੇਸਾ- ਦੇਸ। ਸਾਜੇ- ਪੈਦਾ ਕਰਕੇ। ਨਿਵਾਜੇ- ਆਦਰ-ਮਾਣ ਦਿੱਤਾ। ਜੀਉ-ਜਿੰਦ। ਪਿੰਡੁ- ਸਰੀਰ। ਬਿਧਾਤੇ- ਹੇ ਸਿਰਜਣਹਾਰ। ਬਾਲਾ- ਬੱਚੇ। ਨਿਧਾਨ- ਖ਼ਜ਼ਾਨੇ। ਅਟਲ- ਸਦਾ ਕਾਇਮ ਰਹਿਣ ਵਾਲਾ। ਸੁਲਿਤਾਨ- ਬਾਦਸ਼ਾਹ। ਜਾਚੈ-ਮੰਗਦੇ ਹਨ। ਇਹੈ ਹਵਾਲਾ- ਇਹੀ ਹਾਲ ਹੈ। ਕੈ ਪਾਛੈ- ਦੇ ਆਸਰੇ।

## ਰਾਗੁ ਸੋਰਠਿ ਤਾਲ ਪੰਜਾਬੀ ਠੇਕਾ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | ਪ | ਨ | ਸੰ | - | ਪਧ | ਮ | ਰ | - | ਸ | ਨ਼ਸ |
| | | | | | | ਮਾ | S | ਧੋ | S | ਹS | ਮ | ਐ | S | ਸੇ | SS |
| ਰ | - | ਮ | - | ਰ | - | - | - | - | - | ਰ | ਰ | ਸ | - | ਨ਼ | ਸ |
| ਤੂ | S | ਐ | S | ਸਾ | S | S | S | S | S | ਹ | ਮ | ਪਾ | S | ਪੀ | S |
| ਰ | ਰ | ਮ | ਮ | ਪ | ਨੁ | ਧ | ਪ | - | - | ਨ | ਸੰ | ਰੰ | ਨੁ | ਧ | ਪ |
| ਤੁ | ਮ | ਪਾ | ਪ | ਖੰ | S | ਡ | ਨ | S | S | ਨੀ | ਕੋ | ਠਾ | S | ਕੁ | ਰ |
| ਮ | - | ਪ | ਧ | ਮ | ਰ | | | | | | | | | | |
| ਦੇ | S | S | S | ਸਾ | S | | | | | | | | | | |
| × | | | | 2 | | | | 0 | | | | 3 | | | |
| | | | | | | | | ਅੰਤਰਾ | | ਮ | ਮ | ਪ | - | ਨ | - |
| | | | | | | | | | | ਹ | ਮ | ਮੈ | S | ਲੇ | S |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਸਂ | ਸਂ | ਸਂ | ਰਂਰਂ | ਨ | ਨ | ਸਂ | - | - | - | ਨ | ਨ | ਸਂ | ਨ | ਸਂ | ਸਂ |
| ਤੁ | ਮ | ਊ | ਜਲ | ਕ | ਰ | ਤੇ | S | S | S | ਹ | ਮ | ਨਿ | ਰ | ਗੁ | ਨ |
| ਪ | ਨ | ਸਂ | ਰਂ | ਨੁ | - | ਧ | ਪ | - | - | ਰਂ | ਰਂ | ਮਂ | - | ਰਂ | ਰਂ |
| ਤੂ | S | S | S | ਦਾ | S | ਤਾ | S | S | S | ਹ | ਮ | ਮੂ | S | ਰ | ਖ |
| ਨ | ਨ | ਸਂਸਂ | ਰਂ | ਨੁ | ਨੁ | ਧ | ਪ | - | - | ਸਂ | ਰਂ | ਨੁ | ਧ | ਪ | ਪ |
| ਤੁ | ਮ | ਚਤੁ | ਰ | ਸਿ | ਆ | ਣੇ | S | S | S | ਤੂ | ਸ | ਰ | ਬ | ਕ | ਲਾ |
| ਮ | ਪ | ਰਮ | ਪਧ | ਮ | ਰ | | | | | | | | | | |
| ਕਾ | S | ਗਿS | ਆS | ਤਾ | S | | | | | | | | | | |
| × | | | | 2 | | | | 0 | | | | 3 | | | |

## ਘਰੁ ੪ ਸੋਰਠਿ (੬੫੭)

**ਪਾੜ ਪੜੋਸਣਿ ਪੂਛਿ ਲੇ ਨਾਮਾ ਕਾ ਪਹਿ ਛਾਨਿ ਛਵਾਈ ਹੋ।। ਤੋ ਪਹਿ ਦੁਗਣੀ ਮਜੂਰੀ ਦੈਹਉ ਮੋ ਕਉ ਬੇਢੀ ਦੇਹੁ ਬਤਾਈ ਹੋ।।੧।। ਰੀ ਬਾਈ ਬੇਢੀ ਦੇਨੁ ਨ ਜਾਈ।। ਦੇਖੁ ਬੇਢੀ ਰਹਿਓ ਸਮਾਈ।। ਹਮਾਰੈ ਬੇਢੀ ਪ੍ਰਾਨ ਅਧਾਰਾ।।੧।।ਰਹਾਉ।। ਬੇਢੀ ਪ੍ਰੀਤਿ ਮਜੂਰੀ ਮਾਂਗੈ ਜਉ ਕੋਊ ਛਾਨਿ ਛਵਾਵੈ ਹੋ।। ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ।।੨।। ਐਸੋ ਬੇਢੀ ਬਰਨਿ ਨ ਸਾਕਉ ਸਭ ਅੰਤਰ ਸਭ ਠਾਂਈ ਹੋ।। ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ ਪੂਛੇ ਕਹਨੁ ਨ ਜਾਈ ਹੋ।।੩।। ਬੇਢੀ ਕੇ ਗੁਣ ਸੁਨਿ ਰੀ ਬਾਈ ਜਲਧਿ ਬਾਂਧਿ ਧ੍ਰੂ ਥਾਪਿਓ ਹੋ।। ਨਾਮੇ ਕੇ ਸੁਆਮੀ ਸੀਅ ਬਹੋਰੀ ਲੰਕ ਭਭੀਖਣ ਆਪਿਓ ਹੋ।।੪।।੨।।**

ਪਦ ਅਰਥ:- ਪਾੜ- ਨਾਲ ਦੀ। ਪੜੋਸਣਿ- ਗੁਆਂਢਣ ਨੇ। ਪੂਛਿ ਲੇ- ਪੁੱਛਿਆ। ਨਾਮਾ- ਹੇ ਨਾਮਦੇਵ। ਕਾ ਪਹਿ- ਕਿਸ ਪਾਸੋਂ? ਛਾਨਿ- ਛੰਨ, ਛੱਪਰੀ, ਕੁੱਲੀ। ਛਵਾਈ- ਬਣਵਾਈ ਹੈ। ਤੋ ਪਹਿ- ਤੇਰੇ ਨਾਲੋਂ। ਬੇਢੀ- ਤਰਖਾਣ। ਰੀ ਬਾਈ- ਹੇ ਭੈਣ। ਦੇਨੁ ਨ ਜਾਈ- ਦਿੱਤਾ ਨਹੀਂ ਜਾ ਸਕਦਾ। ਪ੍ਰਾਨ ਅਧਾਰਾ- ਪ੍ਰਾਣਾਂ ਦਾ ਆਸਰਾ। ਕੁਟੰਬ- ਪਰਵਾਰ ਨਾਲੋਂ। ਤੋਰੈ- ਤੋੜ ਦੇਵੇ। ਆਪਨ- ਆਪਣੇ ਆਪ। ਬਰਨਿ ਨ ਸਾਕਉ- ਬਿਆਨ ਨਹੀਂ ਕਰ ਸਕਦਾ। ਅੰਤਰ- ਅੰਦਰ। ਠਾਂਈ- ਥਾਂਈ। ਪੂਛੇ- ਪੁੱਛਿਆਂ। ਜਲਧਿ- ਸਮੁੰਦਰ। ਬਾਂਧਿ- ਪੁਲ(ਬੰਨ ਕੇ)। ਥਾਪਿਓ-ਅਟੱਲ ਕਰ ਦਿੱਤਾ। ਸੀਅ-ਸੀਤਾ। ਬਹੋਰੀ- (ਰਾਵਣ ਤੋਂ) ਮੋੜ ਲਿਆਂਦੀ। ਆਪਿਓ- ਅਪਣਾ ਦਿੱਤਾ, ਮਾਲਕ ਬਣਾ ਦਿੱਤਾ।

## ਰਾਗੁ ਸੋਰਠਿ ਤਾਲ ਦੀਪਚੰਦੀ ਮਾਤਰਾਂ-14 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਰ | ਮ | ਪ | ਨ | - | ਸ | - | ਨ | ਸਂ | ਸਂਰਂ | ਨੁ | - | ਧ | ਪ |
| ਰੀ | ਬਾ | ਈ | ਬੇ | S | ਢੀ | S | ਦੇ | ਨੁ | ਨS | ਜਾ | S | ਈ | S |
| ਪ | - | ਪ | ਰ | ਮ | ਪ | - | ਮਮ | ਪ | ਧ | ਮ | - | ਰ | - |
| ਦੇ | S | ਖੁ | ਬੇ | S | ਢੀ | S | ਰਹਿ | ਓ | ਸ | ਮਾ | S | ਈ | S |
| ਪ | ਪ | ਨੁ | ਧ | - | ਪ | - | ਮਮ | ਰ | ਰ | ਨ਼ | ਨ਼ | ਸ | - |
| ਹ | ਮਾ | ਰੈ | ਬੇ | S | ਢੀ | S | ਪ੍ਰਾ | S | ਨ | ਅ | ਧਾ | ਰਾ | S |
| × | | | 2 | | | | 0 | | | 3 | | | |

### ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| ਮ | ਮ | - | ਪ | ਪ | ਨ | ਨ | ਸਂ | ਸਂ | ਰਂ | ਨ | - | ਸਂ | - |
| ਪਾ | ੜ | S | ਪ | ੜੋ | ਸ | ਣਿ | ਪੂ | ਛਿ | ਲੇ | ਨਾ | S | ਮਾ | S |

| | | | | | | | | | | | | | |
|---|---|---|---|---|---|---|---|---|---|---|---|---|---|
| ਰੰ | - | ਮੰਮੰ | ਰੋਂ | ਸੰ | ਨ | ਸੰ | ਨ | ਸੰ | ਰੰ | ਨੁ | - | ਧ | ਪ |
| ਕਾ | ऽ | ਪਹਿ | ਛਾ | ऽ | ਨਿ | ऽ | ਛ | ਵਾ | ਈ | ਹੋ | ऽ | ऽ | ऽ |
| ਪ | - | ਪਪ | ਰ | ਮ | ਪ | ਧ | ਮ | ਰੇ | ਰ | ਨ਼ | - | ਸ | - |
| ਕਾ | ऽ | ਪਹਿ | ਛਾ | ऽ | ਨਿ | ऽ | ਛ | ਵਾ | ਈ | ਹੋ | ऽ | ऽ | ऽ |
| × | | | 2 | | | | 0 | | | 3 | | | |

ਸ਼ਬਦ 'ਰੇ ਮਨ ਰਾਮ ਸਿਉ ਕਰਿ ਪ੍ਰੀਤਿ' ਮੱਤ ਤਾਲ ਬੰਦਸ਼ ਵਾਲਾ ਹੈ।

## ਰਾਗੁ ਸੋਰਠਿ ਤਾਲ ਰੂਪਕ ਮਾਤਰਾਂ-7 ਮੱਧ ਲੈਅ

ਅਸਥਾਈ

| 1 | 2 | 3 | 4 | 5 | 6 | 7 |
|---|---|---|---|---|---|---|
| ਮ | ਪ | ਨ | ਸੰ | - | ਨੁਧ | ਪ |
| ਰੇ | ਮ | ਨ | ਰਾ | ऽ | ਮऽ | ऽ |
| ਪਪ | - | ਪਧ | ਮਮ | - | ਰੇ | - |
| ਸਿਉ | ऽ | ਕਰਿ | ਪ੍ਰੀ | ऽ | ਤਿ | ऽ |
| ਮਮ | ਰ | ਸ | ਨ਼ | - | ਸ | ਸ |
| ਸੂ | ਵ | ਨ | ਗੋ | ऽ | ਬਿੰ | ਦ |
| ਰ | ਮ | ਪ | ਨੁ | ਧ | ਪਪ | - |
| ਗੁ | ऽ | ਨੁ | ਸੁ | ऽ | ਨਉ | ऽ |
| ਪ | ਨ | ਸੰ | ਰੰ | ਨੁ | ਧ | ਪ |
| ਅ | ऽ | ਰੁ | ਗਾ | ऽ | ਉ | ऽ |
| ਮ | ਪ | ਧ | ਮ | ਰੇ | ਨ਼ | ਸ |
| ਰ | ਸ | ਨਾ | ਗੀ | ऽ | ਤਿ | ऽ |
| × | | | 2 | | 3 | |

ਅੰਤਰਾ

| 1 | 2 | 3 | 4 | 5 | 6 | 7 |
|---|---|---|---|---|---|---|
| ਮਮ | ਮ | ਮ | ਪ | - | ਨ | ਨ |
| ਕਰਿ | ਸਾ | ਧ | ਸੰ | ऽ | ਗ | ਤਿ |
| ਸੰ | ਸੰ | ਸੰ | ਰੰ | - | ਨ | ਸੰ |
| ਸਿ | ਮ | ਰੁ | ਮਾ | ऽ | ਧੋ | ऽ |
| ਸੰ | ਰੰ | ਮੰ | ਰੇਂ | ਰੰ | ਨ | ਸੰ |
| ਹੋ | ऽ | ਹਿ | ਪ | ਤਿ | ਤ | ऽ |
| ਰੰ | ਨੁ | ਧ | ਪ | ਪਧ | ਮ | ਰੇ |
| ਪੁ | ਨੀ | ऽ | ਤ | ऽऽ | ऽ | ऽ |
| × | | | 2 | | 3 | |

## ਕਬਿੱਤ ਸਵੱਯੇ ਭਾਈ ਗੁਰਦਾਸ ਜੀ

ਦਰਸਨ ਦੇਖਤ ਹੀ, ਸੁਧਿ ਕੀ ਨ ਸੁਧਿ ਰਹੀ, ਬੁਧਿ ਕੀ ਨ ਬੁਧਿ ਰਹੀ, ਮਤਿ ਮੈ ਨ ਮਤਿ ਹੈ।। ਸੁਰਤਿ ਮੈ ਨ ਸੁਰਤਿ ਅਉ ਧਿਆਨ ਮੈ ਨ ਧਿਆਨੁ, ਰਹਿਓ, ਗਿਆਨ ਮੈ ਨ ਗਿਆਨ ਰਹਿਓ, ਗਤਿ ਮੈ ਨ ਗਤਿ ਹੈ। ਧੀਰਜ ਕੋ ਧੀਰਜ, ਗਰਬ ਕੋ ਗਰਬੁ ਗਇਓ, ਰਤਿ ਮੈ ਨ ਰਤਿ ਰਹੀ, ਪਤਿ ਰਤਿ ਪਤਿ ਹੈ।। ਅਦਭੁਤ ਪਰਮਦਭੁਤ, ਬਿਸਮੈ ਬਿਸਮ, ਅਸਚਰਜੈ ਅਸਚਰਜ, ਅਤਿ ਅਤਿ ਹੈ।।੯।।

ਪਦ ਅਰਥ:- ਸੁਧਿ- ਚੇਤਨ-ਸ਼ਕਤੀ। ਬੁਧਿ- ਬੁੱਝਣ-ਸ਼ਕਤੀ। ਮਤਿ- ਅਕਲ- ਸ਼ਕਤੀ। ਧਿਆਨ- ਖ਼ਿਆਲ-ਸ਼ਕਤੀ। ਗਿਆਨ- ਬੋਧ ਸ਼ਕਤੀ। ਗਤਿ- ਰੀਤੀ, ਤਹਿ ਤੱਕ ਪਹੁੰਚਣ ਵਾਲੀ ਪ੍ਰਵਿਰਤੀ। ਗਰਬ- ਹੰਕਾਰ। ਰਤਿ-(ਮਾਇਕ) ਪ੍ਰੀਤੀ। ਪਤਿ-ਪਤੀ। ਪਤਿ- ਮਾਣ। ਅਦਭੁਤ- ਅਸਚਰਜ। ਪਰਮਦਭੁਤ- ਬਹੁਤ ਅਸਚਰਜ। ਬਿਸਮੈ- ਹੈਰਾਨ ਜਨਕ, ਅਸਚਰਜ। ਅਤਿ- ਓੜਕ।

## ਰਾਗੁ ਸੋਰਠਿ ਤਾਲ ਦਾਦਰਾ ਮਾਤਰਾਂ-6 ਮੱਧ ਲੈਅ

| ਅਸਥਾਈ 1 | 2 | 3 | 4 | 5 | 6 | ਅੰਤਰਾ 1 | 2 | 3 | 4 | 5 | 6 |
|---|---|---|---|---|---|---|---|---|---|---|---|
| ਮਪ | ਨ | ਸੰ | ਨ | ਧਧ | ਪ | ਮਮ | ਪ | ਨਨ | ਸੰਸੰ | ਰੰ | ਸੰਸੰ |
| ਦਰ | ਸ | ਨ | ਦੇ | ਖਤ | ਹੀ | ਸੁਰ | ਤਿ | ਮੈਨ | ਸੁਰ | ਤਿ | ਅਉ |
| ਮਮ | ਪ | ਧ | ਮਮ | ਰੇ | ਰ | ਮਪ | ਨਸੰ | ਰੰਰੰ | ਨਨ | ਧਧ | ਪ |
| ਸੁਧਿ | ਕੀ | ਨ | ਸੁਧਿ | ਰ | ਹੀ | ਧਿਆ | ਨS | ਮੈਨ | ਧਿਆਨੁ | ਰਹਿ | ਓ |
| ਨਨ | ਧ | ਪ | ਧਧ | ਮ | ਰ | ਰੰਰੰ | ਮੰਮੰ | ਰੰ | ਸੰਸੰ | ਨਨ | ਸੰ |
| ਬੁਧਿ | ਕੀ | ਨ | ਬੁਧਿ | ਰ | ਹੀ | ਗਿਆ | ਨਮੈ | ਨ | ਗਿਆਨ | ਰਹਿ | ਓ |
| ਸਸ | ਰ | ਰ | ਨਨ | ਸ | - | ਪਪ | ਪ | ਧ | ਮਮ | ਰ | - |
| ਮਤਿ | ਮੈ | ਨ | ਮਤਿ | ਹੈ | S | ਗਤਿ | ਮੈ | ਨ | ਗਤਿ | ਹੈ | S |
| × | | | 0 | | | × | | | 0 | | |

(ਰਾਗੁ ਸੋਰਠਿ ਬਾਣੀ ਭਗਤ ਕਬੀਰ ਜੀ ਕੀ ਘਰੁ ੧) (੬੫੪-੫੫)

ਬੇਦ ਪੁਰਾਨ ਸਭੈ ਮਤ ਸੁਨਿ ਕੈ ਕਰੀ ਕਰਮ ਕੀ ਆਸਾ।। ਕਾਲ ਗ੍ਰਸਤ ਸਭ ਲੋਗ ਸਿਆਨੇ ਉਠਿ ਪੰਡਿਤ ਪੈ ਚਲੇ ਨਿਰਾਸਾ।।੧।। ਮਨ ਰੇ ਸਰਿਓ ਨ ਏਕੈ ਕਾਜਾ।। ਭਜਿਓ ਨ ਰਘੁਪਤਿ ਰਾਜਾ।।੧।। ਰਹਾਉ।। ਬਨ ਖੰਡ ਜਾਇ ਜੋਗੁ ਤਪੁ ਕੀਨੋ ਕੰਦ ਮੂਲੁ ਚੁਨਿ ਖਾਇਆ।। ਨਾਦੀ ਬੇਦੀ ਸਬਦੀ ਮੋਨੀ ਜਮ ਕੇ ਪਟੈ ਲਿਖਾਇਆ।।੨।। ਭਗਤਿ ਨਾਰਦੀ ਰਿਦੈ ਨ ਆਈ ਕਾਛਿ ਕੂਛਿ ਤਨੁ ਦੀਨਾ।। ਰਾਗ ਰਾਗਨੀ ਡਿੰਭ ਹੋਇ ਬੈਠਾ ਉਨਿ ਹਰਿ ਪਹਿ ਕਿਆ ਲੀਨਾ।।੩।। ਪਰਿਓ ਕਾਲੁ ਸਭੈ ਜਗ ਊਪਰ ਮਾਹਿ ਲਿਖੇ ਭ੍ਰਮ ਗਿਆਨੀ।। ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ।।੪।।੩।।

ਪਦ ਅਰਥः- ਕਰਮ- ਕਰਮ ਕਾਂਡੀ। ਗ੍ਰਸਤ- ਗ੍ਰਸੇ ਹੋਏ। ਸਰਿਓ ਨ- ਸਿਰੇ ਨ ਚੜ੍ਹਿਆ। ਰਘੁਪਤਿ ਰਾਜਾ- ਪ੍ਰਕਾਸ਼ ਰੂਪ ਪਰਮਾਤਮਾ। ਬਨ ਖੰਡ- ਜੰਗਲਾਂ ਵਿੱਚ। ਕੰਦ ਮੂਲੁ- ਗਾਜਰ ਮੂਲੀ। ਨਾਦੀ- ਜੋਗੀ। ਬੇਦੀ- ਕਰਮ ਕਾਂਡੀ। ਸਬਦੀ- 'ਅਲੱਖ' ਆਖਣ ਵਾਲੇ ਜੋਗੀ। ਮੋਨੀ- ਚੁੱਪ ਸਾਧਨ ਵਾਲੇ। ਪਟੈ-ਲੇਖੇ ਵਿੱਚ। ਭਗਤਿ ਨਾਰਦੀ- ਪ੍ਰੇਮਾ ਭਗਤੀ। ਕਾਛਿ ਕੂਛਿ- ਧਾਰਮਿਕ ਚਿੰਨ ਚੱਕਰ ਆਦਿਕ। ਡਿੰਭ-ਪਖੰਡ। ਭ੍ਰਮ ਗਿਆਨੀ- ਭਰਮੀ ਗਿਆਨੀ। ਖਾਲਸੇ- ਆਜ਼ਾਦ।

## ਰਾਗੁ ਸੋਰਠਿ ਤਾਲ ਕਹਿਰਵਾ ਮਾਤਰਾਂ-8 ਮੱਧ ਲੈਅ

| ਅਸਥਾਈ 1 | 2 | 3 | 4 | 5 | 6 | 7 | 8 | ਅੰਤਰਾ 1 | 2 | 3 | 4 | 5 | 6 | 7 | 8 |
|---|---|---|---|---|---|---|---|---|---|---|---|---|---|---|---|
| ਰਮ | ਪਧ | ਮਮ | ਰਰ | ਸਰ | ਰ | ਨ਼ | ਸ | ਮਪ | ਨਨ | ਸੰ | ਨਸੰ | ਪਨ | ਸੰਰੰ | ਨਧ | ਪ |
| ਮਨ | ਰੇS | ਸਰਿ | ਓਨ | ਏS | ਕੈ | ਕਾ | ਜਾ | ਬੇS | ਦਪੁ | ਰਾ | ਨS | ਸਭੈ | ਮਤ | ਸੁਨਿ | ਕੈ |
| ਰਮ | ਪਨ | ਧ | ਪ | ਰਮ | ਪਧ | ਮ | ਰ | ਰੰ | ਮੰਰੰ | ਨਨ | ਸੰ | ਪ | ਪਧ | ਮ | ਰ |
| ਭਜਿ | ਓS | ਨ | S | ਰਘੁ | ਪਤਿ | ਰਾ | ਜਾ | ਕ | ਰੀS | ਕਰ | ਮ | ਕੀ | ਆS | ਸਾ | S |
| × | | | | 0 | | | | × | | | | 0 | | | |

# ੧੦-ਰਾਗੁ ਧਨਾਸਰੀ

ਰਾਗੁ ਧਨਾਸਰੀ ਦਾ ਵਰਨਣ ਕੁਝ ਸੰਗੀਤ ਗ੍ਰੰਥਾਂ ਵਿੱਚ ਇਸ ਪ੍ਰਕਾਰ ਮਿਲਦਾ ਹੈ। ਰਾਜਾ ਸਿੰਹ ਭੂਪਾਲ ਦੇ ਰਚਿਤ ਗ੍ਰੰਥ 'ਸੰਗੀਤ ਸੁਧਾਕਰੇ' ਪੰਨਾ ੩੨ ਦੇ ਸਲੋਕ ਨੰ: ੨੦੪ ਅਨੁਸਾਰ ਰਾਗ ਧਨਾਸਰੀ ਇਕ ਪ੍ਰਸਿੱਧ ਰਾਗ ਹੈ। ਇਹ ਪੰਚਮ ਵਾਦੀ ਤੇ ਸ਼ੜਜ ਸੰਵਾਦੀ ਹੋਣ ਦੇ ਨਾਲ ਹੀ ਸੋਹਣਾ ਲਗਦਾ ਹੈ। ਨਿਸ਼ਾਦ ਸਵਰ ਤੋਂ ਇਸ ਦਾ ਉਠਾਵ ਹੋਣ ਨਾਲ ਹੀ ਇਸ ਵਿੱਚ ਸੁੰਦਰਤਾ ਆਉਂਦੀ ਹੈ। ਇਸੇ ਗ੍ਰੰਥ ਦੇ ਸਲੋਕ ਨੰ: ੨੦੫ ਅਨੁਸਾਰ ਇਸ ਦੇ ਆਰੋਹ ਵਿੱਚ ਰ ਧ ਵਰਜਿਤ ਹਨ ਅਤੇ ਅਵਰੋਹ ਸੰਪੂਰਨ ਹੈ। ਪੰਚਮ ਨਿਆਸ ਸਵਰ ਹੈ। ਇਹ ਦੁਪਹਿਰ ਦੇ ਸਮੇਂ ਗਾਏ ਜਾਣ ਨਾਲ ਹੀ ਸੁੰਦਰ ਲਗਦਾ ਹੈ। ਸਲੋਕ ਨੰ: ੨੦੬ ਅਨੁਸਾਰ ਇਸ ਦੀ ਜਾਤੀ ਔੜਵ-ਸੰਪੂਰਨ ਹੈ। ਰ, ਧ ਤੀਵਰ ਅਤੇ ਗ ਮ ਨ ਕੋਮਲ ਲਗਦੇ ਹਨ। ਸਲੋਕ ਨੰ: ੨੦੭ ਅਨੁਸਾਰ ਅਵਰੋਹ ਵਿੱਚ ਪ ਗੁ ਦਾ ਸੁਮੇਲ ਚੰਗਾ ਲੱਗਦਾ ਹੈ। ਕਾਫੀ ਥਾਟ ਤੋਂ ਪੈਦਾ ਇਸ ਧਨਾਸਰੀ ਰਾਗ ਨੂੰ ਇਸ ਤਰ੍ਹਾਂ ਪ੍ਰਗਟਾਇਆ ਗਿਆ ਹੈ। ਸਲੋਕ ਨੰ: ੨੦੮ ਅਨੁਸਾਰ ਕਿਤੇ ਕਿਤੇ ਇਹ ਭੈਰਵੀ ਥਾਟ ਤੋਂ ਅਤੇ ਕਿਤੇ ਪੂਰਬੀ ਥਾਟ ਤੋਂ ਉਤਪਨ ਹੋਇਆ ਦੱਸਿਆ ਗਿਆ ਹੈ। ਇਸਦੇ ਆਰੋਹ ਵਿੱਚ ਰ ਧ ਵਰਜਿਤ ਹਨ। ਪੰਡਿਤ ਭਾਤਖੰਡੇ ਦੇ ਰਚਿਤ ਗ੍ਰੰਥ 'ਅਭਿਨਵ ਰਾਗ ਮੰਜਰੀ' ਦੇ ਸਲੋਕ ਨੰ: ੧੪੪ ਅਨੁਸਾਰ ਉਠਾਵ ਨੁ ਸ, ਗੁ ਮ ਪ, ਧ ਪ, ਨੁ ਧ ਪ, ਗੁ, ਪ ਗੁ, ਰ ਸ। ਇਹ ਰਾਗ ਦੁਪਹਿਰ ਸਮੇਂ ਗਾਇਆ ਜਾਂਦਾ ਹੈ। ਪੰਚਮ ਵਾਦੀ ਸਵਰ ਹੈ ਅਤੇ ਆਰੋਹ ਵਿੱਚ ਰ ਧ ਨਹੀਂ ਲਗਦੇ। ਪੰਡਿਤ ਅੱਪਾ ਤੁਲਸੀ ਦੁਆਰਾ ਰਚਿਤ ਗ੍ਰੰਥ 'ਰਾਗ ਕਲਪਦੁਰਮਾਂਕੁਰੇ' ਦੇ ਸਲੋਕ ਨੰ: ੪੪ ਅਨੁਸਾਰ ਇਸਦੇ ਸਾਰੇ ਸਵਰ ਕੋਮਲ ਹੁੰਦੇ ਹਨ ਅਤੇ ਆਰੋਹ ਵਿੱਚ ਰ, ਧ ਵਰਜਿਤ ਹਨ। ਅਵਰੋਹ ਵਿੱਚ ਸਾਰੇ ਸਵਰ ਲਗਦੇ ਹਨ। ਇਸ ਵਿੱਚ ਪੰਚਮ ਅੰਸ਼ੀ/ਵਾਦੀ ਸਵਰ ਤੇ ਸ਼ੜਜ ਸੰਵਾਦੀ ਹੋਣ ਨਾਲ ਸ਼ੋਭਾ ਵੱਧਦੀ ਹੈ। ਇਹ ਦੁਪਹਿਰ ਦੇ ਸਮੇਂ ਗਾਇਆ ਜਾਂਦਾ ਹੈ। ਇਸਦਾ ਉਠਾਵ ਨਿਸ਼ਾਦ ਸਵਰ ਨਾਲ ਹੋਵੇ ਤਾਂ ਇਹ ਧਨਾਸਰੀ ਰਾਗ ਹੈ।

ਭੈਰਵੀ ਮੇਲ ਜਨਯ ਧਨਾਸਰੀ -'ਅਭਿਨਵ ਰਾਗ ਮੰਜਰੀ' ਦੇ ਸਲੋਕ ਨੰ:੧੯੬ ਅਨੁਸਾਰ ਕੁਝ ਹੋਰ ਵਿਦਵਾਨਾਂ ਨੇ ਪੰਚਮ ਵਾਦੀ ਸਵਰ ਵਾਲਾ ਤੇ ਆਰੋਹ ਵਿੱਚ ਰ ਧ ਵਰਜਿਤ ਰਾਗ ਨੂੰ ਧਨਾਸਰੀ ਰਾਗ ਦੱਸਿਆ ਹੈ। ਉਠਾਵ- ਨੁ ਸ, ਗੁ ਮ ਪ, ਨੁ ਸੰ, ਨੁ ਧੁ ਪ ਮ ਗੁ, ਪ ਗੁ, ਰੁ ਸ। ਪੰਡਿਤ ਅੱਪਾ ਤੁਲਸੀ ਦੁਆਰਾ ਰਚਿਤ ਪੁਸਤਕ 'ਰਾਗ ਚੰਦ੍ਰਿਕਾ ਸਾਰ' ਦੇ ਅਨੁਸਾਰ ਧਨਾਸਰੀ ਦੀ ਸਰਲ ਪਹਿਚਾਣ ਇਹ ਹੈ ਕਿ ਇਸਦੇ ਆਰੋਹ ਵਿੱਚ ਰ ਧ ਵਰਜਿਤ ਹਨ ਤੇ ਸਾਰੇ ਸਵਰ ਕੋਮਲ ਲਗਦੇ ਹਨ। ਵਾਦੀ ਪੰਚਮ ਤੇ ਸੰਵਾਦੀ ਸ਼ੜਜ ਹੁੰਦਾ ਹੈ।

ਮੱਧ ਕਾਲ ਦੇ ਕੁਝ ਹੋਰ ਸੰਗੀਤ ਗ੍ਰੰਥਾਂ ਵਿਚ ਰਾਗ ਧਨਾਸਰੀ ਬਾਰੇ ਵਰਨਣ ਮਿਲਦਾ ਹੈ। ਲੋਚਨ ਪੰਡਿਤ ਨੇ 'ਰਾਗਤਰੰਗਣੀ' (੧੫ਵੀਂ ਸ਼ਤਾਬਦੀ) ਵਿੱਚ ਜੋ ੧੨ ਠਾਠਾਂ ਦਾ ਵਰਨਣ ਕੀਤਾ ਹੈ, ਉਸ ਵਿੱਚ ਧਨਾਸਰੀ ਨੂੰ ੯ਵਾਂ ਠਾਠ ਮੰਨਿਆ ਹੈ। ਉਨ੍ਹਾਂ ੭੫ ਜਨਯ ਰਾਗਾਂ ਦਾ ਵਰਗੀਕਰਣ ਕੀਤਾ ਹੈ ਤੇ ਗੌਰੀ ਠਾਠ ਤੋਂ ਧਨਾਸਰੀ ਰਾਗ ਦੀ ਉਤਪਤੀ ਮੰਨੀ ਹੈ ਤੇ ਧਨਾਸਰੀ ਠਾਠ ਤੋਂ ਵੀ ਧਨਾਸਰੀ ਰਾਗ ਨੂੰ ਜਨਯ ਰਾਗ ਮੰਨਿਆ ਹੈ। ਹਿਰਦੈਨਾਰਾਇਣ ਦੇਵ ਨੇ ''ਹਿਰਦੇ ਪ੍ਰਕਾਸ਼'' ਵਿੱਚ ਧਨਾਸਰੀ ਨੂੰ ੧੨ਵਾਂ ਮੇਲ ਮੰਨਿਆ ਹੈ। ਪੁੰਡਰੀਕ ਵਿਠੁਲ ਨੇ ਆਪਣੇ ਗ੍ਰੰਥ 'ਚੰਦ੍ਰੋਦਯ' ਵਿੱਚ ਮੇਲ-ਜਨਯ ਰਾਗ ਵਿੱਚ ਸ੍ਰੀ ਰਾਗ ਮੇਲ ਤੋਂ ਧਨਾਸਰੀ ਨੂੰ ਜਨਯ ਰਾਗ ਮੰਨਿਆ ਹੈ। ਉਨ੍ਹਾਂ ਨੇ 'ਰਾਗਮਾਲਾ' ਵਿੱਚ ਰਾਗ-ਰਾਗਨੀ ਵਰਗੀਕਰਨ ਨੂੰ ਮੰਨਦਿਆਂ ਹੋਇਆ ਧਨਾਸੀ ਨੂੰ ਸ਼ੁੱਧ ਭੈਰਵ ਰਾਗ ਦੀ ਰਾਗਨੀ ਮੰਨਿਆ ਹੈ। ਸ੍ਰੀਕੰਠ ਨੇ ਆਪਣੇ ਗ੍ਰੰਥ 'ਰਸ-ਕੌਮੁਦੀ' ਵਿੱਚ ਸ੍ਰੀ ਮੇਲ ਤੋਂ ਧਨਾਸਰੀ ਨੂੰ ਜਨਯ ਜਨਕ ਰਾਗ ਮੰਨਿਆ ਹੈ। ਰਾਮਾਮਾਤਯ ਨੇ 'ਸਵਰਮੇਲਕਲਾਨਿਧੀ' (੧੫੫੦) ਵਿੱਚ ੬੩ ਰਾਗਾਂ ਦਾ ਵਰਗੀਕਰਣ ਦਿੰਦਿਆਂ

ਹੋਇਆਂ ਸ੍ਰੀ ਮੇਲ ਤੋਂ ਧਨਯਾਸੀ ਨੂੰ ਜਨਯ ਰਾਗ ਮੰਨਿਆ ਹੈ। ਪੰਡਿਤ ਸੋਮਨਾਥ ਨੇ 'ਰਾਗ-ਵਿਬੋਧ' (੧੬੧੦) ਵਿੱਚ ਸ੍ਰੀ ਰਾਗ ਮੇਲ ਤੋਂ ਧਨਾਸੀ ਨੂੰ ਜਨਯ ਰਾਗ ਮੰਨਿਆ ਹੈ। ਵਿਅੰਕਟਮੁਖੀ ਨੇ 'ਚਤੁਰਦੰਡਪ੍ਰਕਾਸ਼ਿਕਾ' (੧੭ਵੀਂ ਸ਼ਤਾਬਦੀ) ਵਿੱਚ ਸ੍ਰੀ ਰਾਗ ਮੇਲ ਤੋਂ ਧਨਯਾਸੀ ਨੂੰ ਜਨਯ ਰਾਗ ਮੰਨਿਆ ਹੈ। ਤਜੌਰ ਦੇ ਮਹਾਰਾਜਾ ਤੁਲਾਜੀਰਾਵ ਭੌਂਸਲੇ ਨੇ 'ਸੰਗੀਤ ਸਾਰਾਮ੍ਰਿਤ' (੧੭੬੩) ਵਿੱਚ ਭੈਰਵੀ ਜਨਕ ਮੇਲ ਦਾ ਧਨਯਾਸੀ ਨੂੰ ਜਨਯ ਰਾਗ ਮੰਨਿਆ ਹੈ। ਪਟਨਾ ਦੇ ਮੁਹੰਮਦ ਰਜ਼ਾ ਨੇ 'ਨਗ਼ਮਾਤੇ ਆਸਫੀ'(੧੮੧੩) ਵਿੱਚ ਹਿੰਡੋਲ ਰਾਗ ਦੀ ਧਨਾਸ਼ਰੀ ਰਾਗਨੀ ਮੰਨੀ ਹੈ।

ਰਾਗ ਧਨਾਸਰੀ ਭਾਰਤੀ ਸੰਗੀਤ ਦੇ ਅਪ੍ਰਚਲਿਤ ਰਾਗਾਂ ਦੀ ਗਣਨਾ ਵਿੱਚ ਹੀ ਆਉਂਦਾ ਹੈ। ਇਹ ਇੱਕ ਪੁਰਾਤਨ ਰਾਗ ਹੈ ਤੇ ਪ੍ਰਾਚੀਨ ਸੰਗੀਤ ਗ੍ਰੰਥਾਂ ਵਿੱਚ ਇਸ ਦੇ ਧਨਾਸੀ, ਧਨਯਾਸੀ, ਧਨਾਸ਼ਰੀ ਨਾਮ ਦਿੱਤੇ ਗਏ ਹਨ। ਸੰਗੀਤ ਵਿਦਵਾਨਾਂ ਨੇ ਧਨਾਸਰੀ ਦੇ ਵੱਖ-ਵੱਖ ਅੰਗਾਂ ਤੋਂ ਇਸ ਦੇ ਕੁਝ ਕੁ ਸਰੂਪ ਇਸ ਤਰ੍ਹਾਂ ਮੰਨੇ ਹਨ। ਪੰਡਿਤ ਭਾਤਖੰਡੇ ਜੀ ਨੇ 'ਕ੍ਰਮਿਕ ਪੁਸਤਕ ਮਾਲਿਕਾ' ਦੇ ਭਾਗ - ੬ ਵਿੱਚ ਥਾਟ ਕਾਫੀ, ਜਾਤੀ ਔੜਵ-ਸੰਪੂਰਨ ਦੇ ਧਨਾਸਰੀ ਰਾਗ ਦਾ ਵਰਨਣ ਕੀਤਾ ਹੈ ਤੇ ਇਸ ਵਿੱਚ ਤਿੰਨ ਬੰਦਸ਼ਾਂ ਵੀ ਦਿੱਤੀਆਂ ਹਨ। ਉਹਨਾਂ ਭੈਰਵੀ ਥਾਟ ਦੇ ਰਾਗ ਧਨਾਸਰੀ ਬਾਰੇ ਵੀ ਜ਼ਿਕਰ ਕੀਤਾ ਹੈ। ਪੰਡਿਤ ਰਾਮਕ੍ਰਿਸ਼ਨ ਵਿਆਸ ਨੇ 'ਰਾਗ ਪ੍ਰਵੀਨ' ਭਾਗ-੨ ਵਿੱਚ ਥਾਟ ਕਾਫੀ ਦੇ ਧਨਾਸਰੀ ਰਾਗ ਦਾ ਹੀ ਵਿਵਰਨ ਦਿੱਤਾ ਹੈ ਤੇ ਬੰਦਸ਼ਾਂ ਵੀ ਦਿੱਤੀਆਂ ਹਨ ਤੇ ਭੈਰਵੀ ਅੰਗ ਦੀ ਧਨਾਸਰੀ ਦਾ ਵੀ ਜ਼ਿਕਰ ਕੀਤਾ ਹੈ। ਸ੍ਰੀ ਰਘੂਨਾਥ ਤਲੇਗਾਵਕਰ ਨੇ 'ਸੁਲਭ ਸੰਗੀਤ ਪ੍ਰਵੀਨ' ਭਾਗ-੨ ਵਿੱਚ ਥਾਟ ਕਾਫੀ ਦੇ ਰਾਗ ਧਨਾਸਰੀ ਵਿੱਚ ਹੀ ਬੰਦਸ਼ਾਂ ਦਿੱਤੀਆਂ ਹਨ। ਆਚਾਰੀਆ ਸ੍ਰੀ ਕ੍ਰਿਸ਼ਨ ਨਾਰਾਇਣ ਰਤੰਜਨਕਰ ਨੇ ਵੀ 'ਅਭਿਨਵ ਗੀਤ ਮੰਜਰੀ' ਭਾਗ-੨ ਵਿੱਚ ਕਾਫੀ ਥਾਟ ਦੇ ਧਨਾਸਰੀ ਰਾਗ ਵਿੱਚ ਬੰਦਸ਼ ਦਿੱਤੀ ਹੈ। ਰਾਗ ਧਨਾਸਰੀ ਦਾ ਇੱਕ ਹੋਰ ਸਰੂਪ ਖਮਾਜ ਅੰਗ ਦਾ ਹੈ ਉਸ ਦਾ ਵਰਨਣ ਪਟਵਰਧਨ ਜੀ ਨੇ 'ਰਾਗ ਵਿਗਿਆਨ' ਭਾਗ-੭ ਵਿੱਚ ਕੀਤਾ ਹੈ। ਸਵਰ ਸਾਰੇ ਸ਼ੁੱਧ ਜਾਤੀ ਔੜਵ-ਸੰਪੂਰਨ, ਵਾਦੀ ਸ਼ੜਜ ਸੰਵਾਦੀ ਪੰਚਮ ਹੈ। ਆਰੋਹ-ਨ਼ ਸ ਗ ਮ ਪ ਨ ਸਂ ਅਵਰੋਹ- ਸਂ ਨ ਧ ਪ, ਪ ਧ ਮ, ਪ ਗ, ਗ ਮ ऽ, ਗ ਰ ਸ। ਜੇ ਰਾਗ ਪਟਦੀਪ ਦੇ ਗੰਧਾਰ ਕੋਮਲ ਦੀ ਥਾਂ ਤੇ ਗੰਧਾਰ ਸ਼ੁੱਧ ਪ੍ਰਯੋਗ ਕੀਤਾ ਜਾਏ ਤਾਂ ਲਗਭਗ ਇਹੀ ਸਰੂਪ ਬਣ ਜਾਂਦਾ ਹੈ। ਇਸ ਸਰੂਪ ਵਿੱਚੋਂ ਰਾਗ ਬਿਹਾਗ ਦਾ ਵੀ ਸਰੂਪ ਨਜ਼ਰ ਆਉਂਦਾ ਹੈ। 'ਰਾਗ ਵਿਯਾਕਰਨ' ਦੇ ਕਰਤਾ ਵਿਮਲਾਕਾਂਤ ਰਾਏ ਚੌਧਰੀ ਨੇ ਰਾਗ ਧਨਾਸ਼ਰੀ ਦੇ ਤਿੰਨ ਸਰੂਪ ਦਿੱਤੇ ਹਨ ਇੱਕ ਸਰੂਪ ਵਿੱਚ ਮਧਿਅਮ ਤੀਵਰ, ਰਿਸ਼ਭ ਤੇ ਧੈਵਤ ਕੋਮਲ ਹੋਰ ਸਵਰ ਸ਼ੁੱਧ ਮੰਨੇ ਹਨ। ਜਾਤੀ ਔੜਵ-ਸੰਪੂਰਨ ਆਰੋਹ- ਨ਼ ਸ ਗ ਮੇ ਪ ਨ ਸਂ। ਅਵਰੋਹ-ਸਂ ਨ ਧੁ ਪ ਮੇ ਗ ਰੁ ਸ ਵਾਦੀ-ਸੰਵਾਦੀ ਪੰਚਮ-ਸ਼ੜਜ ਮੰਨੇ ਹਨ। ਕਈ ਸੰਗੀਤ ਵਿਦਵਾਨਾਂ ਦਾ ਮੱਤ ਹੈ ਕਿ ਧਨਾਸ਼ਰੀ ਦਾ ਇਹੀ ਸਰੂਪ ਹੌਲੀ ਹੌਲੀ ਪੂਰੀਆ ਧਨਾਸ਼ਰੀ ਦੇ ਨਾਮ ਨਾਲ ਪ੍ਰਚਾਰ ਵਿੱਚ ਆ ਗਿਆ। ਅੱਜ ਵੀ ਸੰਗੀਤ ਸਮੇਲਨਾਂ ਵਿੱਚ ਰੇਡੀਓ ਤੇ ਟੀ.ਵੀ. ਦੇ ਪ੍ਰਸਾਰਨ ਵਿੱਚ ਤੇ ਕਾਲਜ, ਯੂਨੀਵਰਸਿਟੀ ਦੀਆਂ ਸੰਗੀਤ ਕਲਾਸਾਂ ਦੇ ਸਲੇਬਸ ਵਿੱਚ ਪੂਰੀਆ ਧਨਾਸ਼ਰੀ ਦਾ ਹੀ ਗਾਇਣ ਵਾਦਨ ਪ੍ਰਚਾਰ ਵਿੱਚ ਹੈ ਧਨਾਸ਼ਰੀ ਦਾ ਨਹੀਂ ਹੈ। ਉਨਾਂ ਨੇ ਧਨਾਸ਼ਰੀ ਦਾ ਦੂਜਾ ਸਰੂਪ ਭੈਰਵੀ ਥਾਟ ਤੋਂ ਮੰਨਿਆ ਹੈ ਤੇ ਹੋਰ ਵਿਦਵਾਨਾਂ ਨੇ ਵੀ ਭੈਰਵੀ ਥਾਟ ਦਾ ਸਰੂਪ ਮੰਨਿਆ ਹੈ। ਇਹ ਪ੍ਰਕਾਰ ਗਾਇਣ ਵਿੱਚ ਕੁਝ ਕਠਿਨ ਹੋਣ ਕਾਰਨ ਪ੍ਰਚਾਰ ਵਿੱਚ ਜ਼ਿਆਦਾ ਨਹੀਂ ਹੈ। ਧਨਾਸਰੀ ਦੇ ਤੀਜੇ ਸਰੂਪ ਦੀ ਉਤਪਤੀ ਉਹਨਾਂ ਕਾਫ਼ੀ ਥਾਟ ਤੋਂ ਮੰਨੀ ਹੈ ਤੇ ਅੱਜ ਇਹੀ ਪ੍ਰਕਾਰ ਜ਼ਿਆਦਾ ਪ੍ਰਚਲਿਤ ਮੰਨਿਆ ਜਾਂਦਾ ਹੈ ਤੇ ਤਕਰੀਬਨ ਸਾਰੇ ਹੀ ਵਿਦਵਾਨਾਂ ਨੇ ਇਸੇ ਸਰੂਪ ਦਾ ਵਰਨਣ ਕੀਤਾ ਹੈ। ਵੈਸੇ ਧਨਾਸਰੀ ਦੇ ਤਕਰੀਬਨ ਸਾਰੇ ਹੀ ਸਰੂਪਾਂ ਵਿੱਚ ਜਾਤੀ ਔੜਵ-ਸੰਪੂਰਨ ਤੇ ਵਾਦੀ-

ਸੰਵਾਦੀ ਪੰਚਮ-ਸ਼ੜਜ ਹੈ। ਗਾਇਣ ਸਮਾਂ ਵੀ ਮਿਲਦਾ-ਜੁਲਦਾ ਹੈ। ਧਨਾਸਰੀ ਦਾ ਇਹ ਕਾਫ਼ੀ ਥਾਟ ਦਾ ਪ੍ਰਚਲਿਤ ਸਰੂਪ ਰਾਗ ਭੀਮ ਪਲਾਸੀ ਦੇ ਬਹੁਤ ਨੇੜੇ ਹੈ। ਸਵਰ, ਜਾਤੀ, ਸਮਾਂ ਇੱਕੋ ਹੀ ਹੈ। ਚਲਨ ਵੀ ਬਹੁਤ ਕਰਕੇ ਮਿਲਦਾ ਹੈ। ਭੀਮਪਲਾਸੀ ਦਾ ਵਾਦੀ-ਸੰਵਾਦੀ ਮਧਿਅਮ-ਸ਼ੜਜ ਹੈ ਜਦੋਂ ਕਿ ਧਨਾਸਰੀ ਦਾ ਪੰਚਮ-ਸ਼ੜਜ ਹੈ ਤੇ ਇਹੀ ਇਹਨਾਂ ਦੋਹਾਂ ਰਾਗਾਂ ਦਾ ਮੁੱਖ ਅੰਤਰ ਹੈ। ਭੀਮ ਪਲਾਸੀ ਦਾ ਵਾਦੀ ਮਧਿਅਮ ਹੋਣ ਕਰਕੇ ਮਧਿਅਮ ਤੇ ਹੀ ਨਿਆਸ ਹੈ ਜਦੋਂ ਕਿ ਧਨਾਸਰੀ ਵਿੱਚ ਪੰਚਮ ਵਾਦੀ ਹੈ ਤੇ ਪੰਚਮ ਤੇ ਹੀ ਨਿਆਸ ਹੈ। ਮ ਪ ਗੁ, ਪ ਗੁ ਦੀ ਸੰਗਤੀ ਬਾਰ-ਬਾਰ ਲੈਣ ਨਾਲ ਇਹ ਰਾਗ ਭੀਮਪਲਾਸੀ ਤੋਂ ਵੱਖ ਹੋ ਜਾਂਦਾ ਹੈ। ਭੀਮਪਲਾਸੀ ਵਿੱਚ ਨ਼ ਸ ਮ, ਮ ਪ ਮ, ਗੁ ਮ ਗੁ ਰ ਸ ਪਰ ਧਨਾਸਰੀ ਨ਼ ਸ ਗੁ ਮ ਪ, ਮ ਪ ਗੁ, ਰ ਸ ਜਾਂ ਸ ਗੁ ਮ ਪ, ਮ ਪ ਗੁ, ਰ ਸ ਸਵਰ ਸਮੂਹ ਲਏ ਜਾਂਦੇ ਹਨ। ਰਾਗ ਧਨਾਸਰੀ ਨਾਲ ਮਿਲਦਾ ਰਾਗ ਧਾਨੀ ਵੀ ਹੈ ਉਸ ਦਾ ਚਲਨ ਵੀ ਇਸ ਰਾਗ ਨਾਲ ਕਾਫੀ ਮਿਲਦਾ ਹੈ ਪਰ ਧਾਨੀ ਰਾਗ ਵਿੱਚ ਰਿਸ਼ਭ ਤੇ ਧੈਵਤ ਵਰਜਿਤ ਹਨ ਤੇ ਉਹ ਔੜਵ ਜਾਤੀ ਦਾ ਰਾਗ ਹੋਣ ਕਾਰਨ ਇਸ ਤੋਂ ਵੱਖ ਹੋ ਜਾਂਦਾ ਹੈ। ਧਨਾਸਰੀ ਦੇ ਚਲਨ ਵਿੱਚ ਜਦੋਂ ਮ ਪ ਗੁ ਜਾਂ ਗੁ ਮ ਪ ਗੁ ਰ ਸ ਜਾਂ ਨ਼ ਸ ਗੁ ਮ ਪ ਗੁ ਰ ਸ ਐਸੇ ਸਵਰ-ਸਮੂਹ ਪ੍ਰਯੋਗ ਹੁੰਦੇ ਹਨ ਤਾਂ ਇਹ ਕਾਫ਼ੀ ਥਾਟ ਦਾ ਧਨਾਸਰੀ ਹੈ। ਪਰ ਇਹੀ ਚਲਨ ਭੈਰਵੀ ਦੇ ਸਵਰਾਂ ਵਿੱਚ ਇਸ ਪ੍ਰਕਾਰ ਲਵਾਂਗੇ ਤਾਂ ਧਨਾਸਰੀ ਭੈਰਵੀ ਅੰਗ ਦਾ ਸਰੂਪ ਬਣ ਜਾਂਦਾ ਹੈ। ਰਾਗ ਧਨਾਸਰੀ ਵਿੱਚ ਭਗਤੀ ਭਾਵ ਦੀਆਂ ਰਚਨਾਵਾਂ ਨੂੰ ਗਾਇਣ ਕਰਨ ਤੇ ਬਹੁਤ ਸੁੰਦਰ ਵਾਤਾਵਰਨ ਬਣ ਜਾਂਦਾ ਹੈ। ਵੈਸੇ ਗਾਇਣ ਵਾਦਨ ਦੀ ਤਕਰੀਬਨ ਹਰ ਸ਼ੈਲੀ ਦਾ ਪ੍ਰਯੋਗ ਇਸ ਰਾਗ ਵਿੱਚ ਕੀਤਾ ਜਾਂਦਾ ਹੈ।

'ਗੁਰਮਤਿ ਸੰਗੀਤ ਦੇ ਖੋਜੀਆਂ ਵਿੱਚੋਂ' ਡਾ. ਭਾਈ ਵੀਰ ਸਿੰਘ ਜੀ ਦੀ 'ਗੁਰਮਤ ਸੰਗੀਤ ਪਰ ਹੁਣ ਤੀਕ ਮਿਲੀ ਖੋਜ' ਪੰਨਾ ੨੬ ਅਨੁਸਾਰ ਧਨਾਸਰੀ ਮਾਲਕੌਂਸ ਦੀ ਰਾਗਣੀ ਹੈ ਰਾਗਮਾਲਾ ਵਿੱਚ ਵਰਨਣ ਹੈ 'ਧਨਾਸਰੀ ਏ ਪਾਚਉ ਗਾਈ'। ਆਸਾਵਰੀ ਤੇ ਮਾਰਵਾ ਮਿਲ ਕੇ ਮਾਲਕੌਂਸ ਦੀ ਛਾਇਆ ਸਮੇਤ ਹੈ। ਪਰ 'ਨਾਦ ਬਿਨੋਦ' ਗ੍ਰੰਥ ਵਿੱਚ ਦੀਪਕ ਦੀ ਰਾਗਣੀ ਲਿਖੀ ਹੈ। 'ਸੁਰ ਤਾਲ ਸਮੂਹ' ਵਿੱਚ ਮਾਲਕੌਂਸ ਦੀ ਨੂੰਹ ਹੈ। ਕਾਲੀ ਨਾਥ ਮੱਤ ਅਨੁਸਾਰ ਇਹ ਮੇਘ ਦੀ ਰਾਗਨੀ ਹੈ। ਡਾ. ਚਰਨ ਸਿੰਘ ਦੀ 'ਗੁਰਮਤ ਸੰਗੀਤ ਪਰ ਹੁਣ ਤੀਕ ਮਿਲੀ ਖੋਜ' ਪੰਨਾ ੨੪ ਅਨੁਸਾਰ 'ਰਾਗ ਦੀਪਕਾ', 'ਬੁਧ ਪ੍ਰਕਾਸ਼' ਅਤੇ 'ਸਿਧ ਸਾਰਸ੍ਵਤ' ਦੇ ਮੱਤ ਅਨੁਸਾਰ ਮਾਲਕੌਂਸ ਦੀ ਰਾਗਨੀ ਧਨਾਸਰੀ ਹੈ। ਮਾਲ ਸਿਰੀ, ਗੌਰੀ, ਟੋਡੀ, ਮਿਲ ਕੇ ਧਨਾਸਰੀ ਬਣਦੀ ਹੈ, 'ਸੁਰ ਤਾਲ ਸਮੂਹ' ਅਨੁਸਾਰ ਟੋਡੀ, ਆਸਾਵਰੀ ਮਾਰਵਾ ਮਿਲ ਕੇ ਧਨਾਸਰੀ ਬਣਦੀ ਹੈ, ਇਸ ਤਰਾਂ ਵੀ ਲਿਖਿਆ ਹੈ ਕਿ ਧਨਾਸਰੀ ਸਿਰੀ ਰਾਗ ਦੀ ਰਾਗਣੀ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ 'ਮਹਾਨ ਕੋਸ਼' ਵਿੱਚ ਧਨਾਸਰੀ ਨੂੰ ਕਾਫੀ ਥਾਟ ਦੀ ਸੰਪੂਰਨ ਰਾਗਨੀ ਮੰਨਿਆ ਹੈ। ਆਰੋਹ ਵਿੱਚ ਭੀਮਪਲਾਸੀ ਅੰਗ ਤੇ ਅਵਰੋਹ ਵਿੱਚ ਪੂਰਵੀ ਤੇ ਮੁਲਤਾਨੀ ਦੀ ਰੰਗਤ ਹੈ, ਪੰਚਮ ਤੇ ਗੰਧਾਰ ਦੀ ਸੰਗਤੀ ਹੈ। ਪੰਚਮ ਵਾਦੀ ਸਵਰ ਹੈ ਤੇ ਗਾਇਣ ਸਮਾਂ ਦਿਨ ਦਾ ਤੀਜਾ ਪਹਿਰ ਹੈ। ਸ਼ੜਜ, ਗੰਧਾਰ, ਪੰਚਮ, ਨਿਸ਼ਾਦ ਸ਼ੁਧ, ਰਿਸ਼ਭ, ਧੈਵਤ ਕੋਮਲ ਮਧਿਅਮ ਤੀਵਰ ਹੈ। ਪਰ ਕਈਆਂ ਨੇ ਸ਼ੜਜ, ਰਿਸ਼ਭ, ਪੰਚਮ ਧੈਵਤ ਸ਼ੁੱਧ ਅਤੇ ਗੰਧਾਰ, ਮਧਿਅਮ ਨਿਸ਼ਾਦ ਕੋਮਲ ਮੰਨੇ ਹਨ। ਡਾਕਟਰ ਜੀ.ਐਸ. ਮਾਨਸੁਖਾਨੀ ਨੇ ਆਪਣੀ ਪੁਸਤਕ 'ਇੰਡੀਅਨ ਕਲਾਸੀਕਲ ਮਿਊਜ਼ਿਕ ਐਂਡ ਸਿਖ ਕੀਰਤਨ' ਵਿੱਚ ਰਾਗ ਧਨਾਸਰੀ ਦਾ ਅੱਜ ਦਾ ਪ੍ਰਚੱਲਿਤ ਸਰੂਪ, ਗੰਧਾਰ ਤੇ ਨਿਸ਼ਾਦ ਕੋਮਲ, ਜਾਤੀ ਔੜਵ-ਸੰਪੂਰਨ ਤੇ ਸਮਾਂ ਦਿਨ ਦਾ ਤੀਜਾ ਪਹਿਰ ਮੰਨਿਆ ਹੈ। ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ ਪ੍ਰਕਾਸ਼ਿਤ 'ਦਾ ਐਨਸਾਈਕਲੋਪੀਡੀਆ ਆਫ ਸਿਖਇਜ਼ਮ' ਵੋ:੨ ਪੰਨਾ ੧੭੨ ਅਨੁਸਾਰ ਰਾਗਮਾਲਾ ਵਿੱਚ ਰਾਗ ਧਨਾਸਰੀ ਨੂੰ ਮਾਲਕੌਂਸ ਦੀ

ਰਾਗਨੀ ਮੰਨਿਆ ਹੈ ਤੇ ਅੱਜ ਇਹ ਕਾਫੀ ਥਾਟ ਦਾ ਰਾਗ ਹੈ। ਇਹ ਰਾਗ ਭੀਮਪਲਾਸੀ ਨਾਲ ਮਿਲਦਾ ਜੁਲਦਾ ਹੈ। ਪਰ ਇਹਨਾਂ ਰਾਗਾਂ ਦੇ ਵਾਦੀ ਸਵਰ ਤੇ ਪ੍ਰਕ੍ਰਿਤੀਆਂ ਵੱਖਰੀਆਂ ਹਨ। ਇਸ ਵਿੱਚ ਪੰਚਮ ਦੇ ਪ੍ਰਯੋਗ ਤੇ ਜ਼ੋਰ ਦਿੱਤਾ ਜਾਂਦਾ ਹੈ। ਵਾਦੀ ਪੰਚਮ ਤੇ ਸੰਵਾਦੀ ਸ਼ੜਜ ਹੈ। ਆਰੋਹ- ਸ ਗੁ ਮ ਪ ਨੁ ਸੰ ਅਵਰੋਹ- ਸੰ ਨੁ ਧ ਪ ਮ ਪ ਗੁ ਰ ਸ।

ਗੁਰਮਤਿ ਸੰਗੀਤ ਦੇ ਗਾਇਕ ਗ੍ਰੰਥਕਾਰਾਂ ਵਿੱਚੋਂ 'ਪ੍ਰਾਚੀਨ ਰੀਤ ਰਤਨਾਵਲੀ' ਦੇ ਕਰਤਾ ਭਾਈ ਅਵਤਾਰ ਸਿੰਘ ਭਾਈ ਗੁਰਚਰਨ ਸਿੰਘ ਨੇ ਧਨਾਸਰੀ ਦੇ ਚਾਰ ਵੱਖ-ਵੱਖ ਪ੍ਰਕਾਰਾਂ ਵਿੱਚ ਸ਼ਬਦ ਬੰਦਸ਼ਾਂ ਦਿੱਤੀਆਂ ਹਨ। ਪਹਿਲਾ ਕਾਫ਼ੀ ਅੰਗ ਵਿੱਚ ਜਿਸ ਨੂੰ ਸਾਰੇ ਹੀ ਵਿਦਵਾਨਾਂ ਨੇ ਸਵੀਕਾਰ ਕੀਤਾ ਹੈ ਤੇ ਇਹੀ ਪ੍ਰਕਾਰ ਜ਼ਿਆਦਾ ਪ੍ਰਚਲਿਤ ਹੈ ਦੂਜਾ ਮੁਲਤਾਨੀ ਅੰਗ, ਇਸ ਵਿੱਚ ਰਿਸ਼ਭ ਗੰਧਾਰ ਧੈਵਤ ਕੋਮਲ ਤੇ ਮਧਿਅਮ ਤੀਵਰ ਦਾ ਪ੍ਰਯੋਗ ਹੈ, ਜਾਤੀ ਔੜਵ-ਸੰਪੂਰਨ ਹੈ। ਆਰੋਹ- ਸ ਗੁ ਮੰ ਪ ਨ ਸੰ ਅਵਰੋਹ- ਸੰ ਨ ਧੁ ਪ ਮੰ ਗੁ ਰੁ ਸ। ਧਨਾਸਰੀ ਦਾ ਤੀਜਾ ਸਰੂਪ ਪੂਰਬੀ ਅੰਗ ਤੋਂ ਹੈ ਜਿਸ ਵਿੱਚ ਰਿਸ਼ਭ ਧੈਵਤ ਕੋਮਲ ਤੇ ਮਧਿਅਮ ਤੀਵਰ ਹੈ। ਜਾਤੀ ਔੜਵ-ਸੰਪੂਰਨ ਹੈ, ਆਰੋਹ- ਸ ਗ ਮੰ ਪ ਨ ਸੰ । ਅਵਰੋਹ ਸੰ ਨ ਧੁ ਪ ਮੰ ਗ ਰੁ ਸ। ਚੌਥਾ ਸਰੂਪ ਭੈਰਵੀ ਅੰਗ ਤੋਂ ਹੈ। ਜਿਸ ਬਾਰੇ ਪਹਿਲਾਂ ਵੀ ਜ਼ਿਕਰ ਕੀਤਾ ਗਿਆ ਹੈ। ਉਨਾਂ ਧਨਾਸਰੀ ਦੇ ਸਾਰੇ ਹੀ ਅੰਗਾਂ ਵਿੱਚ ਵਾਦੀ ਪੰਚਮ ਤੇ ਸੰਵਾਦੀ ਸ਼ੜਜ ਮੰਨਿਆ ਹੈ। ਭੈਰਵੀ ਅੰਗ ਦੇ ਧਨਾਸਰੀ ਦਾ ਗਾਇਣ ਸਮਾਂ ਸਵੇਰ ਦਾ ਹੈ ਤੇ ਦੂਜੇ ਸਾਰੇ ਪ੍ਰਕਾਰ ਦਿਨ ਦੇ ਤੀਜੇ ਪਹਿਰ ਹੀ ਗਾਏ ਜਾਂਦੇ ਹਨ। ਸੰਤ ਸਰਵਣ ਸਿੰਘ ਗੰਧਰਵ ਨੇ 'ਸੁਰ ਸਿਮਰਣ ਸੰਗੀਤ' ਭਾਗ-੪ ਵਿੱਚ ਧਨਾਸਰੀ ਦੇ ਪੰਜ ਵੱਖ ਵੱਖ ਅੰਗਾਂ ਦੇ ਸਰੂਪ ਤੇ ਬੰਦਸ਼ਾਂ ਦਿੱਤੀਆਂ ਹਨ। ਪਹਿਲਾ ਸਰੂਪ ਸ਼ੁੱਧ ਧਨਾਸਰੀ, ਥਾਟ ਕਾਫੀ, ਸਵਰ ਗੰਧਾਰ ਤੇ ਨਿਸ਼ਾਦ ਕੋਮਲ ਹੋਰ ਸ਼ੁੱਧ, ਰਿਸ਼ਭ ਤੇ ਧੈਵਤ ਵਰਜਿਤ, ਜਾਤੀ- ਔੜਵ-ਔੜਵ, ਵਾਦੀ ਪੰਚਮ, ਸੰਵਾਦੀ ਸ਼ੜਜ ਤੇ ਸਮਾਂ ਦਿਨ ਦਾ ਦੂਜਾ ਪਹਿਰ ਹੈ। ਆਰੋਹ- ਸ ਗੁ ਮ ਪ ਨੁ ਸੰ ਅਵਰੋਹ- ਸੰ ਨੁ ਪ ਮ ਗੁ ਸ। ਵੈਸੇ ਤਾਂ ਇਹ ਸਰੂਪ ਰਾਗ ਧਾਨੀ ਦਾ ਹੀ ਪ੍ਰਤੀਤ ਹੁੰਦਾ ਹੈ। ਦੂਜਾ ਸਰੂਪ ਧਨਾਸਰੀ ਭੀਮਪਲਾਸੀ ਅੰਗ ਹੈ ਤੇ ਇਹੀ ਅੱਜ ਦਾ ਪ੍ਰਚਲਿਤ ਸਰੂਪ ਹੈ। ਤੀਜਾ ਸਰੂਪ ਧਨਾਸਰੀ ਭੈਰਵੀ ਅੰਗ ਹੈ, ਇਸ ਦਾ ਵਰਨਣ ਪਹਿਲਾਂ ਹੀ ਕੀਤਾ ਜਾ ਚੁਕਾ ਹੈ। ਚੌਥਾ ਸਰੂਪ ਮੁਲਤਾਨੀ ਧਨਾਸਰੀ ਹੈ। ਥਾਟ ਤੋੜੀ ਸਵਰ ਰਿਸ਼ਭ ਧੈਵਤ ਗੰਧਾਰ ਕੋਮਲ, ਦੋਵੇਂ ਮਧਿਅਮ ਦੋਵੇਂ ਨਿਸ਼ਾਦ ਤੇ ਹੋਰ ਬਾਕੀ ਸਵਰ ਸ਼ੁਧ ਹਨ। ਵਰਜਿਤ ਸਵਰ ਰਿਸ਼ਭ ਤੇ ਧੈਵਤ ਆਰੋਹ ਵਿੱਚ ਤੇ ਜਾਤੀ ਔੜਵ-ਸੰਪੂਰਨ। ਆਰੋਹ- ਨ਼ ਸ ਮ ਗੁ ਮੰ ਪ, ਮ ਗੁ ਮੰ ਪ ਸੰ ਨ ਸੰ। ਅਵਰੋਹ-ਸੰ ਨੁ ਧੁ ਪ, ਮੰ ਗੁ ਮੰ ਗੁ, ਗੁ ਮੰ, ਪ ਮੰ ਗੁ, ਮੰ ਗੁ ਮੰ ਗੁ ਰੁ ਸ। ਪੰਜਵਾਂ ਸਰੂਪ ਥਾਟ-ਖਮਾਜ, ਸਵਰ-ਦੋਵੇਂ ਨਿਸ਼ਾਦ ਹੋਰ ਸਭ ਸ਼ੁੱਧ, ਵਰਜਿਤ ਸਵਰ ਆਰੋਹ ਵਿੱਚ ਰਿਸ਼ਭ ਤੇ ਧੈਵਤ, ਜਾਤੀ ਔੜਵ-ਸੰਪੂਰਨ, ਵਾਦੀ ਸਵਰ ਸ਼ੜਜ, ਸੰਵਾਦੀ ਪੰਚਮ, ਗਾਇਣ ਸਮਾਂ ਰਾਤ ਹੈ। ਆਰੋਹ- ਨ਼ ਸ ਗ ਮ ਪ ਨ ਸੰ ਅਵਰੋਹ-ਸੰ ਨੁ ਧ ਪ, ਧ ਪ ਧ ਮ, ਪ ਗ, ਮ ਗ ਰ ਸ। ਸਰਦਾਰ ਗਿਆਨ ਸਿੰਘ ਐਬਟਾਬਾਦ ਕਰਤਾ 'ਗੁਰਬਾਣੀ ਸੰਗੀਤ' ਨੇ ਪ੍ਰਚਲਿਤ ਧਨਾਸਰੀ ਜੋ ਭੀਮਪਲਾਸੀ ਅੰਗ ਦਾ ਹੈ ਉਸ ਵਿੱਚ ਸ਼ਬਦ ਬੰਦਿਸ਼ਾਂ ਦਿੱਤੀਆਂ ਹਨ। 'ਗੁਰਮਤ ਸੰਗੀਤ ਸਾਗਰ' ਦੇ ਕਰਤਾ ਪ੍ਰਿੰਸੀਪਲ ਦਿਆਲ ਸਿੰਘ ਨੇ ਭੈਰਵੀ ਅੰਗ ਦੇ ਧਨਾਸਰੀ ਦਾ ਜ਼ਿਕਰ ਕੀਤਾ ਹੈ ਪਰ ਭੀਮਪਲਾਸੀ ਅੰਗ ਵਿੱਚ ਹੀ ਸ਼ਬਦ ਬੰਦਿਸ਼ਾਂ ਦਿੱਤੀਆਂ ਹਨ। ਪ੍ਰੋਫੈਸਰ ਤਾਰਾ ਸਿੰਘ ਨੇ ਇੱਕ ਪਟਦੀਪ ਅੰਗ, ਦੂਜਾ ਭੈਰਵੀ ਅੰਗ ਤੇ ਤੀਜਾ ਕਾਫੀ ਥਾਟ ਦੇ ਧਨਾਸਰੀ ਰਾਗ ਦਾ ਜ਼ਿਕਰ ਕੀਤਾ ਹੈ, ਪਰ ਰਾਗ ਵਿਵਰਨ ਤੇ ਬੰਦਸ਼ਾਂ ਪ੍ਰਚਲਿਤ ਭੀਮਪਲਾਸੀ ਅੰਗ ਦੇ ਧਨਾਸਰੀ ਰਾਗ ਵਿੱਚ ਹੀ ਦਿੱਤੀਆਂ ਹਨ। ਡਾਕਟਰ ਗੁਰਨਾਮ ਸਿੰਘ ਨੇ 'ਆਦਿ ਗ੍ਰੰਥ ਰਾਗ-ਕੋਸ਼' ਤੇ 'ਗੁਰੂ ਨਾਨਕ ਸੰਗੀਤ ਪੱਧਤੀ ਗ੍ਰੰਥ' ਜਵੱਦੀ ਟਕਸਾਲ ਇਹਨਾਂ ਵੀ ਧਨਾਸਰੀ ਦਾ ਕਾਫੀ ਥਾਟ ਦਾ ਪ੍ਰਚਲਿਤ ਸਰੂਪ ਹੀ ਦਿੱਤਾ ਹੈ। ਸੋ ਪ੍ਰਮਾਣਿਕ ਤੱਥਾਂ ਦੇ ਆਧਾਰ ਤੇ ਧਨਾਸਰੀ ਦੇ ਇਸ ਪਰੰਪਰਾਗਤ ਸਰੂਪ ਨੂੰ ਨਿਸਚਿਤ ਰੂਪ ਵਿੱਚ ਪ੍ਰਵਾਣਿਤ ਮੰਨਕੇ ਇੱਥੇ ਇਹੀ ਸਰੂਪ ਦਿੱਤਾ ਜਾ ਰਿਹਾ ਹੈ।

## ਰਾਗੁ ਧਨਾਸਰੀ

### ਸ਼ਬਦ ਤਰਤੀਬ:-

ਧਨਾਸਰੀ ਧਨਵੰਤੀ ਜਾਣੀਐ ਭਾਈ ਜਾਂ ਸਤਿਗੁਰ ਕੀ ਕਾਰ ਕਮਾਇ।। (ਮ:੩) (੧੪੧੯)

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਾਗੁ ਤਰਤੀਬ ਵਿੱਚ ਰਾਗੁ ਧਨਾਸਰੀ ਨੂੰ ਦਸਵਾਂ ਅਸਥਾਨ ਪ੍ਰਾਪਤ ਹੈ। ਇਹ ਬਾਣੀ ਪੰਨਾ ੬੬੦ ਤੋਂ ਆਰੰਭ ਹੁੰਦੀ ਹੈ। ਸ਼ਬਦ ਤਰਤੀਬ ਵਿੱਚ ਮ: ੧ ਦੇ ੧੪, ਮ:੩ ਦੇ ੯, ਮ:੪ ਦੇ ੧੪, ਮ:੫ ਦੇ ੬੦, ਮ:੯ਦੇ ੪, ਕੁਲ ੧੦੧ ਸ਼ਬਦ ਹਨ। ਭਗਤ ਬਾਣੀ ਦੀ ਰਚਨਾ ੬੯੧ ਤੋਂ ੬੯੫ ਪੰਨਾ ਤੱਕ ਹੈ ਜਿਸ ਵਿੱਚ ਕਬੀਰ ਜੀ ਦੇ-੫, ਨਾਮਦੇਵ ਦੇ-੫, ਭਗਤ ਰਵਿਦਾਸ ਦੇ ੩, ਤੇ ਭਗਤ ਤ੍ਰਿਲੋਚਨ, ਸ੍ਰੀ ਸੈਣ, ਪੀਪਾ ਜੀ ਤੇ ਧੰਨਾ ਜੀ ਦਾ ਇੱਕ-ਇੱਕ ਸ਼ਬਦ ਕੁਲ ੧੭ ਸ਼ਬਦ ਹਨ। ਧਨਾਸਰੀ ਮਹਲਾ ੧ ਆਰਤੀ ਦੇ ਸਿਰਲੇਖ ਹੇਠ ਪੰਨਾ ੬੬੩ ਤੇ ਸ਼ਬਦ 'ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ' ਜਿਸ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਾਰੇ ਬ੍ਰਹਿਮੰਡ ਦੀ ਆਰਤੀ ਉਤਾਰੀ ਹੈ ਇਸ ਰਾਗੁ ਵਿੱਚ ਹੀ ਉਚਾਰਨ ਕੀਤਾ ਹੈ। ਧਨਾਸਰੀ ਮਹਲਾ ੫ ਘਰੁ ੯ ਪੜਤਾਲ ਦੇ ਸਿਰਲੇਖ ਹੇਠ ੨ ਸ਼ਬਦ ਪੰਨਾ ੬੮੩ ਤੇ ਹਨ। ਇਸ ਰਾਗੁ ਵਿੱਚ ਘਰੁ ੧ ਤੋਂ ਲੈ ਕੇ ਘਰੁ ੯ ਤੇ ਫਿਰ ਘਰੁ ੧੨ ਇਸ ਤਰ੍ਹਾਂ ਵੱਖ ਵੱਖ ੧੦ ਘਰਾਂ ਦੇ ਸਿਰਲੇਖ ਹੇਠ ਬਾਣੀ ਦੀ ਰਚਨਾ ਹੈ।

### ਪਰੀਚੈ:-

| | | |
|---|---|---|
| ਰਾਗੁ- ਧਨਾਸਰੀ | ਥਾਟ- ਕਾਫੀ | ਸਵਰ- ਗੰਧਾਰ ਤੇ ਨਿਸ਼ਾਦ ਕੋਮਲ ਹੋਰ ਸਭ ਸ਼ੁੱਧ |
| ਵਰਜਿਤ ਸਵਰ- ਆਰੋਹ ਵਿੱਚ ਰਿਸ਼ਭ ਤੇ ਧੈਵਤ | | ਜਾਤੀ- ਔੜਵ- ਸੰਪੂਰਨ |
| ਵਾਦੀ- ਪੰਚਮ | ਸੰਵਾਦੀ- ਸ਼ੜਜ | ਸਮਾਂ- ਦਿਨ ਦਾ ਤੀਜਾ ਪਹਿਰ |
| ਆਰੋਹ- ਸ ਨ਼ ਸ ਗੁ ਮ ਪ, ਨੁ ਸਂ | | ਅਵਰੋਹ- ਸਂ ਨੁ ਧ ਪ, ਮ ਪ ਗੁ ਰ ਸ |

ਮੁੱਖ ਅੰਗ(ਪਕੜ)- ਨ਼ ਸ, ਗੁ ਮ ਪ, ਨੁ ਧ ਪ, ਮ ਪ ਗੁ, ਰ ਸ।

### ਸਵਰ-ਵਿਸਥਾਰ (ਅਲਾਪ):-

ਸ, ਨ਼ ਨ਼ ਸ, ਰ ਨ਼ ਸ, ਗੁ ਰ ਸ, ਸ ਨ਼ ਧ਼ ਪ਼, ਪ਼ ਨ਼ ਧ਼ ਪ਼, ਪ਼ ਨ਼ ਸ, ਸ ਰ ਨ਼ ਸ, ਸ ਗੁ ਮ ਗੁ, ਸ ਗੁ ਮ ਪ, ਗੁ ਮ ਪ ਗੁ, ਸ ਗੁ ਮ ਪ ਗੁ, ਗੁ ਮ ਪ, ਮ ਪ ਗੁ, ਪ ਗੁ, ਰ ਸ।

ਸ, ਰ ਨ਼ ਸ, ਨ਼ ਸ ਗੁ ਮ ਪ, ਪ ਨੁ ਧ ਪ, ਸ ਗੁ ਮ ਪ, ਪ ਧ ਮ ਪ, ਮ ਪ ਨੁ ਧ ਪ, ਨੁ ਸਂ ਨੁ ਧ ਪ, ਪ ਨੁ ਸਂ ਨੁ ਧ ਪ, ਗੁ ਮ ਪ ਨੁ ਸਂ, ਪ ਨੁ ਸਂ ਨੁ ਸਂ, ਸਂ ਰਂ ਨੁ ਸਂ, ਪ ਨੁ ਸਂ ਰਂ ਨੁ ਸਂ, ਪ ਨੁ ਸਂ ਨੁ ਧ ਪ, ਪ ਨੁ ਸਂ ਨੁ ਧ ਪ, ਪ ਧ ਮ ਪ ਗੁ, ਪ ਨੁ ਧ ਪ ਮ ਪ ਗੁ, ਧ ਪ ਮ ਪ ਗੁ, ਪ ਮ ਪ ਗੁ, ਮ ਪ ਮ ਗੁ, ਪ ਗੁ, ਮ ਪ ਗੁ ਰ ਸ।

ਸ ਗੁ ਮ ਪ, ਗੁ ਮ ਪ ਨੁ ਧ ਪ, ਪ ਨੁ ਸਂ, ਪ ਨੁ ਸਂ ਰਂ ਨੁ ਸਂ, ਪ ਨੁ ਸਂ ਗੁਂ - ਰਂ ਸਂ, ਨੁ ਸਂ ਗੁਂ - ਰਂ ਸਂ, ਰਂ ਨੁ ਸਂ, ਸਂ ਗੁਂ ਮਂ ਪਂ ਗੁਂ, ਪਂ ਗੁਂ ਰਂ ਸਂ, ਰਂ ਨੁ ਸਂ ਨੁ ਧ ਪ, ਪ ਨੁ ਸਂ, ਨੁ ਧ ਪ, ਪ ਨੁ ਧ ਪ ਮ ਪ ਗੁ, ਪ ਧ ਮ ਪ ਗੁ, ਧ ਪ ਮ ਪ ਗੁ, ਗੁ ਮ ਪ ਗੁ, ਮ ਪ ਮ ਗੁ, ਰ ਸ, ਰ ਨ਼ ਨ਼ ਸ।

(ਸਲੋਕ ਮਹਲਾ ੩) ਸਲੋਕ ਵਾਰਾਂ ਤੇ ਵਧੀਕ (੧੪੧੬)

ਅਸੀ ਖਤੇ ਬਹੁਤੁ ਕਮਾਵਦੇ ਅੰਤੁ ਨ ਪਾਰਾਵਾਰੁ।। ਹਰਿ ਕਿਰਪਾ ਕਰਿ ਕੈ ਬਖਸਿ ਲੈਹੁ ਹਉ ਪਾਪੀ ਵਡ ਗੁਨਹਗਾਰੁ।। ਹਰਿ ਜੀਉ ਲੇਖੈ ਵਾਰ ਨ ਆਵਈ ਤੂੰ ਬਖਸਿ ਮਿਲਾਵਣਹਾਰੁ।। ਗੁਰ ਤੁਠੈ ਹਰਿ ਪ੍ਰਭੁ ਮੇਲਿਆ ਸਭ ਕਿਲਵਿਖ ਕਟਿ ਵਿਕਾਰ।। ਜਿਨਾ ਹਰਿ ਹਰਿ ਨਾਮੁ ਧਿਆਇਆ ਜਨ ਨਾਨਕ ਤਿਨ੍ ਜੈਕਾਰੁ।।੨੯।।

ਪਦ ਅਰਥ:- ਖਤੇ-ਭੁੱਲਾਂ। ਪਾਰਾਵਾਰੁ- ਪਾਰਲਾ ਉਰਲਾ ਬੰਨਾ ਨਹੀਂ ਲੱਭਦਾ। ਹਰਿ- ਹੇ ਹਰੀ। ਹਉ-ਮੈਂ। ਗੁਨਹਗਾਰੁ- ਗੁਨਾਂਹੀ। ਲੇਖੈ-ਲੇਖਾਂ ਦੇ ਰਾਹੀਂ। ਵਾਰ-ਵਾਰੀ। ਗੁਰ ਤੁਠੈ- ਪ੍ਰਸੰਨ ਹੋਏ ਗੁਰੂ ਨੇ। ਕਿਲਵਿਖ-ਪਾਪ। ਕਟਿ-ਦੂਰ ਕੀਤੇ। ਜੈਕਾਰੁ- ਸੋਭਾ, ਇੱਜ਼ਤ।

## ਮੰਗਲਾਚਰਣ

### ਰਾਗੁ ਧਨਾਸਰੀ ਤਾਲ ਤਿਲਵਾੜਾ ਮਾਤਰਾਂ-16 ਵਿਲੰਭਿਤ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | | | | | ਸ-ਨੁਸ |
| | | | | | | | | | | | | | | | ਵਾSਹਿS |
| ਗੁ-ਰਸ | ਸਰ | ਨੁਸ | ਪਨੁਸ- | ਗੁਗੁਰਸ | ਗੁ-ਮਮ | ਪ-ਮਪ | ਗੁ-ਰਸ | ---- | ਨੁਸਗੁਮ | ਪਪਮਪ | ਮਪਗੁਮ | ਪਨੁਧਪ | ਗੁ-ਮਪ | ਪਨੁਸੰਸੰ | ਨੁਸੰਨੁਸੰ |
| ਗੁSਰੂS | ਅਸੀ | ਖਤੇ | ਬਹੁਤੁS | ਕਮਾਵਦੇ | ਅੰSਤੁਨ | ਪਾSਰਾS | ਵਾSਰੁS | SSSS | ਹSਰਿS | ਕਿਰਪਾS | ਕਰਿਕੈS | ਬਖਸਿS | ਲੈSਹੁS | ਹਉਪਾਪੀ | ਪਾਪੀਪਾਪੀ |
| ਸੰਰੰਨੁਸੰ | ਪਨੁਸੰ- | ---- | ਸੰਰੰਨੁਸੰ | ਨੁ-ਧਪ | ਸੰਨੁਧਪ | ਗੁਮਪ- | ਪਨੁਸੰਸੰ | ਨੁਧਪਪ | ਮਗੁਰਸ | ---- | ਪਪਗੁਮ | ਪਨੁਧਪ | ਪਨੁਸੰ | ਪਨੁਸੰ | ਪਨੁਸੰ |
| ਵਡਗੁਨ੍ਹ | ਗਾSਰੁS | SSSS | ਹਰਿਜੀਉ | ਲੇSਖੇS | ਵਾSਰਨ | ਆਵਈS | ਡੂੰਬਖਸਿ | ਮਿਲਾਵਣ | ਹਾSਰੁS | SSSS | ਗੁਰਤੁਠੇ | ਹਰਿਪ੍ਰਭੁ | ਮੇਲਿਆ | ਮੇਲਿਆ | ਮੇਲਿਆ |
| ਸੰਰੰਨੁਸੰ | ਗੰਗੁੰਰੰਸੰ | ਨੁਸੰ | ਨੁਧਪ- | ਗੁਮਪਪ | ਨੁਧਪਪ | ਪਨੁਸੰਸੰ | ਸੰਰੰਨੁਸੰ | ਨੁਧਪਪ | ਮਪ | ਗੁਰ | ਸਮ | ਪਗੁ | ਰਸ | ਮਪ | ਗੁਰ |
| ਸSਭS | ਕਿਲਵਿਖ | ਕਟਿ | ਵਿਕਾਰS | ਜਿਨਾਹਰਿ | ਹਰਿਨਾਮੁ | ਧਿਆਇਆ | ਜSਨS | ਨਾSਨਕ | ਤਿਨ੍ਹ | ਜੈਕਾ | ਰੁਤਿ | ਨ੍ਹਜੈ | ਕਾਰੁ | ਤਿਨ੍ਹ | ਜੈਕਾ |
| ਸ--- | | | | | | | | | | | | | | | |
| ਰੂSSS | | | | | | | | | | | | | | | |
| × | | | | 2 | | | | 0 | | | | 3 | | | |

### ਧਨਾਸਰੀ ਮਹਲਾ ੫ ਘਰੁ ੮ ਦੁਪਦੇ ੧ੴ ਸਤਿਗੁਰ ਪ੍ਰਸਾਦਿ॥ (੬੭੯)

ਸਿਮਰਉ ਸਿਮਰਿ ਸਿਮਰਿ ਸੁਖ ਪਾਵਉ ਸਾਸਿ ਸਾਸਿ ਸਮਾਲੇ॥ ਇਹ ਲੋਕਿ ਪਰਲੋਕਿ ਸੰਗਿ ਸਹਾਈ ਜਤ ਕਤ ਮੋਹਿ ਰਖਵਾਲੇ॥੧॥ ਗੁਰ ਕਾ ਬਚਨੁ ਬਸੈ ਜੀਅ ਨਾਲੇ॥ ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੇ॥੧॥ ਰਹਾਉ॥ ਨਿਰਧਨ ਕਉ ਧਨੁ ਅੰਧੁਲੇ ਕਉ ਟਿਕ ਮਾਤ ਦੂਧੁ ਜੈਸੇ ਬਾਲੇ॥ ਸਾਗਰ ਮਹਿ ਬੋਹਿਥੁ ਪਾਇਓ ਹਰਿ ਨਾਨਕ ਕਰੀ ਕ੍ਰਿਪਾ ਕਿਰਪਾਲੇ॥੨॥੧॥੩੨॥

ਪਦ ਅਰਥ:- ਸਾਸਿ ਸਾਸਿ-ਹਰੇਕ ਸਾਹ ਦੇ ਨਾਲ। ਸਮਾਲੇ-ਹਿਰਦੇ ਵਿੱਚ ਵਸਾ ਕੇ। ਸਹਾਈ-ਮਦਦਗਾਰ। ਤਸਕਰੁ- ਚੋਰ। ਭਾਹਿ-ਅੱਗ। ਜਾਲੇ- ਜਲਾਨਾ। ਅੰਧੁਲੇ-ਅੰਨੇ। ਟਿਕ-ਟੇਕ, ਆਸਰਾ। ਬਾਲੇ-ਬੱਚੇ। ਸਾਗਰ-ਸਮੁੰਦਰ। ਬੋਹਿਥੁ-ਜਹਾਜ।

### ਰਾਗੁ ਧਨਾਸਰੀ ਤੀਨ ਤਾਲ ਮਾਤਰਾਂ-16 ਮੱਧ ਲੈਅ

#### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਪ | ਨੁ | ਧ | ਪ | ਗੁ | ਗੁ | ਮ | ਪ |
| | | | | | | | | ਗੁ | ਰ | ਕਾ | S | ਬ | ਚ | ਨੁ | S |
| ਗੁ | ਗੁ | ਰਰ | ਸ | ਨੁ | - | ਸ | - | ਸ | ਸ | ਗੁ | ਮ | ਪ | - | ਮ | ਪ |
| ਬ | ਸੈ | ਜੀਅ | S | ਨਾ | S | ਲੇ | S | ਜ | ਲਿ | ਨ | ਹੀ | ਡੂ | S | ਬੈ | S |
| ਨੁਨੁ | ਨੁਨੁ | ਧ | ਪ | ਗੁ | ਮ | ਪ | - | ਪ | ਨੁ | ਸੰ | ਨੁ | ਧ | ਪ | ਮ | ਪ |
| ਤਸ | ਕਰੁ | ਨ | ਹੀ | ਲੇ | S | ਵੈ | S | ਭਾ | S | ਹਿ | ਨ | ਸਾ | S | ਕੈ | S |
| ਗੁ | - | ਮ | ਪ | ਗੁਮ | ਪਮ | ਗੁਗੁ | ਰਸ | | | | | | | | |
| ਜਾ | S | S | S | ਲੇS | SS | SS | SS | | | | | | | | |
| × | | | | 2 | | | | 0 | | | | 3 | | | |

| | 9 | 10 | 11 | 12 | 13 | 14 | 15 | 16 |
|---|---|---|---|---|---|---|---|---|
| ਅੰਤਰਾ | ਪ | ਪ | ਗੁਗੁ | ਮ | ਪ | ਪ | ਨੁ | - |
| | ਸਿ | ਮ | ਰਉ | S | ਸਿ | ਮ | ਰਿ | S |

## ਰਾਗੁ ਧਨਾਸਰੀ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਸਂ | ਸਂਸਂ | ਸਂ | ਸਂ | ਨੁ | - | ਸਂਸਂ | - | ਸਂ | ਗੁਂ | ਰਂ | ਸਂ | ਨੁ | ਧ | ਪ | - |
| ਸਿ | ਮਰਿ | ਸੁ | ਖ | ਪਾ | S | ਵਉ | S | ਸਾ | S | ਸਿ | S | ਸਾ | S | ਸਿ | S |
| ਪ | ਧ | ਮ | ਪ | ਗੁ | ਮਗੁ | ਰਸ | ਨੁਸ | | | | | | | | |
| ਸ | S | ਮਾ | S | ਲੇ | SS | SS | SS | | | | | | | | |
| × | | | | 2 | | | | 0 | | | | 3 | | | |

### ਤਾਨਾਂ ਤੇ ਤਿਹਾਈਆਂ:-

1) ਨੁਸ ਗੁਮ ਪ- ਮਪ ਗੁਗੁ ਰਸ ਨੁਨੁ ਸ- 2) ਨੁਸ ਗੁਮ ਪਨੁ ਧਪ ਮਪ ਗੁ- ਰਸ ਨੁਸ
3) ਸਗੁ ਮਪ ਗੁਮ ਪਨੁ ਧਪ ਮਪ ਗੁ- ਰਸ 4) ਸਗੁ ਮਪ ਗੁਮ ਪਨੁ ਸਂਨੁ ਧਪ ਮਗੁ ਰਸ
5) ਗੁਮ ਪਨੁ ਸਂਨੁ ਧਪ ਮਪ ਗੁ- ਰਸ ਨੁਸ 6) ਗੁਮ ਪਨੁ ਸਂਰਂ ਨੁਸਂ ਨੁਧ ਪ- ਮਗੁ ਰਸ
7) ਸਗੁ ਮਪ ਧਪ ਮਪ ਗੁਮ ਪਪ ਮਗੁ ਰਸ ਗੁਮ ਪਨੁ ਸਂਰਂ ਨੁਸਂ ਨੁਨੁ ਧਪ ਮਗੁ ਰਸ
8) ਸਗੁ ਮਪ ਗੁਮ ਪਨੁ ਮਪ ਨੁਸਂ ਪਨੁ ਸਂਗੁਂ ਰਂਸਂ ਨੁਸਂ ਨੁਨੁ ਧਪ ਮਗੁ ਮਪ ਗੁ- ਰਸ
9) ਗੁਮ ਪਨੁ ਧਪ ਮਪ ਗੁਮ ਪਨੁ ਸਂਨੁ ਧਪ ਗੁਮ ਪਨੁ ਸਗੁਂ ਰਂਸਂ ਨੁਧ ਪਪ ਮਗੁ ਰਸ

1) ਸੱਮ ਤੋਂ 'ਗੁ ਰ ਕਾ S' ਇਸ 4 ਮਾਤਰਾਂ ਦੇ ਟੁਕੜੇ ਨੂੰ ਤਿੰਨ ਵਾਰ ਗਾ ਕੇ 'ਬ ਚ ਨੁ S' ਨੂੰ ਜੋੜ ਕੇ ਸੱਮ ਤੇ ਆਉਣਾ ਹੈ।

2) ਅਸਥਾਈ ਦੇ ਸੱਮ ਤੋਂ ਦੁਗੁਨ ਲੈ ਕੇ ਪੂਰੀ ਅਸਥਾਈ ਗਾ ਕੇ ਨਾਲ ਹੀ ਨੌਵੀਂ ਤੋਂ 16ਵੀਂ ਮਾਤਰ ਦੇ ਟੁਕੜੇ ਨੂੰ ਤਿੰਨ ਵਾਰ ਦੁਗੁਨ ਵਿੱਚ ਗਾ ਕੇ ਸੱਮ ਤੇ ਆਉਣਾ ਹੈ।

3) ਸੱਮ ਤੋਂ 'ਬ ਚ ਨੁ S ਬ ਸੈ' 6 ਮਾਤਰਾਂ ਨੂੰ 2 ਵਾਰ ਬਰਾਬਰ ਦੀ ਲੈਅ ਵਿੱਚ ਗਾ ਕੇ ਤੀਜੀ ਵਾਰ ਬਸੈ ਤੇ ਸੱਮ ਹੈ।

4) 9ਵੀਂ ਤੋਂ 16ਵੀਂ ਮਾਤਰ ਤੱਕ ਦੇ ਟੁਕੜੇ ਨੂੰ ਤਿੰਨ ਵਾਰ ਬੰਦਸ਼ ਅਨੁਸਾਰ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ।

### ਧਨਾਸਰੀ ਮਹਲਾ ੯ (੬੮੫)

ਅਬ ਮੈ ਕਉਨੁ ਉਪਾਉ ਕਰਉ।। ਜਿਹ ਬਿਧਿ ਮਨ ਕੋ ਸੰਸਾ ਚੂਕੈ ਭਉ ਨਿਧਿ ਪਾਰਿ ਪਰਉ।।੧।। ਰਹਾਉ।। ਜਨਮੁ ਪਾਇ ਕਛੁ ਭਲੋ ਨ ਕੀਨੋ ਤਾ ਤੇ ਅਧਿਕ ਡਰਉ।। ਮਨ ਬਚ ਕ੍ਰਮ ਹਰਿ ਗੁਨ ਨਹੀ ਗਾਏ ਯਹ ਜੀਅ ਸੋਚ ਧਰਉ।।੧।। ਗੁਰਮਤਿ ਸੁਨਿ ਕਛੁ ਗਿਆਨੁ ਨ ਉਪਜਿਓ ਪਸੁ ਜਿਉ ਉਦਰੁ ਭਰਉ।। ਕਹੁ ਨਾਨਕ ਪ੍ਰਭ ਬਿਰਦੁ ਪਛਾਨਉ ਤਬ ਹਉ ਪਤਿਤ ਤਰਉ।।੨।।੪।।੯।।੯।।੧੩।।੫੮।।੪।।੯੩।।

ਪਦ ਅਰਥ:- ਉਪਾਉ- ਜਤਨ। ਸੰਸਾ- ਸਹਮ। ਚੂਕੈ-ਮੁੱਕ ਜਾਏ। ਭਉ ਨਿਧਿ-ਸੰਸਾਰ ਸਮੁੰਦਰ। ਪਰਉ- ਲੰਘ ਜਾਵਾਂ। ਪਾਇ- ਪ੍ਰਾਪਤ ਕਰਕੇ। ਅਧਿਕ- ਬਹੁਤ ਜ਼ਿਆਦਾ। ਮਨ- ਮਨ ਦੇ ਰਾਹੀਂ। ਬਚ- ਬਚਨਾਂ ਦੇ ਰਾਹੀਂ। ਕ੍ਰਮ- ਕਰਮ ਨਾਲ, ਕੰਮ ਰਾਹੀਂ। ਪਸੁ-ਪਸ਼ੂ। ਉਦਰੁ- ਪੇਟ। ਪਤਿਤ-ਵਿਕਾਰਾਂ ਵਿੱਚ ਡਿੱਗਾ ਹੋਇਆ।

### ਰਾਗੁ ਧਨਾਸਰੀ ਤੀਨ ਤਾਲ ਮਾਤਰਾਂ-16 ਮੱਧ ਲੈਅ

#### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਪਮ | ਗੁਮ | ਪਨੁ | ਧਪ | ਗੁਗੁ | ਸ | ਗੁ | ਮ |
| | | | | | | | | ਅS | ਬS | ਮੈS | SS | ਕਉ | S | ਨੁ | S |
| ਪ | ਪ | ਮ | ਪ | ਗੁ | - | ਰਰ | ਸ | ਨ਼ੁ | ਨ਼ੁ | ਸ | ਗੁ | ਰ | ਰ | ਸ | - |
| ਉ | ਪਾ | ਉ | S | ਕ | S | ਰਉ | S | ਜਿ | ਹ | ਬਿ | ਧਿ | ਮ | ਨ | ਕੋ | S |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਸ | - | ਗੁ | ਮ | ਪ | - | ਮ | ਪ | ਪਪ | ਨੁ | ਸੰ | ਸੰ | ਨੁ | ਧ | ਪ | - |
| ਸੰ | S | ਸਾ | S | ਚੂ | S | ਕੈ | S | ਭਉ | S | ਨਿ | ਧਿ | ਪਾ | S | ਰਿ | S |
| ਗੁ | - | ਮਮ | ਪ | ਗੁ | ਗੁ | ਰਸ | ਨੁਸ | | | | | | | | |
| ਪ | S | ਰਉ | S | S | S | SS | SS | | | | | | | | |
| × | | | | 2 | | | | 0 | | | | 3 | | | |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | ਅੰਤਰਾ | | ਪ | ਪ | ਗੁ | ਮ | ਪ | ਨੁ | ਸੰ | ਸੰ |
| | | | | | | | | ਜ | ਨ | ਮੁ | S | ਪਾ | ਇ | ਕ | ਛੁ |
| ਪ | ਨੁ | ਸੰ | ਗੁੰ | ਰੰ | - | ਸੰ | - | ਪ | ਨੁ | ਸੰ | - | ਨੁ | ਧ | ਪ | - |
| ਭ | ਲੋ | ਨ | S | ਕੀ | S | ਨੋ | S | ਤਾ | S | ਤੇ | S | ਅ | ਧਿ | ਕ | S |
| ਗੁ | - | ਮਮ | ਪ | ਗੁਮ | ਪਮ | ਗੁਰ | ਸ | | | | | | | | |
| ਛ | S | ਰਉ | S | SS | SS | SS | S | | | | | | | | |
| × | | | | 2 | | | | 0 | | | | 3 | | | |

## ਧਨਾਸਰੀ ਮਹਲਾ ੪ (੬੬੮)

ਹਰਿ ਹਰਿ ਬੂੰਦ ਭਏ ਹਰਿ ਸੁਆਮੀ ਹਮ ਚਾਤ੍ਰਿਕ ਬਿਲਲ ਬਿਲਲਾਤੀ॥ ਹਰਿ ਹਰਿ ਕ੍ਰਿਪਾ ਕਰਹੁ ਪ੍ਰਭ ਅਪਨੀ ਮੁਖਿ ਦੇਵਹੁ ਹਰਿ ਨਿਮਖਾਤੀ॥੧॥ ਹਰਿ ਬਿਨੁ ਰਹਿ ਨ ਸਕਉ ਇਕ ਰਾਤੀ॥ ਜਿਉ ਬਿਨੁ ਅਮਲੈ ਅਮਲੀ ਮਰਿ ਜਾਈ ਹੈ ਤਿਉ ਹਰਿ ਬਿਨੁ ਹਮ ਮਰਿ ਜਾਤੀ॥ ਰਹਾਉ॥ ਤੁਮ ਹਰਿ ਸਰਵਰ ਅਤਿ ਅਗਾਹ ਹਮ ਲਹਿ ਨ ਸਕਹਿ ਅੰਤੁ ਮਾਤੀ॥ ਤੂ ਪਰੈ ਪਰੈ ਅਪਰੰਪਰੁ ਸੁਆਮੀ ਮਿਤਿ ਜਾਨਹੁ ਆਪਨ ਗਾਤੀ॥੨॥ ਹਰਿ ਕੇ ਸੰਤ ਜਨਾ ਹਰਿ ਜਪਿਓ ਗੁਰ ਰੰਗਿ ਚਲੂਲੈ ਰਾਤੀ॥ ਹਰਿ ਹਰਿ ਭਗਤਿ ਬਨੀ ਅਤਿ ਸੋਭਾ ਹਰਿ ਜਪਿਓ ਊਤਮ ਪਾਤੀ॥੩॥ ਆਪੇ ਠਾਕੁਰੁ ਆਪੇ ਸੇਵਕੁ ਆਪਿ ਬਨਾਵੈ ਭਾਤੀ॥ ਨਾਨਕੁ ਜਨੁ ਤੁਮਰੀ ਸਰਣਾਈ ਹਰਿ ਰਾਖਹੁ ਲਾਜ ਭਗਾਤੀ॥੪॥੫॥

ਪਦ ਅਰਥ:- ਬੂੰਦ-ਵਰਖਾ ਦੀ ਬੂੰਦ, ਭਾਵ ਨਾਮ- ਬੂੰਦ। ਚਾਤ੍ਰਿਕ- ਪਪੀਹਾ। ਬਿਲਲ ਬਿਲਲਾਤੀ- ਤਰਲੇ ਲੈਂਦਾ। ਰਾਤੀ- ਰੱਤੀ ਭਰ ਸਮੇਂ ਲਈ। ਸਰਵਰ- ਸਮੁੰਦਰ। ਅਤਿ ਅਗਾਹ- ਬਹੁਤ ਡੂੰਘਾ। ਮਾਤੀ- ਰਤਾ ਭਰ, ਮਾਤ੍ਰਾ ਭਰ। ਅਪਰੰਪਰੁ- ਪਰੇ ਤੋਂ ਪਰੇ। ਮਿਤਿ- ਮਾਪ। ਗਾਤੀ- ਗਤਿ। ਰੰਗਿ ਚਲੂਲੈ- ਗੂੜ੍ਹੇ ਰੰਗ ਵਿੱਚ। ਰਾਤੀ- ਰੰਗੇ ਜਾਂਦੇ ਹਨ। ਪਾਤੀ-ਪਤਿ, ਇੱਜ਼ਤ। ਠਾਕੁਰੁ- ਮਾਲਕ। ਭਾਤੀ- ਵਿਓਂਤ ਢੰਗ। ਭਗਾਤੀ- ਭਗਤਾਂ ਦੀ।

## ਰਾਗੁ ਧਨਾਸਰੀ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | ਰ | ਨੁ | ਸ | ਗੁ | ਮ |
| | | | | | | | | | | | ਹ | ਰਿ | ਬਿ | S | ਨੁ |
| ਪ | ਨੁ | ਧ | ਪ | ਗੁ | ਗੁਗੁ | ਮ | ਪ | ਗੁ | ਰ | ਸ | ਨੁ | ਸ | ਗੁ | - | ਮ |
| ਰ | ਹਿ | ਨ | S | ਸ | ਕਉ | ਇ | ਕ | ਰਾ | S | ਤੀ | ਜਿ | ਉ | ਬਿ | S | ਨੁ |
| ਪ | ਪ | ਮ | ਪ | ਗੁਗੁ | ਗੁ | ਮ | ਪ | ਨੁ | ਧ | ਪ | ਗੁ | ਮ | ਪ | - | ਨੁ |
| ਅ | ਮ | ਲੈ | S | ਅਮ | ਲੀ | ਮ | ਰਿ | ਜਾ | ਈ | ਹੈ | ਤਿ | ਉ | ਹ | S | ਰਿ |
| ਸੰ | - | ਨੁ | ਸੰ | ਨੁ | ਧ | ਪ | ਮਪ | ਗੁ | ਰ | ਸ | | | | | |
| ਬਿ | S | ਨੁ | S | ਹ | ਮ | ਮ | ਰਿS | ਜਾ | S | ਤੀ | | | | | |
| × | | | | 2 | | | | 0 | | | | 3 | | | |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | ਅੰਤਰਾ | | | ਪ | ਪ | ਗੁ | - | ਮ |
| | | | | | | | | | | | ਹ | ਰਿ | ਹ | S | ਰਿ |
| ਪ | - | ਨੁ | - | ਸੰ | ਸੰ | ਸੰ | ਸੰ | ਨੁਨੁ | - | ਸੰ | ਪ | ਨੁ | ਸੰ | ਸੰਸੰ | ਗੁੰ |
| ਬੂੰ | S | ਦ | S | ਭ | ਏ | ਹ | ਰਿ | ਸੁਆ | S | ਮੀ | ਹ | ਮ | ਚਾ | ਤ੍ਰਿ | ਕ |
| ਰੰ | ਸੰ | ਨੁ | ਸੰ | ਨੁ | ਧ | ਪ | ਮਪ | ਗੁਗੁ | ਰਸ | ਨੁਸ | | | | | |
| ਬਿ | ਲ | ਲ | S | ਬਿ | ਲ | ਲਾ | SS | ਤੀS | SS | SS | | | | | |
| × | · | | | 2 | | | | 0 | | | | 3 | | | |

## (ਤ੍ਵ ਪ੍ਰਸਾਦਿ।। ਕਬਿੱਤ) ਅਕਾਲ ਉਸਤਤ ਪਾਤਸ਼ਾਹੀ ੧੦

ਜੈਸੇ ਏਕ ਸ੍ਵਾਂਗੀ, ਕਹੂੰ ਜੋਗੀਆ ਬੈਰਾਗੀ ਬਨੈ ਕਬਹੂੰ ਸਨਿਆਸ ਭੇਸ ਬਨ ਕੈ ਦਿਖਾਵਈ। ਕਹੂੰ ਪਉਨਹਾਰੀ ਕਹੂੰ ਬੈਠੇ ਲਾਇ ਤਾਰੀ ਕਹੂੰ ਲੋਭ ਕੀ ਖੁਮਾਰੀ ਸੌਂ ਅਨੇਕ ਗੁਨ ਗਾਵਈ। ਕਹੂੰ ਬ੍ਰਹਮਚਾਰੀ ਕਹੂੰ ਹਾਥ ਪੈ ਲਗਾਵੈ ਬਾਰੀ ਕਹੂੰ ਡੰਡ ਧਾਰੀ ਹੁਇ ਕੈ ਲੋਗਨ ਭ੍ਰਮਾਵਈ।। ਕਾਮਨਾ ਅਧੀਨ ਪਰਿਓ ਨਾਚਤ ਹੈ ਨਾਚਨ ਸੋਂ ਗਿਆਨ ਕੇ ਬਿਹੀਨ ਕੈਸੇ ਬ੍ਰਹਮ ਲੋਕ ਪਾਵਈ।।੧੨।।੮੨।।

ਪਦ ਅਰਥ:- ਸ੍ਵਾਂਗੀ- ਬਹੁਰੂਪੀਆ। ਤਾਰੀ-ਤਾੜੀ, ਸਮਾਧੀ। ਖੁਮਾਰੀ-ਮਸਤੀ। ਬਾਰੀ-ਵਾੜੀ, ਖੇਤੀ। ਡੰਡ ਧਾਰੀ-ਡੰਡਾ ਰੱਖਣ ਵਾਲੇ ਸੰਨਿਆਸੀ। ਕਾਮਨਾ- ਦੁਨੀਆਵੀ ਖ਼ਾਹਿਸ਼ਾਂ। ਅਧੀਨ- ਵੱਸ ਹੋ ਕੇ। ਨਾਚਨ-ਨੱਚਨ ਵਾਲੇ, ਰਾਸ ਧਾਰੀਏ। ਬ੍ਰਹਮ ਲੋਕ- ਸੱਚ ਖੰਡ, ਅਕਾਲ ਪੁਰਖ ਦਾ ਦੇਸ਼, ਬੈਕੁੰਠ।

## ਰਾਗੁ ਧਨਾਸਰੀ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਪਨੁ | ਸੰਨੁ | ਧ | ਪ | ਮ | ਪ | ਗੁ | ਮ |
| | | | | | | | | ਗਿਆ | ਨS | ਕੇ | ਬਿ | ਹੀ | ਨ. | ਕੈ | ਸੇ |
| ਪਪ | ਪ | ਮ | ਪ | ਗੁ | ਗੁ | ਰ | ਸ | ਸ | ਰ | ਨੁ | ਸ | ਗੁ | ਗੁ | ਰਰ | ਸ |
| ਬ੍ਰਹ | ਮ | ਲੋ | ਕ | ਪਾ | ਵ | ਈ | S | ਕਾ | ਮ | ਨਾ | ਅ | ਧੀ | ਨ | ਪਰਿ | ਓ |
| ਸੰ | ਨੁ | ਧ | ਪ | ਮਪ | ਮਗੁ | ਰਸ | ਨੁਸ | | | | | | | | |
| ਨਾ | ਚ | ਤ | ਹੈ | ਨਾS | ਚS | ਨS | ਸੋਂS | | | | | | | | |
| × | | | | 2 | | | | 0 | | | | 3 | | | |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | ਅੰਤਰਾ | | ਪ | ਨੁ | ਧ | ਪ | ਗੁਗੁ | ਮ | ਪ | ਨੁਨੁ |
| | | | | | | | | ਜੈ | ਸੇ | ਏ | ਕ | ਸ੍ਵਾਂ | ਗੀ | S | ਕਹੂੰ |
| ਸੰ | ਸੰ | ਸੰ | ਰੰ | ਨੁ | ਨੁ | ਸੰ | ਸੰ | ਸੰਸੰ | ਗੁੰ | ਰੰ | ਸੰ | ਨੁ | ਧ | ਪ | ਪ |
| ਜੋ | ਗੀ | ਆ | ਬੈ | ਰਾ | ਗੀ | ਬ | ਨੈ | ਕਬ | ਹੂੰ | ਸ | ਨਿ | ਆ | ਸ | ਭੇ | ਸ |
| ਸ | ਗੁ | ਮ | ਪ | ਗੁ | ਗੁ | ਰ | ਸ | | | | | | | | |
| ਬ | ਨ | ਕੈ | ਦਿ | ਖਾ | ਵ | ਈ | S | | | | | | | | |
| × | | | | 2 | | | | 0 | | | | 3 | | | |

## ਧਨਾਸਰੀ ਮਹਲਾ ੧ (੬੬੦-੬੧)

ਹਮ ਆਦਮੀ ਹਾਂ ਇਕ ਦਮੀ ਮੁਹਲਤਿ ਮੁਹਤੁ ਨ ਜਾਣਾ।। ਨਾਨਕੁ ਬਿਨਵੈ ਤਿਸੈ ਸਰੇਵਹੁ ਜਾ ਕੇ ਜੀਅ

ਪਰਾਣਾ॥੧॥ ਅੰਧੇ ਜੀਵਨਾ ਵੀਚਾਰਿ ਦੇਖਿ ਕੇਤੇ ਕੇ ਦਿਨਾ॥੧॥ ਰਹਾਉ॥ ਸਾਸੁ ਮਾਸੁ ਸਭੁ ਜੀਉ ਤੁਮਾਰਾ ਤੂ ਮੈ ਖਰਾ ਪਿਆਰਾ॥ ਨਾਨਕੁ ਸਾਇਰੁ ਏਵ ਕਹਤੁ ਹੈ ਸਚੇ ਪਰਵਦਗਾਰਾ॥੨॥ ਜੇ ਤੂ ਕਿਸੈ ਨ ਦੇਹੀ ਮੇਰੇ ਸਾਹਿਬਾ ਕਿਆ ਕੋ ਕਢੈ ਗਹਣਾ॥ ਨਾਨਕੁ ਬਿਨਵੈ ਸੋ ਕਿਛੁ ਪਾਈਐ ਪੁਰਬਿ ਲਿਖੇ ਕਾ ਲਹਣਾ॥੩॥ ਨਾਮੁ ਖਸਮ ਕਾ ਚਿਤਿ ਨ ਕੀਆ ਕਪਟੀ ਕਪਟੁ ਕਮਾਣਾ॥ ਜਮ ਦੁਆਰਿ ਜਾ ਪਕੜਿ ਚਲਾਇਆ ਤਾ ਚਲਦਾ ਪਛੁਤਾਣਾ॥੪॥ ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ॥ ਭਾਲਿ ਰਹੇ ਹਮ ਰਹਣੁ ਨ ਪਾਇਆ ਜੀਵਤਿਆ ਮਰਿ ਰਹੀਐ॥੫॥੨॥

ਪਦ ਅਰਥ:- ਦਮੀ-ਸੁਆਸ, ਸਾਹ। ਮੁਹਲਤਿ- ਮਿਆਦ। ਮੁਹਤੁ- (ਮੌਤ ਦਾ) ਸਮਾਂ। ਸਰੇਵਹੁ- ਸਿਮਰੋ। ਜੀਅ ਪਰਾਣਾ- ਜਿੰਦ ਤੇ ਪ੍ਰਾਣ। ਸਾਸੁ-ਸਾਹ, ਸੁਆਸ। ਮਾਸੁ- ਸਰੀਰ। ਜੀਉ-ਜਿੰਦ। ਖਰਾ- ਬਹੁਤ। ਸਾਇਰੁ- ਕਵੀ, ਢਾਢੀ। ਕਢੈ-ਪੇਸ਼ ਕਰੇ। ਗਹਣਾ- ਵੱਟੇ ਵਿੱਚ ਦੇਣ ਵਾਲੀ ਕੋਈ ਚੀਜ਼। ਪੁਰਬਿ ਲਿਖੇ-ਪੂਰਬਲੇ ਕੀਤੇ ਕਰਮਾਂ ਅਨੁਸਾਰ। ਲਹਣਾ-ਮਿਲਣ-ਜੋਗ ਚੀਜ਼। ਕਪਟੀ- ਛਲੀ ਮਨੁੱਖ। ਕਪਟੁ -ਛਲ। ਕਮਾਣਾ- ਕਮਾਉਂਦਾ ਹੈ। ਜਮ ਦੁਆਰਿ- ਜਮ ਦੇ ਦਰ ਤੇ। ਚਲਾਇਆ- ਤੋਰਿਆ ਗਿਆ। ਮਰਿ- (ਦੁਨੀਆਂ ਦੀਆਂ ਵਾਸ਼ਨਾਂ ਵੱਲੋਂ) ਮਰ ਕੇ।

## ਰਾਗੁ ਧਨਾਸਰੀ ਸੂਲ ਤਾਲ ਮਾਤਰਾਂ-10 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਮ | ਪ | ਗੁ | ਗੁ | ਮ | ਪ | ਗੁ | ਰ | ਨੁ | ਸ |
| ਅੰ | ਧੇ | ਜੀ | ਵ | ਨਾ | ऽ | ਵੀ | ऽ | ਚਾ | ਰਿ |
| ਗੁ | ਮ | ਪ | ਨੁ | ਧ | ਪ | ਗੁ | ਮਪ | ਮਗੁ | ਰਸ |
| ਦੇ | ਖਿ | ਕੇ | ऽ | ਤੇ | ऽ | ਕੇ | ऽऽ | ਦਿऽ | ਨਾऽ |
| × | | 0 | | 2 | | 3 | | 0 | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਪ | ਪ | ਗੁ | ਮ | ਪ | ਨੁ | ਸੰ | ਸੰ | ਨੁ | ਸੰ |
| ਹ | ਮ | ਆ | ਦ | ਮੀ | ਹਾਂ | ਇ | ਕ | ਦ | ਮੀ |
| ਪ | ਨੁ | ਸੰ | ਸੰ | ਰੰਰੰ | ਸੰ | ਨੁ | - | ਧ | ਪ |
| ਮੁ | ਹ | ਲ | ਤਿ | ਮੁਹ | ਤੁ | ਨ | ऽ | ਜਾ | ਣਾ |
| × | | 0 | | 2 | | 3 | | 0 | |

ਤਾਨਾਂ ਤੇ ਤਿਹਾਈਆਂ:-

| | | | | | | | | | | |
|---|---|---|---|---|---|---|---|---|---|---|
| 1) | ਸਗੁ | ਮਪ | ਗੁਮ | ਪਨੁ | ਪਨੁ | ਸੰਨੁ | ਧਪ | ਮਪ | ਗੁ- | ਰਸ |
| 2) | ਸਗੁ | ਮਪ | ਮਗੁ | ਰਸ | ਗੁਮ | ਪਨੁ | ਧਪ | ਮਪ | ਮਗੁ | ਰਸ |
| 3) | ਗੁਮ | ਪਨੁ | ਸੰਗੁੰ | ਰੰਸੰ | ਨੁਸੰ | ਨੁਧ | ਪ- | ਮਪ | ਗੁ- | ਰਸ |

1) ਤੀਜੀ ਮਾਤਰ ਤੋਂ | ਗੁ ਮਪ / ਜੀ ਵਨਾ | ਇਹ 2 ਮਾਤਰਾਂ ਦਾ ਟੁਕੜਾ ਲੈ ਕੇ ਇੱਕ ਮਾਤਰ ਬਿਸਰਾਮ ਫਿਰ ਟੁਕੜਾ ਤੇ ਬਿਸਰਾਮ ਤੀਜੀ ਵਾਰ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

2) 7ਵੀਂ ਮਾਤਰ ਤੋਂ 10ਵੀਂ ਮਾਤਰ ਤੱਕ ਦੇ ਟੁਕੜੇ ਨੂੰ ਬੰਦਸ਼ ਅਨੁਸਾਰ ਗਾ ਕੇ ਇੱਕ ਮਾਤਰ ਬਿਸਰਾਮ ਫਿਰ ਇਹੀ ਟੁਕੜਾ ਫਿਰ ਬਿਸਰਾਮ ਤੀਜੀ ਵਾਰ ਇਹ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

| | | |
|---|---|---|
| 3) ਤੀਜੀ ਮਾਤਰ ਤੋਂ ਇਹ | ਗੁ ਗੁ ਮ ਪ ਗੁ ਰਸ<br>ਜੀ ਵ ਨਾ ਵੀ ਚਾ ਰਿS | 6 ਮਾਤਰਾਂ ਦਾ ਟੁਕੜਾ ਤਿੰਨ ਵਾਰ ਲੈ ਕੇ ਸੱਮ ਤੇ ਸਮਾਪਤ ਕਰਨਾ ਹੈ। |

**ਧਨਾਸਰੀ ਮਹਲਾ ੧ ਘਰੁ ੩ ੧ਓ ਸਤਿਗੁਰ ਪ੍ਰਸਾਦਿ।। (੬੬੨-੬੩)**

**ਕਾਲੁ ਨਾਹੀ ਜੋਗੁ ਨਾਹੀ ਨਾਹੀ ਸਤ ਕਾ ਢਬੁ।। ਥਾਨਸਟ ਜਗ ਭਰਿਸਟ ਹੋਏ ਡੂਬਤਾ ਇਵ ਜਗੁ।।੧।। ਕਲ ਮਹਿ ਰਾਮ ਨਾਮੁ ਸਾਰੁ।। ਅਖੀ ਤ ਮੀਟਹਿ ਨਾਕ ਪਕੜਹਿ ਠਗਣ ਕਉ ਸੰਸਾਰੁ।।੧।। ਰਹਾਉ।। ਆਂਟ ਸੇਤੀ ਨਾਕੁ ਪਕੜਹਿ ਸੂਝਤੇ ਤਿਨਿ ਲੋਅ।। ਮਗਰ ਪਾਛੈ ਕਛੁ ਨ ਸੂਝੈ ਏਹੁ ਪਦਮੁ ਅਲੋਅ।।੨।। ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ। ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ।।੩।। ਅਸਟ ਸਾਜ ਸਾਜਿ ਪੁਰਾਣ ਸੋਧਹਿ ਕਰਹਿ ਬੇਦ ਅਭਿਆਸੁ।। ਬਿਨੁ ਨਾਮ ਹਰਿ ਕੇ ਮੁਕਤਿ ਨਾਹੀ ਕਹੈ ਨਾਨਕੁ ਦਾਸੁ।।੪।।੧।।੬।।੮।।**

ਪਦ ਅਰਥ:- ਕਾਲੁ-ਸਮਾਂ। ਜੋਗੁ- ਮਿਲਾਪ। ਸਤ-ਉੱਚਾ ਆਚਰਨ। ਢਬੁ-ਤਰੀਕਾ। ਥਾਨਸਟ- ਪਵਿੱਤ੍ਰ ਹਿਰਦੇ। ਭਰਿਸਟ-ਗੰਦੇ। ਕਲ ਮਹਿ- ਸੰਸਾਰ ਵਿੱਚ। ਸਾਰੁ- ਸ੍ਰੇਸ਼ਟ। ਆਂਟ-ਅੰਗੂਠਾ ਤੇ ਨਾਲ ਦੀਆਂ ਦੋ ਉਂਗਲਾਂ। ਤਿਨਿ ਲੋਅ- ਤਿੰਨ ਲੋਕ। ਮਗਰ- ਪਿੱਠ। ਪਦਮੁ- ਪਦਮ ਆਸਨ। ਅਲੋਅ- ਅਚਰਜ। ਮਲੇਛ ਭਾਖਿਆ- ਉਹ ਬੋਲੀ ਜੋ ਸਮਝ ਵਿੱਚ ਨਾ ਆਵੇ। ਗਹੀ- ਗ੍ਰਹਣ ਕੀਤੀ। ਇਕ ਵਰਨ- ਇਕੋ ਕਿਸਮ ਦੀ। ਗਤਿ-ਮਰਯਾਦਾ। ਅਸਟ ਸਾਜ- ਅਸ਼ਟਾਧਿਆਈ ਆਦਿਕ ਗ੍ਰੰਥ। ਸਾਜਿ-ਰਚ ਕੇ। ਸੋਧਹਿ- ਵਿਚਾਰਦੇ ਹਨ। ਮੁਕਤਿ-ਵਿਕਾਰਾਂ ਤੋਂ ਛੁਟਕਾਰਾ।

## ਰਾਗੁ ਧਨਾਸਰੀ ਏਕ ਤਾਲ ਮਾਤਰਾਂ-12 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਪ | ਨੁ | ਧਧ | ਪ | ਗੁ | ਮ | ਪ | ਮ | ਪ | ਗੁ | ਰਸ | ਨੁਸ |
| ਕ | ਲ | ਮਹਿ | ਰਾ | S | ਮ | ਨਾ | S | ਮੁ | ਸਾ | SS | ਰੁS |
| ਨ਼ੁ | ਸ | ਸ | ਗੁ | ਰਰ | ਸ | ਗੁ | ਮ | ਪ | ਨੁ | ਧ | ਪਪ |
| ਅ | ਖੀ | ਤ | ਮੀ | ਟਹਿ | S | ਨਾ | S | ਕ | ਪ | ਕ | ੜਹਿ |
| ਪ | ਨੁ | ਸੰ | ਨੁਨੁ | ਧ | ਪ | ਗੁ | ਮ | ਪ | ਗੁ | ਮਗੁ | ਰਸ |
| ਠ | ਗ | ਣ | ਕਉ | S | S | ਸੰ | ਸਾ | S | ਰੁ | SS | SS |
| × | | 0 | | 2 | | 0 | | 3 | | 4 | |

### ਅੰਤਰਾ

| | | | | | | | | | | | |
|---|---|---|---|---|---|---|---|---|---|---|---|
| ਪ | ਗੁ | ਮ | ਪ | ਨੁ | ਨੁ | ਸੰ | - | ਸੰ | ਨੁ | ਸੰ | ਸੰ |
| ਕਾ | S | ਲੁ | ਨਾ | S | ਹੀ | ਜੋ | S | ਗੁ | ਨਾ | S | ਹੀ |
| ਪ | ਨੁ | ਸੰ | ਗੁੰ | ਰੰ | ਸੰ | ਨੁ | - | ਸੰ | ਨੁ | ਧ | ਪ |
| ਨਾ | S | ਹੀ | ਸ | ਤ | ਕਾ | ਢ | S | S | ਬੁ | S | S |
| ਪ | ਗੁ | ਮਮ | ਪ | ਨੁ | ਨੁ | ਸੰ | ਨੁਨੁ | ਸੰ | ਨੁ | ਸੰ | ਸੰ |
| ਥਾ | ਨ | ਸਟ | ਜ | S | ਗ | ਭ | ਰਿਸ | ਟ | ਹੋ | S | ਏ |
| ਸੰ | ਨੁ | ਸੰ | ਨੁ | ਧ | ਪ | ਗੁ | ਮ | ਪ | ਗੁ | ਰ | ਸ |
| ਡੂ | S | ਬ | ਤਾ | S | S | ਇ | S | ਵ | ਜ | S | ਗੁ |
| × | | 0 | | 2 | | 0 | | 3 | | 4 | |

ਤਾਨਾਂ ਤੇ ਤਿਹਾਈਆਂ:-

| | | | | | | | | | | | | |
|---|---|---|---|---|---|---|---|---|---|---|---|---|
| 1) | ਸਗੁ | ਮਪ | ਮਗੁ | ਰਸ | ਗੁਮ | ਪਨੁ | ਧਪ | ਮਪ | ਸੰਨੁ | ਧਪ | ਮਗੁ | ਰਸ |
| 2) | ਗੁਮ | ਪਨੁ | ਧਪ | ਮਪ | ਗੁਮ | ਪਨੁ | ਸੰਰੰ | ਸੰਨੁ | ਧਪ | ਮਪ | ਗੁ- | ਰਸ |
| 3) | ਮਪ | ਗੁਮ | ਪਨੁ | ਧਪ | ਪਨੁ | ਸੰਗੁੰ | ਰੰਸੰ | ਨੁਸੰ | ਨੁਧ | ਪ- | ਮਗੁ | ਰਸ |

1) ਪਹਿਲੀ ਮਾਤਰ ਤੋਂ | ਪ ਨੁ ਧ ਪ | ਇਸ 4 ਮਾਤਰਾਂ ਦੇ ਟੁਕੜੇ ਨੂੰ ਤਿੰਨ ਵਾਰ ਗਾ ਕੇ
| ਕ ਲ ਮ ਹਿ | ਸੱਮ ਤੇ ਆਉਣਾ ਹੈ।

2) ਪਹਿਲੀ ਮਾਤਰ ਤੋਂ 6ਵੀਂ ਮਾਤਰ ਤੱਕ ਗਾ ਕੇ ਫਿਰ ਚੌਥੀ ਮਾਤਰ ਤੋਂ 6ਵੀਂ ਮਾਤਰ ਤੱਕ ਦੇ ਤਿੰਨ ਮਾਤਰਾਂ ਦੇ ਟੁਕੜੇ ਨੂੰ 2ਵਾਰ ਹੋਰ ਗਾ ਕੇ ਸੱਮ ਤੇ ਆਉਣਾ ਹੈ।

3) 7ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ ਬਰਾਬਰ ਦੀ ਲੈਅ ਵਿੱਚ ਤਿੰਨ ਵਾਰ ਗਾ ਕੇ ਸਮਾਪਤ ਕਰਨਾ ਹੈ।

## ਧਨਾਸਰੀ ਮਹਲਾ ੫ (੬੭੩-੭੪)

ਤੁਮ ਦਾਤੇ ਠਾਕੁਰ ਪ੍ਰਤਿਪਾਲਕ ਨਾਇਕ ਖਸਮ ਹਮਾਰੇ॥ ਨਿਮਖ ਨਿਮਖ ਤੁਮ ਹੀ ਪ੍ਰਤਿਪਾਲਹੁ ਹਮ ਬਾਰਿਕ ਤੁਮਰੇ ਧਾਰੇ॥੧॥ ਜਿਹਵਾ ਏਕ ਕਵਨ ਗੁਨ ਕਹੀਐ॥ ਬੇਸੁਮਾਰ ਬੇਅੰਤ ਸੁਆਮੀ ਤੇਰੋ ਅੰਤੁ ਨ ਕਿਨ ਹੀ ਲਹੀਐ॥੧॥ ਰਹਾਉ॥ ਕੋਟਿ ਪਰਾਧ ਹਮਾਰੇ ਖੰਡਹੁ ਅਨਿਕ ਬਿਧੀ ਸਮਝਾਵਹੁ॥ ਹਮ ਅਗਿਆਨ ਅਲਪ ਮਤਿ ਥੋਰੀ ਤੁਮ ਆਪਨ ਬਿਰਦੁ ਰਖਾਵਹੁ॥੨॥ ਤੁਮਰੀ ਸਰਣਿ ਤੁਮਾਰੀ ਆਸਾ ਤੁਮ ਹੀ ਸਜਨ ਸੁਹੇਲੇ॥ ਰਾਖਹੁ ਰਾਖਨਹਾਰ ਦਇਆਲਾ ਨਾਨਕ ਘਰ ਕੇ ਗੋਲੇ॥੩॥੧੨॥

ਪਦ ਅਰਥ:- ਨਾਇਕ- ਆਗੂ। ਨਿਮਖ- ਛਿਨ। ਤੁਮਰੇ ਧਾਰੇ- ਤੇਰੇ ਆਸਰੇ। ਕੋਟਿ- ਕ੍ਰੋੜਾਂ। ਖੰਡਹੁ-ਨਾਸ ਕਰਦੇ ਹੋ। ਬਿਧੀ-ਤਰੀਕਿਆਂ ਨਾਲ। ਅਲਪ-ਥੋੜੀ। ਸੁਹੇਲੇ- ਸੁੱਖ ਦੇਣ ਵਾਲੇ। ਗੋਲੇ-ਗੁਲਾਮ।

## ਰਾਗੁ ਧਨਾਸਰੀ ਆੜਾ ਚਾਰ ਤਾਲ ਮਾਤਰਾਂ-14 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਪ | ਨੁ | ਧ | ਪ | ਗੁ | ਮ | ਪ | ਪਪ | ਮ | ਪ | ਗੁ | ਗੁ | ਰ | ਸ |
| ਜਿ | ਹ | ਵਾ | ਏ | ऽ | ਕ | ਕ | ਵਨ | ਗੁ | ਨ | ਕ | ਹੀ | ਐ | ऽ |
| ਨੁ | ਸ | ਗੁ | ਰ | - | ਸ | ਗੁ | ਮ | ਪ | ਨੁ | ਧ | - | ਪ | - |
| ਬੇ | ऽ | ਸੁ | ਮਾ | ऽ | ਰ | ਬੇ | ਅੰ | ਤ | ਸੁ | ਆ | ऽ | ਮੀ | ऽ |
| ਪ | ਨੁ | ਸੰ | ਰੰ | ਨੁ | ਸੰ | ਨੁ | ਧ | ਪ | ਮਪ | ਗੁ | ਗੁ | ਰ | ਸ |
| ਤੇ | ऽ | ਰੋ | ਅੰ | ਤੁ | ਨ | ਕਿ | ਨ | ਹੀ | ऽऽ | ਲ | ਹੀ | ਐ | ऽ |
| × | | 2 | | 0 | | 3 | | 0 | | 4 | | 0 | |

### ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| ਪ | ਗੁ | ਮ | ਪ | ਨੁ | - | ਸੰ | ਸੰਸੰ | ਨੁਨੁ | ਸੰ | ਪ | ਨੁ | ਸੰ | ਸੰ |
| ਤੁ | ਮ | ऽ | ਦਾ | ਤੇ | ऽ | ਠਾ | ਕੁਰ | ਪ੍ਰ | ਤਿ | ਪਾ | ऽ | ਲ | ਕ |
| ਗੁੰ | ਰੰ | ਸੰ | ਨੁ | ਧ | ਪ | ਪ | ਨੁ | ਧ | ਪ | ਗੁ | - | ਰ | ਸ |
| ਨਾ | ਇ | ਕ | ਖ | ਸ | ਮ | ਹ | ऽ | ਮਾ | ऽ | ਰੇ | ऽ | ऽ | ऽ |
| × | | 2 | | 0 | | 3 | | 0 | | 4 | | 0 | |

# ਰਾਗੁ ਧਨਾਸਰੀ

## ਤਾਨਾਂ ਤੇ ਤਿਹਾਈਆਂ:-

1) ਸਗੁ ਮਪ ਮਗੁ ਰਸ ਗੁਮ ਪਨੁ ਧਪ ਮਪ ਪਨੁ ਸੰਨੁ ਧਪ ਮਪ ਗੁ- ਰਸ

2) ਗੁਮ ਪਮ ਗੁ- ਰਸ ਗੁਮ ਪਨੁ ਧਪ ਗੁਮ ਪਨੁ ਸੰਨੁ ਧਪ ਮਪ ਗੁ- ਰਸ

3) ਮਪ ਗੁਮ ਪਨੁ ਧਪ ਪਨੁ ਸੰਨੁ ਧਪ ਪਨੁ ਸੰਰੰ ਸੰਨੁ ਧਪ ਮਪ ਗੁ- ਰਸ

1) ਸੱਮ ਤੋਂ | ਪ ਨੁ ਧ ਪ - | ਇਹ 5 ਮਾਤਰਾਂ ਨੂੰ 2 ਵਾਰ ਗਾ ਕੇ ਤੀਜੀ ਵਾਰ ਆਖਰੀ ਮਾਤਰ ਤੇ
| ਜਿ ਹ ਵਾ S S | ਸੱਮ ਆ ਜਾਵੇਗਾ।

2) 7ਵੀਂ ਮਾਤਰ ਤੋਂ 7ਵੀਂ-8ਵੀਂ 2 ਮਾਤਰਾਂ ਨੂੰ ਬੰਦਸ਼ ਅਨੁਸਾਰ ਇੱਕ ਇੱਕ ਮਾਤਰ ਦਾ ਦਮ ਦੇ ਕੇ ਦੋ ਵਾਰ ਗਾ ਕੇ ਤੀਜੀ ਵਾਰ ਗਾ ਕੇ ਸੱਮ ਤੇ ਆਉਣਾ ਹੈ।

3) 5ਵੀਂ ਮਾਤਰ ਤੋਂ | ਗੁ ਮ ਪ ਪਪ ਮ ਗੁ ਰਰ ਸ | ਇਸ 8 ਮਾਤਰਾਂ ਦੇ ਟੁਕੜੇ ਨੂੰ ਬਰਾਬਰ ਦੀ ਲੈਅ
| ਏ ਕ ਕ ਵਨ ਗੁ ਨ ਕਹੀ ਐ | ਵਿੱਚ ਤਿੰਨ ਵਾਰ ਗਾ ਕੇ ਸੱਮ ਤੇ ਮੁਕਾ ਕਰਨਾ ਹੈ।

### ਧਨਾਸਰੀ ਮਹਲਾ ੫ (੬੮੧)

**ਛਡਾਇ ਲੀਓ ਮਹਾ ਬਲੀ ਤੇ ਅਪਨੇ ਚਰਨ ਪਰਾਤਿ॥ ਏਕੁ ਨਾਮੁ ਦੀਓ ਮਨ ਮੰਤਾ ਬਿਨਸਿ ਨ ਕਤਹੂ ਜਾਤਿ॥੧॥ ਸਤਿਗੁਰਿ ਪੂਰੈ ਕੀਨੀ ਦਾਤਿ॥ ਹਰਿ ਹਰਿ ਨਾਮੁ ਦੀਓ ਕੀਰਤਨ ਕਉ ਭਈ ਹਮਾਰੀ ਗਾਤਿ॥ ਰਹਾਉ॥ ਅੰਗੀਕਾਰੁ ਕੀਓ ਪ੍ਰਭਿ ਅਪੁਨੈ ਭਗਤਨ ਕੀ ਰਾਖੀ ਪਾਤਿ॥ ਨਾਨਕ ਚਰਨ ਗਹੇ ਪ੍ਰਭ ਅਪਨੇ ਸੁਖੁ ਪਾਇਓ ਦਿਨ ਰਾਤਿ॥੨॥੧੦॥੪੧॥**

ਪਦ ਅਰਥ:- ਮਹਾ ਬਲੀ- ਵੱਡੀ ਤਾਕਤ ਵਾਲੀ (ਮਾਇਆ)। ਪਰਾਤਿ- ਪ੍ਰੋ ਕੇ। ਮੰਤਾ- ਮੰਤਰ, ਉਪਦੇਸ਼। ਬਿਨਸਿ- ਨਾਸ। ਗਾਤਿ- ਉੱਚੀ ਆਤਮਕ ਅਵਸਥਾ। ਅੰਗੀਕਾਰੁ-ਪੱਖ। ਪਾਤਿ- ਪਤਿ, ਇੱਜ਼ਤ। ਗਹੇ-ਫੜੇ।

### ਰਾਗੁ ਧਨਾਸਰੀ ਤਾਲ ਫਰੋਦਸਤ ਮਾਤਰਾਂ-14 ਮੱਧ ਲੈਅ

#### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਪ | ਪ | ਗੁ | ਮ | ਪ | ਨੁ | ਧ | ਪ | ਗੁ | - | ਰ | ਸ | ਨੁ | ਸ |
| ਸ | ਤਿ | ਗੁ | ਰਿ | ਪੂ | S | ਰੈ | S | ਕੀ | S | ਨੀ | ਦਾ | S | ਤਿ |
| ਸ | ਰ | ਨੁ | ਸ | ਗੁ | ਮ | ਪ | ਪ | ਨੁਨੁ | ਧ | ਪ | ਗੁਗੁ | ਮ | ਪ |
| ਹ | ਰਿ | ਹ | ਰਿ | ਨਾ | ਮੁ | ਦੀ | ਓ | ਕੀਰ | ਤ | ਨ | ਕਉ | S | S |
| ਪ | ਨੁ | ਸੰ | - | ਨੁ | ਧ | ਪ | - | ਗੁ | ਮ | ਪ | ਗੁ | ਰ | ਸ |
| ਭ | S | ਈ | S | ਹ | ਮਾ | ਰੀ | S | ਗਾ | S | S | ਤਿ | S | S |
| × | | 0 | | 2 | | 3 | | 4 | | | 5 | | |

#### ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| ਪ | ਪ | ਗੁ | ਮ | ਪ | ਨੁ | ਸੰ | - | ਪ | ਨੁ | ਸੰ | ਗੁੰ | ਰੰ | ਸੰ |
| ਛ | ਡਾ | ਇ | S | ਲੀ | S | ਓ | S | ਮ | ਹਾ | S | ਬ | ਲੀ | ਤੇ |
| ਸੰ | ਨੁ | ਧ | ਪ | ਨੁ | ਧ | ਪ | - | ਗੁ | ਮ | ਪ | ਗੁ | ਰ | ਸ |
| ਅ | ਪ | ਨੇ | S | ਚ | ਰੰ | ਨ | S | ਪ | ਰਾ | S | ਤਿ | S | S |
| × | | 0 | | 2 | | 3 | | 4 | | | 5 | | |

**ਤਾਨਾਂ ਤੇ ਤਿਹਾਈਆਂ:- ਤਾਨਾਂ ਆਡਾ ਚਾਰ ਤਾਲ ਬੰਦਸ਼ ਵਾਲੀਆਂ ਹਨ।**

1) ਪਹਿਲੀਆਂ 4 ਮਾਤਰਾਂ ਬੰਦਸ਼ ਅਨੁਸਾਰ ਫਿਰ ਇੱਕ ਮਾਤਰ ਦਾ ਬਿਸਰਾਮ ਦੇ ਕੇ 2 ਵਾਰ ਇਹ ਲੈ ਕੇ ਤੀਜੀ ਵਾਰ ਇਹ 4 ਮਾਤਰਾਂ ਦਾ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

2) ਪਹਿਲੀਆਂ 8 ਮਾਤਰਾਂ ਬੰਦਸ਼ ਅਨੁਸਾਰ ਗਾ ਕੇ |ਮ ਪ / ਕੀ ਨੀ| ਇਹ 2 ਮਾਤਰਾਂ ਦਾ ਟੁਕੜਾ ਤਿੰਨ ਵਾਰ ਲੈ ਕੇ ਸੱਮ ਤੇ ਆਉਣਾ ਹੈ।

3) 9ਵੀਂ ਮਾਤਰ ਤੋਂ 9ਵੀਂ ਤੋਂ 14ਵੀਂ ਮਾਤਰ ਤੱਕ ਦੇ ਟੁਕੜੇ ਨੂੰ ਗਾ ਕੇ ਇੱਕ ਮਾਤਰ ਬਿਸਰਾਮ ਫਿਰ ਇਹ ਟੁਕੜਾ ਤੇ ਬਿਸਰਾਮ ਫਿਰ ਇਹ ਟੁਕੜਾ ਲੈ ਕੇ ਸੱਮ ਆ ਜਾਵੇਗਾ।

## ਧਨਾਸਰੀ ਮਹਲਾ ੫ (੬੮੪)

ਤ੍ਰਿਪਤਿ ਭਈ ਸਚੁ ਭੋਜਨੁ ਖਾਇਆ। ਮਨਿ ਤਨਿ ਰਸਨਾ ਨਾਮੁ ਧਿਆਇਆ।। ੧।। ਜੀਵਨਾ ਹਰਿ ਜੀਵਨਾ।। ਜੀਵਨੁ ਹਰਿ ਜਪਿ ਸਾਧਸੰਗਿ।।੧।। ਰਹਾਉ।। ਅਨਿਕ ਪ੍ਰਕਾਰੀ ਬਸਤ੍ਰ ਓਢਾਏ।। ਅਨਦਿਨੁ ਕੀਰਤਨੁ ਹਰਿ ਗੁਨ ਗਾਏ।।੨।। ਹਸਤੀ ਰਥ ਅਸੁ ਅਸਵਾਰੀ।। ਹਰਿ ਕਾ ਮਾਰਗੁ ਰਿਦੈ ਨਿਹਾਰੀ।।੩।। ਮਨ ਤਨ ਅੰਤਰਿ ਚਰਨ ਧਿਆਇਆ।। ਹਰਿ ਸੁਖ ਨਿਧਾਨ ਨਾਨਕ ਦਾਸਿ ਪਾਇਆ।।੪।।੨।।੫੬।।

ਪਦ ਅਰਥ:-ਤ੍ਰਿਪਤਿ- ਰੱਜ, ਸ਼ਾਂਤੀ। ਸਚੁ ਭੋਜਨੁ- ਹਰਿ-ਨਾਮ ਭੋਜਨ। ਅਨਿਕ ਪ੍ਰਕਾਰੀ- ਕਈ ਕਿਸਮਾਂ ਦੇ। ਬਸਤ੍ਰ-ਕੱਪੜੇ। ਓਢਾਏ - ਪਹਿਨ ਲਏ। ਹਸਤੀ-ਹਾਥੀ। ਅਸੁ- ਘੋੜੇ। ਮਾਰਗੁ- ਰਸਤਾ। ਨਿਹਾਰੀ- ਵੇਖਦਾ ਹੈ। ਨਿਧਾਨ- ਖ਼ਜ਼ਾਨਾ।

## ਰਾਗੁ ਧਨਾਸਰੀ ਮੱਤ ਤਾਲ ਮਾਤਰਾਂ-9 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| ਪ | ਮਪ | ਗੁ | ਰ | ਸ | ਸਗੁ | ਮਪ | ਗੁ | ਰਸ |
| ਜੀ | ਵS | ਨਾ | ਹ | ਰਿ | ਜੀS | ਵS | ਨਾ | SS |
| ਨ਼ | ਸਸ | ਗੁਗੁ | ਮ | ਪ | ਨੁਧ | ਪ | ਗੁ | ਰਸ |
| ਜੀ | ਵਨੁ | ਹਰਿ | ਜ | ਪਿ | ਸਾS | ਧ | ਸੰ | ਗਿS |
| × | | 2 | | | 3 | | | |

### ਅੰਤਰਾ

| | | | | | | | | |
|---|---|---|---|---|---|---|---|---|
| ਪ | ਗੁਮ | ਪ | ਨੁ | ਸੰਸੰ | ਪਨੁ | ਸੰਗੁੰ | ਰੰਸੰ | ਨੁਸੰ |
| ਤ੍ਰਿ | ਪਤਿ | ਭ | ਈ | ਸਚੁ | ਭੋS | ਜਨੁ | ਖਾਇ | ਆS |
| ਪਨੁ | ਸੰਸੰ | ਨੁਧ | ਪ | ਮਪ | ਗੁ | ਰ | ਸ | ਨੁਸ |
| ਮਨਿ | ਤਨਿ | ਰਸ | ਨਾ | ਨਾS | ਮੁ | ਧਿ | ਆ | ਇਆ |
| × | | 2 | | | 3 | | | |

**ਤਾਨਾਂ ਤੇ ਤਿਹਾਈਆਂ:-**

1) ਗੁਮਪਮ ਗੁਮਪਨੁ ਧਪਗੁਮ ਪਨੁਸੰਨੁ ਧਪਗੁਮ ਪਨੁਸੰਰੰ ਸੰਨੁਧਪ ਮਪਗੁ- ਰਸਨੁਸ

2) ਸਗੁਮਪ ਗੁਮਪਨੁ ਧਪਮਪ ਗੁ-ਰਸ ਸਗੁਮਪ ਗੁਮਪਨੁ ਸੰਨੁਧਪ ਮਪਗੁ- ਰਸਨੁਸ

3) ਮਪਗੁ- ਰਸਨੁਸ ਗੁਮਪਨੁ ਧਪਮਪ ਗੁ-ਰਸ ਨੁਸਗੁਮ ਪਨੁਸੰਨੁ ਧਪਮਪ ਗੁ-ਰਸ

1) ਪਹਿਲੀ ਮਾਤਰ ਤੋਂ 5ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਫਿਰ ਚੌਥੀ- ਪੰਜਵੀਂ ਮਾਤਰ ਹ ਰਿ ਇਹ 2 ਮਾਤਰਾਂ ਦੇ ਟੁਕੜੇ ਨੂੰ 2 ਵਾਰ ਹੋਰ ਗਾ ਕੇ ਸੱਮ ਤੇ ਆਉਣਾ ਹੈ।

ਕਿਵੇਂ ਆਰੰਭ ਹੋਇਆ? ਇਸ ਬਾਰੇ ਕਿਹਾ ਜਾਂਦਾ ਹੈ ਕਿ ਮੀਆਂ ਤਾਨਸੇਨ ਨੇ ਮਧਿਅਮ ਸ਼ੁੱਧ ਦੀ ਬਜਾਏ ਮਧਿਅਮ ਤੀਵਰ ਤੇ ਨਿਸ਼ਾਦ ਕੋਮਲ ਦੀ ਥਾਂ ਤੇ ਸ਼ੁੱਧ ਨਿਸ਼ਾਦ ਦਾ ਪ੍ਰਯੋਗ ਕਰਕੇ ਤੋੜੀ ਦਾ ਇਹ ਨਵਾਂ ਸਰੂਪ ਅਕਬਰ ਦੇ ਦਰਬਾਰ ਵਿੱਚ ਗਾਇਆ ਤੇ ਇਸ ਨਵੇਂ ਰੂਪ ਦਾ ਨਾਮ ਮੀਆਂ ਕੀ ਤੋੜੀ, ਦਰਬਾਰੀ ਤੋੜੀ ਪੈ ਗਿਆ। ਸੋ ਰਾਗ ਤੋੜੀ, ਦਰਬਾਰੀ ਤੋੜੀ, ਸ਼ੁੱਧ ਤੋੜੀ ਤੇ ਮੀਆਂ ਕੀ ਤੋੜੀ ਇਸ ਰਾਗ ਦੇ ਹੀ ਵੱਖ-ਵੱਖ ਨਾਮ ਦਿੱਤੇ ਗਏ ਹਨ। ਉੱਤਰੀ ਸੰਗੀਤ ਦੇ 10 ਥਾਟਾਂ ਵਿੱਚੋਂ ਤੋੜੀ ਵੀ ਇੱਕ ਥਾਟ ਹੈ ਤੇ ਰਾਗ ਤੋੜੀ ਇਸ ਥਾਟ ਦਾ ਆਸ੍ਰਿਯ ਰਾਗ ਹੈ। ਇਹ ਇੱਕ ਪ੍ਰਸਿੱਧ ਰਾਗ ਹੈ। ਲੋਕ ਸੰਗੀਤ ਦੀਆਂ ਅਨੇਕਾਂ ਧੁਨਾਂ ਇਸ ਰਾਗ ਵਿੱਚ ਸੁਨਣ ਵਿੱਚ ਆਉਂਦੀਆਂ ਹਨ । ਤੋੜੀ ਦੇ ਕਈ ਹੋਰ ਵੀ ਪ੍ਰਕਾਰ ਪ੍ਰਚਲਿਤ ਹਨ। ਇੱਕ ਤਾਂ ਉਹ ਹਨ ਜਿਹਨਾਂ ਦੀ ਰਚਨਾ ਤੋੜੀ ਥਾਟ ਤੋਂ ਮੰਨੀ ਜਾਂਦੀ ਹੈ, ਜਿਵੇਂ ਤੋੜੀ, ਗੁਜਰੀ, ਬਹਾਦਰੀ ਤੋੜੀ ਆਦਿ। ਕੁਝ ਤੋੜੀ ਦੇ ਪ੍ਰਕਾਰ ਐਸੇ ਵੀ ਹਨ ਜਿਹਨਾਂ ਦੀ ਰਚਨਾ ਰਾਗਾਂਗ ਦੇ ਆਧਾਰ ਤੇ ਮੰਨੀ ਗਈ ਹੈ, ਜਿਵੇਂ ਬਿਲਾਸਖਾਨੀ ਤੋੜੀ, ਭੂਪਾਲ ਤੋੜੀ ਆਦਿ, ਵੈਸੇ ਇਹ ਭੈਰਵੀ ਥਾਟ ਦੇ ਰਾਗ ਹਨ। ਕੁਝ ਵਿਦਵਾਨ ਤੋੜੀ ਦੇ 12 ਤੇ ਕੁੱਝ ਹੋਰ 14 ਪ੍ਰਕਾਰ ਮੰਨਦੇ ਹਨ ਜਿਵੇਂ ਦੇਸੀ ਤੋੜੀ, ਲਾਚਾਰੀ ਤੋੜੀ, ਅੰਜਨੀ ਤੋੜੀ, ਲਖਸ਼ਮੀ ਤੋੜੀ ਆਦਿ।

ਰਾਗ ਤੋੜੀ ਦੇ ਅੱਜ ਦੇ ਪ੍ਰਚਲਿਤ ਸਰੂਪ ਵਿੱਚ ਰਿਸ਼ਭ ਗੰਧਾਰ ਤੇ ਧੈਵਤ ਕੋਮਲ ਤੇ ਮਧਿਅਮ ਤੀਵਰ ਤੇ ਹੋਰ ਸਵਰ ਸ਼ੁੱਧ ਪ੍ਰਯੋਗ ਹੁੰਦੇ ਹਨ। 'ਰਾਗ ਵਿਆਕਰਣ' ਦੇ ਕਰਤਾ ਸ੍ਰੀ ਵਿਮਲਾਕਾਂਤ ਰਾਇ ਚੌਧਰੀ ਤੇ ਸਾਰੇ ਹੀ ਸੰਗੀਤ ਵਿਦਵਾਨ ਰਾਗ ਦੇ ਇਸ ਸਰੂਪ ਨਾਲ ਸਹਿਮਤ ਹਨ। ਰਾਗ ਤੋੜੀ ਦੀ ਜਾਤੀ ਬਾਰੇ ਦੋ ਵੱਖ-ਵੱਖ ਮੱਤ ਹਨ। ਕੁਝ ਸੰਗੀਤਕਾਰ ਇਸ ਦੀ ਜਾਤੀ ਸੰਪੂਰਨ ਮੰਨਦੇ ਹਨ ਤੇ ਦੂਸਰੇ ਸ਼ਾੜਵ-ਸੰਪੂਰਨ ਮੰਨਦੇ ਹਨ ਤੇ ਆਰੋਹ ਵਿੱਚ ਪੰਚਮ ਸਵਰ ਨੂੰ ਵਰਜਿਤ ਕਰਦੇ ਹਨ। ਅਸਲ ਵਿੱਚ ਪੰਚਮ ਸਵਰ ਦਾ ਪ੍ਰਯੋਗ ਹੀ ਤੋੜੀ ਨੂੰ ਗੂਜਰੀ ਤੋਂ ਵੱਖ ਕਰਦਾ ਹੈ, ਇਸ ਲਈ ਪੰਚਮ ਨੂੰ ਵਰਜਿਤ ਕਰਨਾ ਠੀਕ ਨਹੀਂ ਹੈ। ਪੰਚਮ ਦਾ ਅਲਪ ਪ੍ਰਯੋਗ ਜਾਂ ਵਕਰ ਰੂਪ ਵਿੱਚ ਪ੍ਰਯੋਗ ਉਚਿੱਤ ਹੈ। ਵੈਸੇ ਦਰੁਤ ਤਾਨਾਂ ਵਿੱਚ ਤਾਂ ਆਰੋਹ ਵਿੱਚ ਪੰਚਮ ਦਾ ਪ੍ਰਯੋਗ ਗਾਇਕ ਛੱਡ ਹੀ ਦਿੰਦੇ ਹਨ। ਇਸ ਰਾਗ ਵਿੱਚ ਰੁ ਗੁ ਰੁ ਸ ਦੀ ਸੰਗਤੀ ਵਾਰ-ਵਾਰ ਲੈਣ ਨਾਲ ਰਾਗ ਦਾ ਸਰੂਪ ਸਪਸ਼ਟ ਬਣਿਆ ਰਹਿੰਦਾ ਹੈ। ਰਿਸ਼ਭ ਦਾ ਪ੍ਰਯੋਗ ਕਰਨ ਸਮੇਂ ਗੰਧਾਰ ਦਾ ਕਣ ਰਾਗ ਦੇ ਸਰੂਪ ਨੂੰ ਜ਼ਿਆਦਾ ਨਿਖਾਰਦਾ ਹੈ। ਜਿਵੇਂ ਗ ਰੁ ਗ ਰੁ ਗੁ ਗ ਰੁ ਸ। ਇਸ ਰਾਗ ਵਿੱਚ ਰਿਸ਼ਭ ਤੇ ਨਿਆਸ ਅਵਰੋਹ ਕ੍ਰਮ ਨਾਲ ਹੀ ਠੀਕ ਲਗਦਾ ਹੈ। ਜਿਵੇਂ ਮੰ ਗੁ ਰੁ, ਮੰ ਧੁ ਮੰ ਗੁ ਰੁ, ਰੁ ਗੁ ਮੰ ਪ ਧੁ ਮੰ ਗੁ ਰੁ । ਇਸ ਰਾਗ ਵਿੱਚ ਗੰਧਾਰ ਦਾ ਪ੍ਰਯੋਗ ਅਤੀ ਕੋਮਲ ਦੇ ਰੂਪ ਵਿੱਚ ਭਾਵ ਕੋਮਲ ਤੋਂ ਵੀ ਥੋੜਾ ਉਤਰਿਆ ਹੋਇਆ ਹੁੰਦਾ ਹੈ। ਸਪਤਕ ਦੇ ਪੂਰਵਾਂਗ ਵਿੱਚ ਗੰਧਾਰ ਮੁੱਖ ਸਵਰ ਹੈ ਜਿਸ ਦਾ ਬਹੱਤਵ ਪ੍ਰਯੋਗ ਅਲੰਘਨ ਦੁਆਰਾ ਹੈ। ਸ ਰੁ ਗੁ, ਮੰ ਗੁ, ਮੰ ਧੁ ਮੰ ਗੁ, ਰੁ ਗੁ ਰੁ ਸ। ਗੰਧਾਰ ਦੇ ਪ੍ਰਯੋਗ ਸਮੇਂ ਕਦੇ ਵੀ ਮਧਿਅਮ ਦਾ ਕਣ ਨਹੀਂ ਦਿੱਤਾ ਜਾ ਸਕਦਾ ਕਿਉਂ ਜੋ ਮਧਿਅਮ ਦਾ ਕਣ ਦੇਣ ਨਾਲ ਰਾਗ ਤੋੜੀ ਤੋਂ ਰਾਗ ਮੁਲਤਾਨੀ ਦੀ ਝਲਕ ਨਜ਼ਰ ਆਵੇਗੀ। ਮਧਿਅਮ ਸਵਰ ਦਾ ਪ੍ਰਯੋਗ ਆਰੋਹ ਤੇ ਅਵਰੋਹ ਵਿੱਚ ਵੀ ਜ਼ਰੂਰੀ ਬਣ ਜਾਂਦਾ ਹੈ। ਇਸ ਰਾਗ ਵਿੱਚ ਪੰਚਮ ਤੇ ਨਿਆਸ ਵਕਰ ਰੂਪ ਵਿੱਚ ਹੀ ਕੀਤਾ ਜਾਂਦਾ ਹੈ। ਮੰ ਧੁ ਪ, ਮੰ ਧੁ ਨ ਧੁ, ਪ, ਮੰ ਰੁ ਗੁ, ਮੰ ਗੁ, ਪ ਮੰ ਧੁ, ਪ । ਧੈਵਤ ਤੋਂ ਨਿਸ਼ਾਦ ਸਵਰ ਦਾ ਪ੍ਰਯੋਗ ਆਰੋਹ ਤੇ ਅਵਰੋਹ ਵਿੱਚ ਕੀਤਾ ਜਾਂਦਾ ਹੈ। ਕਈ ਵਾਰ ਆਰੋਹ ਕ੍ਰਮ ਵਿੱਚ ਮੰ ਧੁ ਨ ਸੰ ਜਾਂ ਮੰ ਧੁ ਸੰ ਵੀ ਲਿਆ ਜਾਂਦਾ ਹੈ। ਰਾਗ ਮੁਲਤਾਨੀ ਤੇ ਰਾਗ ਗੂਜਰੀ ਇਸ ਰਾਗ ਦੇ ਬਹੁਤ ਨੇੜੇ ਦੇ ਰਾਗ ਹਨ। ਗੂਜਰੀ ਦਾ ਤਾਂ ਸਾਰਾ ਚਲਨ ਵੀ ਤੋੜੀ ਵਾਲਾ ਹੀ ਹੈ ਪਰ ਗੂਜਰੀ ਵਿੱਚ ਪੰਚਮ ਦਾ ਪ੍ਰਯੋਗ ਵਰਜਿਤ ਹੈ ਇਸ ਲਈ ਇਹ ਇੱਕ ਦੂਜੇ ਤੋਂ ਵੱਖ

ਹੋ ਜਾਂਦੇ ਹਨ। ਵੈਸੇ ਵੀ ਤੋੜੀ ਵਿੱਚ ਗੰਧਾਰ ਤੇ ਨਿਆਸ ਹੈ ਤੇ ਗੂਜਰੀ ਵਿੱਚ ਰਿਸ਼ਭ ਤੇ ਨਿਆਸ ਕੀਤਾ ਜਾਂਦਾ ਹੈ ਧੁS ਮੰ ਗੁ ਰੁ ਗੁS ਰੁ ਸ ਨ਼ ਧੁ-ਤੋੜੀ ਧੁS ਮੰ ਗੁ ਰੁ S ਗੁ ਰੁ S ਸ - ਗੂਜਰੀ (੫) ਮੰ ਗੁ ਮੰ ਗੁ ਰੁ ਸ-ਮੁਲਤਾਨੀ ।

ਵਿਦਵਾਨਾਂ ਨੇ ਟੋਡੀ ਨੂੰ ਗੰਭੀਰ ਪ੍ਰਕ੍ਰਿਤੀ ਦਾ ਰਾਗ ਮੰਨਿਆ ਹੈ। ਭਗਤੀ ਰਸ ਦੀਆਂ ਬੰਦਸ਼ਾਂ ਗਾਇਣ ਕਰਨ ਲਈ ਵੀ ਇਹ ਰਾਗ ਬਹੁਤ ਹੀ ਠੀਕ ਬੈਠਦਾ ਹੈ। ਵੈਸੇ ਇਹ ਰਾਗ ਗਾਇਣ ਵਾਦਨ ਦੀ ਤਕਰੀਬਨ ਹਰ ਸ਼ੈਲੀ ਲਈ ਪ੍ਰਯੋਗ ਹੁੰਦਾ ਹੈ। ਟੋਡੀ ਉਤਰਾਂਗ ਵਾਦੀ ਰਾਗ ਹੈ ਪਰ ਇਸ ਦਾ ਚਲਨ ਤਿੰਨਾਂ ਹੀ ਸਪਤਕਾਂ ਵਿੱਚ ਭਲੀ-ਭਾਂਤ ਕੀਤਾ ਜਾਂਦਾ ਹੈ। ਇਸ ਰਾਗ ਦਾ ਗਾਇਣ ਕੁਝ ਕਠਿਨ ਹੋਣ ਦੇ ਬਾਵਜੂਦ ਵੀ ਇਹ ਰਾਗ ਬਹੁਤ ਮਧੁਰ ਹੈ। ਸਵੇਰ ਦੇ ਰਾਗਾਂ ਵਿੱਚ ਇਹ ਇੱਕ ਬਹੁਤ ਹੀ ਰਸ ਭਰਪੂਰ ਰਾਗ ਹੈ। ਰਿਸ਼ਭ, ਗੰਧਾਰ ਤੇ ਧੈਵਤ ਸਵਰਾਂ ਦਾ ਵੱਖ ਵੱਖ ਢੰਗ ਨਾਲ ਪ੍ਰਯੋਗ ਹੀ ਇਸ ਰਾਗ ਦੀ ਸੁੰਦਰਤਾ ਹੈ। ਇਹ ਰਾਗ ਸ਼ਿੰਗਾਰ ਰਸ ਪ੍ਰਧਾਨ ਹੈ। ਗਾਇਕ ਵਾਦਕ ਮੀਂਡ ਕਣ ਤੇ ਗਮਕ ਆਦਿ ਦਾ ਪ੍ਰਯੋਗ ਕਰਕੇ ਇਸ ਰਾਗ ਨੂੰ ਸ਼ਿੰਗਾਰਦੇ ਹਨ ਤੇ ਰਾਗ ਰਸ ਦਾ ਖੁਦ ਅਨੰਦ ਵੀ ਮਾਣਦੇ ਹਨ ਤੇ ਸ੍ਰੋਤਿਆਂ ਨੂੰ ਵੀ ਅਨੰਦਿਤ ਕਰਦੇ ਹਨ।

ਗੁਰਮਤਿ ਸੰਗੀਤ ਦੇ ਖੋਜੀਆਂ ਵਿੱਚੋਂ ਭਾਈ ਸਾਹਿਬ ਡਾਕਟਰ ਵੀਰ ਸਿੰਘ ਦਾ 'ਗੁਰਮਤ ਸੰਗੀਤ ਪਰ ਹੁਣ ਤੀਕ ਮਿਲੀ ਖੋਜ' ਪੰਨਾ ੨੬ ਅਨੁਸਾਰ ਟੋਡੀ ਦੀਪਕ ਦੀ ਰਾਗਣੀ ਹੈ, 'ਕਛੇਲੀ ਪਟਮੰਜਰੀ ਟੋਡੀ ਕਹੀ ਅਲਾਪਿ' (ਰਾਗ ਮਾਲਾ)। ਆਸਾਵਰੀ ਤੇ ਆਸਾ ਦੇ ਮੇਲ ਤੋਂ ਬਣਦੀ ਹੈ। ਦੀਪਕ ਦੀ ਛਾਇਆ ਸਮੇਤ ਹੈ। ਪਰ ਹੋਰਨਾਂ ਮੱਤਾਂ ਵਿੱਚ ਭਰਤ ਮੱਤ ਤੇ ਹਨੁਵੰਤ ਮੱਤ ਵਿੱਚ ਮਾਲਕੌਂਸ ਦੀ ਰਾਗਨੀ ਹੈ। ਸ਼ਿਵਮਤ ਅਤੇ 'ਸਿੱਧ ਸਾਰਸੁਤ' ਦੇ ਮੱਤ ਵਿੱਚ ਬਸੰਤ ਦੀ ਰਾਗਣੀ ਹੈ ਤੇ 'ਨਾਦ ਬਿਨੋਦ' ਵਿੱਚ ਭੈਰੋਂ ਦੀ ਰਾਗਣੀ ਲਿਖੀ ਹੈ ਤੇ ਮੇਲ ਵੀ ਹੋਰ ਹਨ। ਸ੍ਰੀ ਮਾਨ ਡਾਕਟਰ ਚਰਨ ਸਿੰਘ ਜੀ ਦੀ 'ਗੁਰਮਤ ਸੰਗੀਤ ਪਰ ਹੁਣ ਤੀਕ ਮਿਲੀ ਖੋਜ' ਪੰਨਾ ੨੬ ਅਨੁਸਾਰ 'ਬੁਧ ਪ੍ਰਕਾਸ਼ ਦਰਪਣ' ਵਿੱਚ ਟੋਡੀ ਨੂੰ ਦੀਪਕ ਰਾਗ ਦੀ ਇਸਤਰੀ ਲਿਖਿਆ ਹੈ। 'ਨਾਦ ਬਿਨੋਦ' ਵਿੱਚ ਭੈਰੋਂ ਦੀ ਇਸਤ੍ਰੀ ਲਿਖਿਆ ਹੈ ਪਰ 'ਸੁਰ ਤਾਲ ਸਮੂਹ' ਵਿੱਚ ਟੋਡੀ ਨੂੰ ਮਾਲਕੌਂਸ ਦੀ ਇਸਤ੍ਰੀ ਮੰਨਿਆ ਹੈ। ਸ਼ੁੱਧ ਹੈ ਧਨਾਸਰੀ, ਅਸਾਵਰੀ, ਖਟ ਤਿੰਨੇ ਮਿਲਕੇ ਟੋਡੀ ਬਣਦੀ ਹੈ। ਵਿਜੋਗ ਪੈਦਾ ਕਰਦੀ ਹੈ ਟੋਡੀ ਦੇ ੧੩ ਭੇਦ ਲਿਖੇ ਹਨ: ਸ਼ੁੱਧ ਟੋਡੀ, ਬਹਾਦਰੀ ਟੋਡੀ, ਜੌਨਪੁਰੀ ਟੋਡੀ, ਲਾਚਾਰੀ ਟੋਡੀ, ਖਟ ਟੋਡੀ, ਰਾਮਾ ਟੋਡੀ, ਸੂਹੀ ਟੋਡੀ, ਹੇਮੀ ਟੋਡੀ, ਮੀਆਂ ਕੀ ਟੋਡੀ ਆਦਿ। ਭਾਈ ਕਾਨ੍ਹ ਸਿੰਘ ਨਾਭਾ ਦੇ 'ਮਹਾਨ ਕੋਸ਼' ਅਨੁਸਾਰ ਪ੍ਰਚਲਿਤ ਸਰੂਪ ਰਿਸ਼ਭ, ਗੰਧਾਰ, ਧੈਵਤ ਕੋਮਲ ਤੇ ਮਧਿਅਮ ਤੀਵ੍ਰ ਹੋਰ ਸਵਰ ਸ਼ੁੱਧ ਹਨ। ਧੈਵਤ ਵਾਦੀ ਤੇ ਗੰਧਾਰ ਸੰਵਾਦੀ ਹੈ।ਡਾਕਟਰ ਜੀ. ਐਸ. ਮਾਨਸੁਖਾਨੀ ਨੇ ਆਪਣੀ ਪੁਸਤਕ 'ਇੰਡੀਅਨ ਕਲਾਸੀਕਲ ਮਿਯੂਜ਼ਕ ਐਂਡ ਸਿੱਖ ਕੀਰਤਨ' ਵਿੱਚ ਰਾਗੁ ਟੋਡੀ ਦਾ ਅੱਜ ਦਾ ਪ੍ਰਚਲਿਤ ਸਰੂਪ ਹੀ ਦਿੱਤਾ ਹੈ।ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ ਪ੍ਰਕਾਸ਼ਿਤ 'ਦਾ ਐਨਸਾਈਕਲੋਪੀਡੀਆ ਆਫ ਸਿਖਇਜ਼ਮ' ਵੋ:੨ ਪੰਨਾ ੧੭੩ ਅਨੁਸਾਰ ਰਾਗਮਾਲਾ ਵਿੱਚ ਰਾਗ ਟੋਡੀ ਦੀਪਕ ਦੀ ਰਾਗਨੀ ਹੈ ਤੇ ਅੱਜ ਟੋਡੀ ਆਪ ਇੱਕ ਥਾਟ ਹੈ। ਇਹ ਉੱਤਰੀ ਸੰਗੀਤ ਦੇ ਰਾਗਾਂ ਦਾ ਇੱਕ ਮਹੱਤਵਪੂਰਨ ਰਾਗ ਮੰਨਿਆ ਜਾਂਦਾ ਹੈ। ਇਸ ਦਾ ਵਾਦੀ ਧੈਵਤ ਤੇ ਸੰਵਾਦੀ ਰਿਸ਼ਭ ਹੈ। ਆਰੋਹ- ਸ ਰੁ ਗੁ ਮੰ ਪ ਧੁ ਨ ਸੰ ਅਵਰੋਹ- ਸੰ ਨ ਧੁ ਪ ਮੰ ਗੁ ਰੁ ਸ।

ਗੁਰਮਤਿ ਸੰਗੀਤ ਦੇ ਗਾਇਕ ਗ੍ਰੰਥਕਾਰਾਂ ਵਿੱਚੋਂ ਪ੍ਰੋਫੈਸਰ ਤਾਰਾ ਸਿੰਘ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਰਾਗ ਰਤਨਾਵਲੀ', ਪ੍ਰਿੰਸੀਪਲ ਦਿਆਲ ਸਿੰਘ ਨੇ 'ਗੁਰਮਤ ਸੰਗੀਤ ਸਾਗਰ ਭਾਗ-੨', ਸਰਦਾਰ ਗਿਆਨ ਸਿੰਘ ਐਬਟਾਬਾਦ ਨੇ 'ਗੁਰਬਾਣੀ ਸੰਗੀਤ', ਸੰਤ ਸਰਵਣ ਸਿੰਘ ਗੰਧਰਵ ਨੇ 'ਸੁਰ ਸਿਮਰਣ ਸੰਗੀਤ' ਭਾਈ ਅਵਤਾਰ ਸਿੰਘ ਗੁਰਚਰਨ ਸਿੰਘ ਨੇ 'ਪ੍ਰਾਚੀਨ ਰੀਤ ਰਤਨਾਵਲੀ' ਤੇ ਡਾਕਟਰ ਗੁਰਨਾਮ ਸਿੰਘ ਨੇ 'ਆਦਿ ਗ੍ਰੰਥ ਰਾਗ-ਕੋਸ਼' ਵਿੱਚ ਭਾਰਤੀ ਸੰਗੀਤ ਦਾ ਤੋੜੀ ਰਾਗ ਦਾ ਪ੍ਰਚਲਿਤ ਸਰੂਪ ਰਿਸ਼ਭ,

ਗੰਧਾਰ, ਧੈਵਤ ਕੋਮਲ, ਮਧਿਅਮ ਤੀਵ੍ਰ ਤੇ ਹੋਰ ਸਵਰ ਸ਼ੁੱਧ ਵਾਲਾ ਹੀ ਦਿੱਤਾ ਹੈ। ਗੁਰੂ ਨਾਨਕ ਸੰਗੀਤ ਪੱਧਤੀ ਗ੍ਰੰਥ ਜਵੱਦੀ ਟਕਸਾਲ ਵਿੱਚ ਇਹੀ ਸਰੂਪ ਹੈ। ਸੋ ਪ੍ਰਮਾਣਿਕ ਤੱਥਾਂ ਦੇ ਆਧਾਰ ਤੇ ਟੋਡੀ ਦੇ ਇਸ ਪਰੰਪਰਾਗਤ ਸਰੂਪ ਨੂੰ ਨਿਸਚਿਤ ਰੂਪ ਵਿਚ ਮੈਂ ਪ੍ਰਵਾਣਿਤ ਮੰਨਦਾ ਹਾਂ ਤੇ ਇੱਥੇ ਵੀ ਇਹੀ ਸਰੂਪ ਦਿੱਤਾ ਜਾ ਰਿਹਾ ਹੈ।

**ਸ਼ਬਦ ਤਰਤੀਬ:-**

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਾਗੁ ਤਰਤੀਬ ਵਿੱਚ ਰਾਗੁ ਟੋਡੀ ਨੂੰ ਬਾਰਵਾਂ ਅਸਥਾਨ ਪ੍ਰਾਪਤ ਹੈ। ਇਹ ਬਾਣੀ ੭੧੧ ਤੋਂ ੭੧੮ ਪੰਨਾ ਤੱਕ ਹੈ। ਸ਼ਬਦ ਤਰਤੀਬ ਵਿੱਚ ਮ:੪ ਦਾ ਇੱਕ ਮ:੫ ਦੇ ੩੦ ਤੇ ਮ:੯ ਦਾ ਇੱਕ ਕੁੱਲ ੩੨ ਸ਼ਬਦ ਹਨ। ਭਗਤ ਬਾਣੀ ਵਿੱਚ ਭਗਤ ਨਾਮ ਦੇਵ ਦੇ ਤਿੰਨ ਸ਼ਬਦ ਹਨ।

**ਪਰੀਚੈ:-**

ਰਾਗੁ- ਟੋਡੀ ਥਾਟ- ਤੋੜੀ ਸਵਰ-ਰਿਸ਼ਭ, ਗੰਧਾਰ, ਧੈਵਤ ਕੋਮਲ, ਮਧਿਅਮ ਤੀਵਰ ਤੇ ਹੋਰ ਸਭ ਸ਼ੁਧ।
ਵਰਜਿਤ ਸਵਰ - ਕੋਈ ਨਹੀਂ ਜਾਤੀ- ਸੰਪੂਰਨ-ਸੰਪੂਰਨ
ਵਾਦੀ-ਧੈਵਤ ਸੰਵਾਦੀ- ਗੰਧਾਰ ਸਮਾਂ- ਦਿਨ ਦਾ ਦੂਜਾ ਪਹਿਰ
ਆਰੋਹ- ਸ ਰੁ ਗੁ, ਮ॑ ਪ, ਮ॑ ਧੁ ਨ ਸੰ ਅਵਰੋਹ- ਸੰ ਨ ਧੁ ਪ, ਮ॑ ਧੁ ਮ॑ ਗੁ, ਰੁ ਗੁ, ਰੁ, ਸ।
ਮੁਖ ਅੰਗ- ਧ਼ੁ ਨ਼ ਸ, ਰੁ ਗੁ, ਮ॑ ਰੁ ਗੁ, ਰੁ, ਸ।

**ਸਵਰ-ਵਿਸਥਾਰ:-**

ਸ ਰੁ ਸ, ਰੁ ਗੁ ਰੁ ਸ, ਸ ਧ਼ੁ ਨ਼ ਸ, ਨ਼ ਸ ਧ਼ੁ - ਨ਼ ਸ, ਸ ਨ਼ ਧ਼ੁ, ਧ਼ੁ ਨ਼ ਧ਼ੁ, ਮ਼॑ ਧ਼ੁ ਨ਼ ਧ਼ੁ ਪ਼, ਮ਼॑ ਧ਼ੁ ਮ਼॑ ਨ਼ ਧ਼ੁ ਪ਼, ਮ਼॑ ਧ਼ੁ ਨ਼ ਧ਼ੁ ਨ਼ ਸ ਨ਼ ਧ਼ੁ, ਮ਼॑ ਧ਼ੁ ਸ, ਧ਼ੁ ਨ਼ ਸ, ਧ਼ੁ ਨ਼ ਸ ਰੁ ਸ, ਧ਼ੁ ਨ਼ ਸ ਰੁ ਗੁ, ਰੁ ਗੁ ਰੁ ਸ, ਸ ਰੁ ਗੁ, ਮ॑ ਗੁ, ਸ ਰੁ ਗੁ ਮ॑ ਰੁ ਗੁ, ਰੁ ਗੁ ਰੁ ਮ॑ ਗੁ, ਮ॑ ਗੁ ਰੁ ਗੁ, ਸ ਰੁ ਗੁ ਮ॑ ਧੁ ਪ, ਮ॑ ਧੁ ਮ॑ ਗੁ, ਮ॑ ਗੁ ਰੁ ਗੁ, ਰੁ ਗੁ ਰੁ ਸ, ਧ਼ੁ ਨ਼ ਸ ਰੁ ਸ।

ਸ ਰੁ ਗੁ, ਗੁ ਮ॑ ਗੁ, ਗੁ ਮ॑ ਧੁ ਪ, ਮ॑ ਗੁ ਮ॑ ਧੁ ਨ ਧੁ ਪ, ਮ॑ ਧੁ ਮ॑ ਗੁ, ਮ॑ ਧੁ ਨ ਧੁ, ਮ॑ ਧੁ ਨ ਸੰ ਨ ਧੁ, ਮ॑ ਧੁ ਨ ਸੰ, ਮ॑ ਧੁ ਸੰ ਰੁੰ ਸੰ, ਧੁ ਨ ਸੰ ਰੁੰ ਸੰ, ਧੁ ਨ ਸੰ ਨ ਧੁ ਪ, ਮ॑ ਧੁ ਨ ਧੁ - ਪ, ਮ॑ ਧੁ ਪ, ਮ॑ ਧੁ ਮ॑ ਗੁ, ਮ॑ ਪ ਧੁ ਮ॑ ਗੁ, ਰੁ ਗੁ ਰੁ ਮ॑ ਗੁ ਰੁ ਗੁ, ਸ ਰੁ ਗੁ ਮ॑ ਗੁ ਰੁ, ਰੁ ਗੁ ਰੁ, ਗੁ ਰੁ ਸ

ਮ॑ ਧੁ ਮ॑ ਗੁ, ਮ॑ ਧੁ ਪ, ਮ॑ ਧੁ ਨ ਧੁ ਪ, ਮ॑ ਧੁ ਨ ਮ॑ ਧੁ-ਪ, ਮ॑ ਧੁ ਨ ਸੰ, ਸੰ ਰੁੰ ਸੰ, ਧੁ ਨ ਸੰ ਰੁੰ ਸੰ, ਸੰ ਰੁੰ ਗੁੰ ਰੁੰ ਸੰ, ਧੁ ਨ ਸੰ, ਰੁੰ ਗੰ ਰੁੰ ਸੰ ਰੁੰ ਗੁੰ, ਰੁੰ ਗੁੰ ਮ॑ ਗੁੰ, ਮ॑ੰ ਧੁੰ ਪੰ ਮ॑ੰ ਧੁੰ ਮ॑ ਗੁੰ, ਰੁੰ ਗੁੰ ਰੁੰ ਸੰ, ਧੁ ਨ ਸੰ ਰੁੰ ਗੁੰ ਰੁੰ ਸੰ, ਸੰ ਰੁੰ ਨ ਸੰ, ਧੁ ਨ ਸੰ ਨ ਧੁ, ਸੰ ਨ ਧੁ ਨ ਧੁ ਪ, ਮ॑ ਧੁ ਨ ਧੁ ਪ, ਮ॑ ਧੁ ਮ॑ ਗੁ, ਰੁ ਗੁ ਮ॑ ਗੁ, ਰੁ ਗੁ ਰੁ, ਸ, ਧ਼ੁ ਨ਼ ਸ ਰੁ ਸ।

(ਸਲੋਕ ਸਹਸਕ੍ਰਿਤੀ ਮਹਲਾ ੫) (੧੩੫੮)

ਸਿਰ ਮਸ੍ਤਕ ਰਖ੍ਯ੍ਯਾ ਪਾਰਬ੍ਰਹਮੰ ਹਸ੍ਤ ਕਾਯਾ ਰਖ੍ਯ੍ਯਾ ਪਰਮੇਸ੍ਵਰਹ॥ ਆਤਮ ਰਖ੍ਯ੍ਯਾ ਗੋਪਾਲ ਸੁਆਮੀ ਧਨ ਚਰਣ ਰਖ੍ਯ੍ਯਾ ਜਗਦੀਸ੍ਵਰਹ॥ ਸਰਬ ਰਖ੍ਯ੍ਯਾ ਗੁਰ ਦਯਾਲਹ ਭੈ ਦੂਖ ਬਿਨਾਸਨਹ॥ ਭਗਤਿ ਵਛਲ ਅਨਾਥ ਨਾਥੇ ਸਰਣਿ ਨਾਨਕ ਪੁਰਖ ਅਚੁਤਹ॥੫੨॥

ਪਦ ਅਰਥ:- ਮਸ੍ਤਕ-ਮੱਥਾ। ਰਖ੍ਯ੍ਯਾ-ਰਾਖੀ। ਹਸ੍ਤ-ਹੱਥ। ਕਾਯਾ-ਸਰੀਰ। ਆਤਮ-ਜਿੰਦ। ਚਰਣ-ਪੈਰ। ਭੈ-ਡਰ। ਬਿਨਾਸਨਹ-ਨਾਸ਼ ਕਰਨ ਵਾਲਾ। ਭਗਤਿ ਵਛਲ- ਭਗਤੀ ਨੂੰ ਪਿਆਰ ਕਰਨ ਵਾਲਾ। ਅਨਾਥ ਨਾਥੇ-ਨਿਆਸਰਿਆਂ ਦਾ ਆਸਰਾ ਪ੍ਰਭੂ। ਅਚੁਤਹ-ਅਬਿਨਾਸੀ।

## ਮੰਗਲਾਚਰਣ

### ਰਾਗੁ ਟੋਡੀ ਤਾਲ ਝੂਮਰਾ ਮਾਤਰਾਂ-14 ਵਿਲੰਭਿਤ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| | | | | | | | | | | | | | ਰੁਗੁਰੁਸ |
| | | | | | | | | | | | | | ਵਾSਹਿS |
| ਧੁਨ਼ਸਰੁ | ਰੁਗੁ | ਰੁਰੁਸਸ | ਰੁ-ਗੁਗੁ | ਰੁਗੁ | ਰੁਰੁਸਸ | ਧੁਨ਼ਸਰੁ | ਗੁਰੁਗੁਮ | ਸਰੁਗੁਮ | ਧੁਧੁਪ- | ---- | ਮਗੁਰੁਰੁ | ਰੁਗੁਰੁਸ | ਗੁਮਧੁਨ |
| ਗੁSਰੂS | ਸਿਰ | ਮਸ੍ਤਕ | ਰSਖ੍ਯਾ | ਪਾਰ | ਬ੍ਰਹਮੰ | ਹਸ੍ਤਕਾਘਾ | ਰSਖ੍ਯਾ | ਪਰਮੇS | ਸੁਰਹS | SSSS | ਆSਤਮ | ਰSਖ੍ਯਾ | ਗੋSਪਾਲ |
| ਧੁਧੁਪ- | ਮਧੁਨਸੰ | ਧੁਧੁਪਪ | ਮਧੁਮਗੁ | ਰੁਗੁਰੁਸ | ---- | ਸਰੁਗੁਮ | ਧੁਨਧੁਪ | ਮਧੁਨਸੰ | ਨਸੰਧੁਧੁ | ਮਧੁਨਸੰ | ਸੰਸੰਰੁੰਸੰ | ਸੰਸੰਰੁੰਸੰ | ਸੰਸੰਰੁੰਸੰ |
| ਸੁਆਮੀS | ਧਨਚਰ | ਣਰਖ੍ਯਾ | ਜਗਦੀS | ਸ੍ਰਹS | SSSS | ਸਰਬਰ | ਖ੍ਯਾSਗੁਰ | ਦਯਾਲਹ | ਭੈSਦੁਖ | ਬਿਨਾਸਨਹ | ਭਗਤਿS | ਭਗਤਿS | ਭਗਤਿS |
| ਰੁੰ-ਰੁੰਗੁੰ | ਰੁੰਸੰ | ਨਸੰਨਸੰ | ਨਧੁਪ- | ਮ-ਧੁਨ | ਧੁਪ | ਮ-ਧੁਧੁ | ਮਧੁਮਗੁ | ਰੁਗੁਰੁ- | ਸਸਮਧੁ | ਮਗੁਰੁਗੁ | ਰੁ-ਸਸ | ਮਧੁਮਗੁ | ਰੁਗੁਰੁ- |
| ਵSਛS | ਲS | ਅਨਾSਥ | ਨਾSਥੇS | ਸSਰS | ਣਿS | ਨਾSਨਕ | ਪੁਰਖS | ਅSਚੁS | ਤਹਪੁਰ | ਖSਅS | ਚੁSਤਹ | ਪੁਰਖS | ਅSਚੁS |
| ਸਸ-- | | | | | | | | | | | | | |
| ਤਹSS | | | | | | | | | | | | | |
| x | | | 2 | | | | 0 | | | 3 | | | |

### ਟੋਡੀ ਮਹਲਾ ੫ (੭੧੪-੧੫)

ਸੁਆਮੀ ਸਰਨਿ ਪਰਿਓ ਦਰਬਾਰੇ।। ਕੋਟਿ ਅਪਰਾਧ ਖੰਡਨ ਕੇ ਦਾਤੇ ਤੁਝ ਬਿਨੁ ਕਉਨੁ ਉਧਾਰੇ।।੧।।ਰਹਾਉ।। ਖੋਜਤ ਖੋਜਤ ਬਹੁ ਪਰਕਾਰੇ ਸਰਬ ਅਰਥ ਬੀਚਾਰੇ।। ਸਾਧਸੰਗਿ ਪਰਮ ਗਤਿ ਪਾਈਐ ਮਾਇਆ ਰਚਿ ਬੰਧਿ ਹਾਰੇ।।੧।। ਚਰਨ ਕਮਲ ਸੰਗਿ ਪ੍ਰੀਤਿ ਮਨਿ ਲਾਗੀ ਸੁਰਿ ਜਨ ਮਿਲੇ ਪਿਆਰੇ।। ਨਾਨਕ ਅਨਦ ਕਰੇ ਹਰਿ ਜਪਿ ਜਪਿ ਸਗਲੇ ਰੋਗ ਨਿਵਾਰੇ।।੨।।੧੦।।੧੫।।

ਪਦ ਅਰਥ:- ਦਰਬਾਰੇ-ਤੇਰੇ ਦਰ ਤੇ। ਕੋਟਿ-ਕ੍ਰੋੜਾਂ। ਖੰਡਨ-ਨਾਸ ਕਰਨ। ਉਧਾਰੇ-ਬਚਾਏ। ਖੋਜਤ-ਭਾਲਦਿਆਂ। ਬਹੁ ਪਰਕਾਰੇ- ਕਈ ਤਰੀਕਿਆਂ ਨਾਲ। ਸਰਬ ਅਰਥ-ਸਾਰੀਆਂ ਗੱਲਾਂ। ਪਰਮ ਗਤਿ-ਸਭ ਤੋਂ ਉੱਚੀ ਆਤਮਕ ਅਵਸਥਾ। ਰਚਿ-ਫਸ ਕੇ। ਬੰਧਿ- ਬੰਧਨ। ਹਾਰੇ- ਹਾਰ ਜਾਈਦਾ ਹੈ। ਸੁਰਿ ਜਨ- ਗੁਰਮੁਖ ਸੱਜਣ। ਨਿਵਾਰੇ-ਦੂਰ ਕਰ ਲੈਂਦਾ ਹੈ।

### ਰਾਗੁ ਟੋਡੀ ਤੀਨ ਤਾਲ ਮਾਤਰਾਂ-16 ਮੱਧ ਲੈਅ

#### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਸਸ | ਰੁ | ਗੁ | ਰੁ | ਸ | ਰੁ | ਗੁ | ਮ |
| | | | | | | | | ਸ੍ਵਾ | S | ਮੀ | S | ਸ | ਰ | ਨਿ | S |
| ਧੁਧੁ | ਧੁ | ਪ | ਮ | ਗੁ | ਰੁਗੁ | ਰੁ | ਸ | ਸ | ਰੁ | ਗੁ | ਰੁ | ਗੁ | - | ਮ | ਧੁ |
| ਪਰਿ | ਓ | ਦ | ਰ | ਬਾ | SS | ਰੇ | S | ਕੋ | ਟਿ | ਅ | ਪ | ਰਾ | S | ਧ | S |
| ਨ | ਨ | ਧੁ | ਪ | ਮ | ਗੁ | ਰੁ | ਗੁ | ਮ | ਧੁ | ਨ | ਸੰ | ਨਨ | ਸੰ | ਧੁ | - |
| ਖੰ | ਡ | ਨ | ਕੇ | ਦਾ | S | ਤੇ | S | ਤੁ | ਝ | ਬਿ | ਨੁ | ਕਉ | S | ਨੁ | S |
| ਪ | - | ਮ | ਧੁ | ਮ | ਗੁ | ਰੁਗੁ | ਰੁਸ | | | | | | | | |
| ਉ | S | ਧਾ | S | ਰੇ | S | SS | SS | | | | | | | | |
| x | | | | 2 | | | | 0 | | | | 3 | | | |

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | ਅੰਤਰਾ | ਮ | ਧੁ | ਮ | ਗੁ | ਮ | ਧੁ | ਨ | ਨ |
| | | | | | | | | ਖੋ | S | ਜ | ਤ | ਖੋ | S | ਜ | ਤ |
| ਸੰਸੰ | - | ਸੰ | ਸੰ | ਰੁੰ | - | ਸੰ | - | ਰੁੰ | ਗੁੰ | ਰੁੰ | ਸੰ | ਨ | ਸੰ | ਧੁ | - |
| ਬਹੁ | S | ਪ੍ | ਰ | ਕਾ | S | ਰੇ | S | ਸ | ਰ | ਬ | S | ਅ | ਰ | ਥ | S |
| ਪ | - | ਮ | ਗੁ | ਰੁਗੁ | ਮਗੁ | ਰੁਗੁ | ਰੁਸ | | | | | | | | |
| ਬੀ | S | ਚਾ | S | ਰੇS | SS | SS | SS | | | | | | | | |
| × | | | | 2 | | | | 0 | | | | 3 | | | |

**ਤਾਨਾਂ ਤੇ ਤਿਹਾਈਆਂ:-**

1) ਸਰੁ ਗੁਰੁ ਸਰੁ ਗੁਮ ਧੁਪ ਮਗੁ ਰੁਗੁ ਰੁਸ 2) ਸਰੁ ਗੁਮ ਧੁਨ ਧੁਪ ਮਧੁ ਮਗੁ ਰੁਗੁ ਰੁਸ
3) ਧੁਨ ਸਰੁ ਗੁਰੁ ਸਰੁ ਗੁਮ ਧੁਪ ਮਗੁ ਰੁਸ 4) ਸਰੁ ਗੁਮ ਧੁਨ ਸੰਨ ਧੁਪ ਮਗੁ ਰੁਗੁ ਰੁਸ
5) ਰੁਗੁ ਮਗੁ ਰੁਗੁ ਮਨ ਧੁਪ ਮਗੁ ਰੁਗੁ ਰੁਸ 6) ਸਰੁ ਗੁਮ ਧੁਨ ਸੰਰੁੰ ਸੰਨ ਧੁਪ ਮਗੁ ਰੁਸ
7) ਸਰੁ ਗੁਰੁ ਸਰੁ ਗੁਮ ਗੁਰੁ ਸਰੁ ਗੁਮ ਧੁਮ ਗੁਰੁ ਸਰੁ ਗੁਮ ਧੁਨ ਸੰਨ ਧੁਪ ਮਗੁ ਰੁਸ
8) ਸਰੁ ਗੁਗੁ ਰੁਗੁ ਰੁਸ ਗੁਮ ਧੁਧੁ ਮਧੁ ਮਗੁ ਮਧੁ ਨਸੰ ਨਧੁ ਪਪ ਮਧੁ ਮਗੁ ਰੁਗੁ ਰੁਸ
9) ਸਰੁ ਗੁਮ ਧੁਪ ਮਗੁ ਰੁਗੁ ਰੁਸ ਸਰੁ ਗੁਮ ਧੁਨ ਸੰਰੁੰ ਸੰਨ ਧੁਪ ਮਗੁ ਰੁਗੁ ਰੁਸ ਨ਼ਸ
10) ਗੁਗੁ ਰੁਗੁ ਰੁਸ ਧੁਧੁ ਮਧੁ ਮਗੁ ਨਨ ਧੁਨ ਧੁਮ ਸੰਸੰ ਨਸੰ ਨਧੁ ਪ- ਮਗੁ ਰੁਗੁ ਰੁਸ

1) 9ਵੀਂ ਮਾਤਰ ਤੋਂ ਸ੍ਰਾ S ਮੀ S ਨੂੰ ਦੁਗੁਨ ਵਿੱਚ ਤਿੰਨ ਵਾਰ ਗਾ ਕੇ ਸ ਰ ਨਿ S ਨੂੰ ਵੀ ਦੁਗੁਨ ਵਿੱਚ ਨਾਲ ਹੀ ਜੋੜ ਕੇ ਸੱਮ ਤੇ ਆਉਣਾ ਹੈ।

2) 9ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ ਸੱਮ ਤੋਂ ਬਰਾਬਰ ਦੀ ਲੈਅ ਵਿੱਚ ਤਿੰਨ ਵਾਰ ਗਾ ਕੇ ਨਾਲ ਸ ਰ ਨਿ S ਨੂੰ ਜੋੜਨਾ ਹੈ ਫਿਰ ਸੱਮ ਤੇ ਆਉਣਾ ਹੈ।

3) ਸ੍ਰਾ S ਮੀ S ਸ ਰ ਨਿ S 8 ਮਾਤਰਾਂ ਨੂੰ ਦੁਗੁਨ ਵਿੱਚ 4 ਮਾਤਰਾਂ ਵਿੱਚ ਲੈਣਾ ਹੈ ਤੇ ਨਾਲ ਪਰਿਓ ਇਹ 2 ਮਾਤਰਾਂ ਬਰਾਬਰ ਦੀ ਲੈਅ ਵਿੱਚ ਜੋੜਨੀਆਂ ਹਨ ਤੇ ਇਸ ਸਾਰੇ ਟੁਕੜੇ ਨੂੰ ਸਮ ਤੋਂ ਤਿੰਨ ਵਾਰ ਗਾ ਕੇ ਆਖਰੀ ਵਾਰ ਪਰਿ ਸੱਮ ਤੇ ਛੱਡਣਾ ਹੈ।

4) ਸੱਮ ਤੋਂ ਸ ਰ ਨਿ S ਇਹ 4 ਮਾਤਰਾਂ ਬੰਦਸ਼ ਅਨੁਸਾਰ ਬਰਾਬਰ ਦੀ ਲੈਅ ਵਿੱਚ 2 ਮਾਤਰਾਂ ਦੇ ਬਿਸਰਾਮ ਨਾਲ ਦੋ ਵਾਰ ਗਾ ਕੇ ਫਿਰ ਤੀਜੀ ਵਾਰ ਗਾ ਕੇ ਸੱਮ ਲੈਣਾ ਹੈ।

**ਟੋਡੀ ਮ:੫ (੭੧੬-੧੭)**

ਮਾਈ ਮੇਰੇ ਮਨ ਕੀ ਪਿਆਸ।। ਇਕੁ ਖਿਨੁ ਰਹਿ ਨ ਸਕਉ ਬਿਨੁ ਪ੍ਰੀਤਮ ਦਰਸਨ ਦੇਖਨ ਕਉ ਧਾਰੀ ਮਨਿ ਆਸ।। ਰਹਾਉ।। ਸਿਮਰਉ ਨਾਮੁ ਨਿਰੰਜਨ ਕਰਤੇ ਮਨ ਤਨ ਤੇ ਸਭਿ ਕਿਲਵਿਖ ਨਾਸ।। ਪੂਰਨ ਪਾਰਬ੍ਰਹਮ ਸੁਖਦਾਤੇ ਅਬਿਨਾਸੀ ਬਿਮਲ ਜਾ ਕੋ ਜਾਸ।।੧।। ਸੰਤ ਪ੍ਰਸਾਦਿ ਮੇਰੇ ਪੂਰ ਮਨੋਰਥ ਕਰਿ ਕਿਰਪਾ ਭੇਟੇ ਗੁਣਤਾਸ।। ਸਾਂਤਿ ਸਹਜ ਸੂਖ ਮਨਿ ਉਪਜਿਓ ਕੋਟਿ ਸੂਰ ਨਾਨਕ ਪਰਗਾਸ।।੨।।੫।।੨੪।।

ਪਦ ਅਰਥ:- ਮਾਈ-ਹੇ ਮਾਂ। ਧਾਰੀ- ਬਣਾਈ। ਨਿਰੰਜਨ- (ਮਾਇਆ ਦੇ ਪ੍ਰਭਾਵ ਤੋਂ ਰਹਿਤ) ਪ੍ਰਭੂ। ਕਿਲਵਿਖ-ਪਾਪ। ਨਾਸ-ਦੂਰ। ਬਿਮਲ- ਪਵਿੱਤ੍ਰ। ਜਾਸ-ਜਸ, ਸਿਫਤ ਸਲਾਹ। ਸੰਤ ਪ੍ਰਸਾਦਿ-ਗੁਰੂ ਦੀ ਕਿਰਪਾ ਨਾਲ। ਮਨੋਰਥ-ਮੁਰਾਦਾਂ। ਭੇਟੇ- ਮਿਲ ਪਏ। ਗੁਣਤਾਸ- ਗੁਣਾਂ ਦੇ ਖ਼ਜ਼ਾਨੇ ਪ੍ਰਭੂ। ਕੋਟਿ-ਕ੍ਰੋੜਾਂ। ਸੂਰ-ਸੂਰਜ।

**ਰਾਗੁ ਟੋਡੀ ਤ੍ਰੀਨ ਤਾਲ ਮਾਤਰਾਂ-16 ਮੱਧ ਲੈਅ**

**ਅਸਥਾਈ**

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | ਸ | ਸ | ਰੁ | ਗੁ | ਰੁ | ਸ | ਧੁ | ਧੁ | ਸ | ਰੁ |
| | | | | | | ਮਾ | ਈ | ਮੇ | S | ਰੇ | S | ਮ | ਨ | ਕੀ | S |
| ਗੁਗੁ | - | ਰੁ | ਗੁ | ਰੁ | ਸ | - | - | ਰੁ | ਗੁ | ਗੁ | ਰੁ | ਗੁ | ਮ | ਧੁ | ਪ |
| ਪਿਆ | S | S | S | ਸ | S | S | S | ਇ | ਕੁ | ਖਿ | ਨੁ | ਰ | ਹਿ | ਨ | S |
| ਮ | ਧੁਧੁ | ਨ | ਸੰ | ਨਨ | ਧੁ | ਪ | ਪ | ਮ | ਧੁ | ਨ | ਨ | ਸੰ | ਨ | ਧੁ | ਪਪ |
| ਸ | ਕਉ | ਬਿ | ਨੁ | ਪ੍ਰੀ | S | ਤ | ਮ | ਦ | ਰ | ਸ | ਨ | ਦੇ | ਖ | ਨ | ਕਉ |

ਰਾਗੁ ਟੋਡੀ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਮ̍ | ਗੁ | ਰੁ | ਗੁ | ਰੁ | ਸ | - | - | | | | | | | | |
| ਧਾ | ਰੀ | ਮ | ਨਿ | ਆ | ਸ | S | S | | | | | | | | |
| × | | | | 2 | | | | 0 | | | | 3 | | | |
| | | | | | | | ਅੰਤਰਾ | ਮ̍ | ਧੁ | ਮ̍ਮ̍ | ਗੁ | ਮ̍ | ਧੁ | ਨ | - |
| | | | | | | | | ਸਿ | ਮ | ਰਉ | S | ਨਾ | S | ਮੁ | S |
| ਸੰ | ਸੰ | ਸੰ | ਸੰ | ਰੁੰ | ਰੁੰਗੁੰ | ਰੁੰ | ਸੰ | ਨ | ਸੰ | ਧੁ | ਧੁ | ਨ | - | ਸੰ | ਸੰ |
| ਨਿ | ਰੰ | ਜ | ਨ | ਕ | ਰS | ਤੇ | S | ਮ | ਨ | ਤ | ਨ | ਤੇ | S | ਸ | ਭਿ |
| ਰੁੰ | ਗੁੰ | ਰੁੰ | ਸੰ | ਨ | ਸੰ | ਨ | ਧੁ | ਮ̍ | ਧੁ | ਮ̍ | ਗੁ | ਮ̍ | ਮ̍ | ਧੁਧੁ | ਨ |
| ਕਿ | ਲ | ਵਿ | ਖ | ਨਾ | S | ਸ | S | ਪੂ | S | ਰ | ਨ | ਪਾ | ਰ | ਬ੍ਰਹ | ਮ |
| ਸੰ | - | ਸੰ | - | ਰੁੰ | - | ਸੰ | - | ਨ | ਸੰ | ਨ | ਸੰ | ਨ | ਧੁ | ਪ | - |
| ਸੁ | S | ਖ | S | ਦਾ | S | ਤੇ | S | ਅ | ਬਿ | ਨਾ | ਸੀ | ਬਿ | ਮ | ਲ | S |
| ਮ̍ | ਗੁ | ਰੁ | ਗੁ | ਰੁ | ਸ | | | | | | | | | | |
| ਜਾ | S | ਕੋ | S | ਜਾ | ਸ | | | | | | | | | | |
| × | | | | 2 | | | | 0 | | | | 3 | | | |

ਟੋਡੀ ਮਹਲਾ ੫ ਘਰੁ ੨ ਦੁਪਦੇ ੧ੴ ਸਤਿਗੁਰ ਪ੍ਰਸਾਦਿ (੭੧੩)

ਮਾਗਉ ਦਾਨੁ ਠਾਕੁਰ ਨਾਮ॥ ਅਵਰੁ ਕਛੂ ਮੇਰੈ ਸੰਗਿ ਨ ਚਾਲੈ ਮਿਲੈ ਕ੍ਰਿਪਾ ਗੁਣ ਗਾਮ॥੧॥ਰਹਾਉ॥ ਰਾਜੁ ਮਾਲੁ ਅਨੇਕ ਭੋਗ ਰਸ ਸਗਲ ਤਰਵਰ ਕੀ ਛਾਮ॥ ਧਾਇ ਧਾਇ ਬਹੁ ਬਿਧਿ ਕਉ ਧਾਵੈ ਸਗਲ ਨਿਰਾਰਥ ਕਾਮ॥੧॥ ਬਿਨੁ ਗੋਵਿੰਦ ਅਵਰੁ ਜੇ ਚਾਹਉ ਦੀਸੈ ਸਗਲ ਬਾਤ ਹੈ ਖਾਮ॥ ਕਹੁ ਨਾਨਕ ਸੰਤ ਰੇਨ ਮਾਗਉ ਮੇਰੋ ਮਨੁ ਪਾਵੈ ਬਿਸ੍ਰਾਮ॥੨॥੧॥੬॥

ਪਦ ਅਰਥः- ਗੁਣ ਗਾਮ-ਤੇਰੇ ਗੁਣਾਂ ਦਾ ਗਾਉਣਾ। ਤਰਵਰ-ਰੁੱਖ। ਛਾਮ-ਛਾਂ। ਧਾਇ-ਦੌੜ ਕੇ। ਬਹੁ ਬਿਧਿ-ਕਈ ਤਰੀਕਿਆਂ ਨਾਲ। ਨਿਰਾਰਥ-ਵਿਅਰਥ। ਖਾਮ-ਕੱਚੀ। ਰੇਨ-ਚਰਨ ਧੂੜ। ਬਿਸ੍ਰਾਮ-ਟਿਕਾਉ।

## ਰਾਗੁ ਟੋਡੀ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਮ̍ਧੁ | ਨਸੰ | ਨਨ | ਧੁ | - | ਪ | - | ਮ̍ |
| | | | | | | | | ਮਾS | SS | ਗਉ | S | S | ਦਾ | S | ਨੁ |
| ਧੁ | - | ਮ̍ | ਗੁ | ਰੁ | ਗੁ | ਰੁ | ਸ | ਧੁ | ਨ | ਸ | ਸ | ਰੁ | ਰੁਗੁ | ਰੁ | ਸ |
| ਠਾ | S | ਕੁ | ਰ | ਨਾ | S | ਮ | S | ਅ | ਵ | ਰੁ | ਕ | ਛੂ | SS | ਮੇ | ਰੈ |
| ਸ | ਰੁ | ਗੁ | ਮ̍ | ਧੁ | ਮ̍ | ਗੁ | - | ਮ̍ | ਧੁ | ਨ | ਸੰ | ਨਨ | ਸੰ | ਧੁ | ਧੁ |
| ਸੰ | ਗਿ | ਨ | S | ਚਾ | S | ਲੈ | S | ਮਿ | S | ਲੈ | S | ਕ੍ਰਿ | ਪਾ | ਗੁ | ਣ |
| ਪ | - | ਮ̍ | ਧੁ | ਮ̍ | ਗੁ | ਰੁਗੁ | ਰੁਸ | | | | | | | | |
| ਗਾ | S | S | S | ਮ | S | SS | SS | | | | | | | | |
| × | | | | 2 | | | | 0 | | | | 3 | | | |
| | | | | | | | ਅੰਤਰਾ | ਮ̍ | ਧੁ | ਗੁ | ਮ̍ | ਧੁ | ਨ | ਮ̍ | ਧੁ |
| | | | | | | | | ਰਾ | S | ਜੁ | S | ਮਾ | S | ਲੁ | S |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਸੰ | ਸੰ | ਸੰ | - | ਰੁੰ | ਰੁੰ | ਸੰ | ਸੰ | ਰੁੰ | ਗੁੰ | ਰੁੰ | ਸੰ | ਨ | ਧੁ | ਪ | ਪ |
| ਅ | ਨੇ | ਕ | S | ਭੇ | ਗ | ਰ | ਸ | ਸ | ਗ | ਲ | S | ਤ | ਰ | ਵ | ਰ |
| ਧੁ | ਮ | ਗੁ | ਰੁ | ਰੁ | ਰੁਗੁ | ਰੁਸ | ਨੁਸ | | | | | | | | |
| ਕੀ | S | S | S | ਛਾ | SS | ਮS | SS | | | | | | | | |
| × | | | | 2 | | | | 0 | | | | 3 | | | |

## ਟੋਡੀ ਮਹਲਾ ੫ (੭੧੨-੧੩)

ਕ੍ਰਿਪਾ ਨਿਧਿ ਬਸਹੁ ਰਿਦੈ ਹਰਿ ਨੀਤ॥ ਤੈਸੀ ਬੁਧਿ ਕਰਹੁ ਪਰਗਾਸਾ ਲਾਗੈ ਪ੍ਰਭ ਸੰਗਿ ਪ੍ਰੀਤਿ ॥ਰਹਾਉ॥ ਦਾਸ ਤੁਮਾਰੇ ਕੀ ਪਾਵਉ ਧੂਰਾ ਮਸਤਕਿ ਲੇ ਲੇ ਲਾਵਉ॥ ਮਹਾ ਪਤਿਤ ਤੇ ਹੋਤ ਪੁਨੀਤਾ ਹਰਿ ਕੀਰਤਨ ਗੁਨ ਗਾਵਉ॥੧॥ ਆਗਿਆ ਤੁਮਰੀ ਮੀਠੀ ਲਾਗਉ ਕੀਓ ਤੁਹਾਰੋ ਭਾਵਉ॥ ਜੋ ਤੂ ਦੇਹਿ ਤਹੀ ਇਹੁ ਤ੍ਰਿਪਤੈ ਆਨ ਨ ਕਤਹੂ ਧਾਵਉ॥੨॥ ਸਦ ਹੀ ਨਿਕਟਿ ਜਾਨਉ ਪ੍ਰਭ ਸੁਆਮੀ ਸਗਲ ਰੇਣ ਹੋਇ ਰਹੀਐ॥ ਸਾਧੂ ਸੰਗਤਿ ਹੋਇ ਪਰਾਪਤਿ ਤਾ ਪ੍ਰਭੁ ਅਪੁਨਾ ਲਹੀਐ॥੩॥ ਸਦਾ ਸਦਾ ਹਮ ਛੋਹਰੇ ਤੁਮਰੇ ਤੂ ਪ੍ਰਭ ਹਮਰੋ ਮੀਰਾ॥ ਨਾਨਕ ਬਾਰਿਕ ਤੁਮ ਮਾਤ ਪਿਤਾ ਮੁਖਿ ਨਾਮੁ ਤੁਮਾਰੋ ਖੀਰਾ॥੪॥੩॥੫॥

ਪਦ ਅਰਥ:- ਨਿਧਿ- ਖ਼ਜ਼ਾਨੇ। ਰਿਦੈ-ਹਿਰਦੇ ਵਿੱਚ। ਨੀਤ-ਨਿੱਤ। ਧੂਰਾ-ਚਰਨ ਧੂੜ। ਮਸਤਕਿ-ਮੱਥਾ। ਪਤਿਤ-ਵਿਕਾਰੀ। ਪੁਨੀਤਾ-ਪਵਿੱਤ੍ਰ। ਆਗਿਆ-ਹੁਕਮ, ਰਜ਼ਾ। ਭਾਵਉ-ਚੰਗੀ ਲੱਗੇ। ਤ੍ਰਿਪਤੈ- ਰੱਜਿਆ ਰਹੇ। ਆਨ-ਹੋਰ ਪਾਸੇ। ਧਾਵਉ-ਮੈਂ ਦੌੜਾਂ। ਸਦ-ਸਦਾ। ਨਿਕਟਿ-ਨੇੜੇ। ਰੇਣ-ਚਰਨ-ਧੂੜ। ਲਹੀਐ-ਲੱਭ ਸਕੀਦਾ ਹੈ। ਛੋਹਰੇ-ਬੱਚੇ। ਮੀਰਾ-ਮਾਲਕ। ਬਾਰਿਕ-ਬਾਲਕ। ਖੀਰਾ-ਦੁੱਧ।

## ਰਾਗੁ ਟੋਡੀ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | ਰੁਰੁ | ਗੁ | ਰੁ | - | ਸ |
| | | | | | | | | | | | ਕ੍ਰਿ | ਪਾ | ਨਿ | S | ਧਿ |
| ਧੁ | ਧੁਧੁ | ਪ | - | ਮ | ਗੁ | ਰੁ | ਗੁ | ਰੁ | - | ਸ | ਧੁ | ਨੁ | ਸ | ਰੁ | ਗੁ |
| ਬ | ਸਹੁ | S | S | ਰਿ | ਦੈ | ਹ | ਰਿ | ਨੀ | S | ਤ | ਤੈ | S | ਸੀ | S | S |
| ਰੁ | - | ਗੁ | - | ਧੁ | ਨਨ | ਧੁ | ਪ | ਮ | ਰੁ | ਗੁ | ਮ | ਧੁ | ਨ | - | ਸੰ |
| ਬੁ | S | ਧਿ | S | ਕ | ਰਹੁ | ਪ | ਰ | ਗਾ | S | ਸਾ | ਲਾ | S | ਗੈ | S | S |
| ਨਨ | ਧੁ | ਪ | ਪ | ਮਮ | ਧੁ | ਮ | ਗੁ | ਰੁਗੁ | ਮਗੁ | ਰੁਸ | | | | | |
| ਪ੍ਰ | ਭ | ਸੰ | ਗਿ | ਪ੍ਰੀ | S | S | S | ਤਿS | SS | SS | | | | | |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | | | | ਗੁ | ਮ | ਧੁ | ਨ | ਧੁ |
| | | | | | | | | | | | ਦਾ | S | ਸ | S | S |
| ਸੰ | ਸੰ | ਸੰ | ਸੰ | ਨ | ਸੰ | ਨਨ | ਸੰ | ਧੁ | - | ਧੁ | ਸੰ | ਰੁੰ | ਗੁੰ | ਰੁੰ | ਸੰ |
| ਤੁ | ਮਾ | ਰੇ | ਕੀ | ਪਾ | S | ਵਉ | S | ਧੂ | S | ਰਾ | ਮ | ਸ | ਤ | S | ਕਿ |
| ਨ | ਸੰ | ਨ | ਧੁ | ਪ | ਮ | ਧੁ | ਮ | ਗੁਗੁ | ਰੁਗੁ | ਰੁਸ | | | | | |
| ਲੇ | S | ਲੇ | S | ਲਾ | S | S | S | ਵਉ | SS | SS | | | | | |
| × | | | | 2 | | | | 0 | | | | 3 | | | |

## ਰਾਗੁ ਟੋਡੀ

ਟੋਡੀ ਮਹਲਾ ੫ ਘਰੁ ੨ ਚਉਪਦੇ ੧ੴ ਸਤਿਗੁਰ ਪ੍ਰਸਾਦਿ॥ (੭੧੨)

ਧਾਇਓ ਰੇ ਮਨ ਦਹ ਦਿਸ ਧਾਇਓ॥ ਮਾਇਆ ਮਗਨ ਸੁਆਦਿ ਲੋਭਿ ਮੋਹਿਓ ਤਿਨਿ ਪ੍ਰਭਿ ਆਪਿ ਭੁਲਾਇਓ॥ ਰਹਾਉ॥ ਹਰਿ ਕਥਾ ਹਰਿ ਜਸ ਸਾਧਸੰਗਤਿ ਸਿਉ ਇਕੁ ਮੁਹਤੁ ਨ ਇਹੁ ਮਨੁ ਲਾਇਓ॥ ਬਿਗਸਿਓ ਪੇਖਿ ਰੰਗੁ ਕਸੁੰਭ ਕੋ ਪਰ ਗ੍ਰਿਹ ਜੋਹਨਿ ਜਾਇਓ॥੧॥ ਚਰਨ ਕਮਲ ਸਿਉ ਭਾਉ ਨ ਕੀਨੋ ਨਹ ਸਤ ਪੁਰਖੁ ਮਨਾਇਓ॥ ਧਾਵਤ ਕਉ ਧਾਵਹਿ ਬਹੁ ਭਾਤੀ ਜਿਉ ਤੇਲੀ ਬਲਦੁ ਭ੍ਰਮਾਇਓ॥੨॥ ਨਾਮ ਦਾਨੁ ਇਸਨਾਨੁ ਨ ਕੀਓ ਇਕ ਨਿਮਖ ਨ ਕੀਰਤਿ ਗਾਇਓ॥ ਨਾਨਾ ਝੂਠਿ ਲਾਇ ਮਨੁ ਤੋਖਿਓ ਨਹ ਬੂਝਿਓ ਅਪਨਾਇਓ॥੩॥ ਪਰਉਪਕਾਰ ਨ ਕਬਹੂ ਕੀਏ ਨਹੀ ਸਤਿਗੁਰੁ ਸੇਵਿ ਧਿਆਇਓ॥ ਪੰਚ ਦੂਤ ਰਚਿ ਸੰਗਤਿ ਗੋਸਟਿ ਮਤਵਾਰੋ ਮਦ ਮਾਇਓ॥ ਕਰਉ ਬੇਨਤੀ ਸਾਧਸੰਗਤਿ ਹਰਿ ਭਗਤਿ ਵਛਲ ਸੁਣਿ ਆਇਓ॥ ਨਾਨਕ ਭਾਗਿ ਪਰਿਓ ਹਰਿ ਪਾਛੈ ਰਾਖੁ ਲਾਜ ਅਪੁਨਾਇਓ॥੫॥੧॥੩॥

ਪਦ ਅਰਥ:- ਧਾਇਓ-ਦੌੜਦਾ। ਦਹ ਦਿਸ- ਦਸੀਂ ਪਾਸੀਂ। ਭੁਲਾਇਓ-ਕੁਰਾਹੇ ਪਾ ਦਿੱਤਾ। ਮੁਹਤੁ-ਅੱਧੀ ਘੜੀ। ਬਿਗਸਿਓ-ਖ਼ੁਸ਼ ਹੁੰਦਾ ਹੈ। ਪੇਖਿ-ਵੇਖਕੇ। ਕਸੁੰਭ-ਕਸੁੰਭੇ ਦਾ ਫੁੱਲ। ਪਰ ਗ੍ਰਿਹ- ਪਰਾਏ ਘਰ। ਜੋਹਨਿ-ਤੱਕਣ ਵਾਸਤੇ। ਭਾਉ-ਪਿਆਰ। ਸਤ ਪੁਰਖੁ- ਮਹਾਂਪੁਰਖ, ਗੁਰੂ। ਮਨਾਇਓ-ਪ੍ਰਸੰਨ ਕੀਤਾ। ਧਾਵਤ ਕਉ-ਨਾਸਵੰਤ (ਪਦਾਰਥਾਂ) ਦੀ ਖਾਤਰ। ਭਾਤੀ-ਤਰੀਕੇ। ਨਿਮਖ-ਰਤਾ ਕੁ। ਕੀਰਤਿ-ਸਿਫ਼ਤਿ ਸਾਲਾਹ। ਨਾਨਾ-ਕਈ ਕਿਸਮਾਂ ਦੇ। ਤੋਖਿਓ-ਖ਼ੁਸ਼ ਕੀਤਾ। ਅਪਨਾਇਓ-ਆਪਣੀ ਅਸਲ ਚੀਜ਼। ਗੋਸਟਿ-ਮੇਲ ਮਿਲਾਪ। ਮਤਵਾਰੋ-ਮਸਤ। ਮਦ-ਨਸ਼ਾ। ਭਾਗਿ-ਭੱਜ ਕੇ। ਲਾਜ-ਇੱਜ਼ਤ। ਅਪੁਨਾਇਓ-ਆਪਣਾ ਬਣਾ ਕੇ।

### ਰਾਗੁ ਟੋਡੀ ਤੀਨ ਤਾਲ ਮਾਤਰਾਂ-16 ਮੱਧ ਲੈਅ

#### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | | | ਗੁ | ਰੁ | ਸ |
| | | | | | | | | | | | | | ਧਾ | ਇ | ਓ |
| ਧੁ | - | ਪ | ਪ | ਮ̍ | ਧੁ | ਮ̍ | ਗੁ | ਰੁ | ਰੁਗੁ | ਰੁ | ਸ | - | ਧ਼ੁ | ਨ਼ | ਸ |
| ਰੇ | S | ਮ | ਨ | ਦ | ਹ | ਦਿ | ਸ | ਧਾ | ਇS | ਓ | S | S | ਮਾ | ਇ | ਆ |
| ਰੁ | ਗੁ | ਰੁ | ਸ | ਗੁਗੁ | ਮ̍ | ਧੁ | ਪ | ਮ̍ | ਗੁ | ਰੁ | ਰੁ | ਸ | ਮ̍ | ਧੁ | ਨ |
| ਮ | ਗ | ਨ | S | ਸੁਆ | ਦਿ | ਲੋ | ਭਿ | ਮੋ | ਹਿ | ਓ | S | S | ਤਿ | S | ਨਿ |
| ਸਂਸਂ | ਨ | ਧੁ | ਪ | ਮ̍ | ਧੁ | ਮ̍ | ਗੁ | ਰੁਗੁ | ਮ̍ਗੁ | ਰੁਗੁ | ਰੁਸ | ਨ਼ਸ | | | |
| ਪ੍ਰ | S | ਭਿ | S | ਆ | S | ਪਿ | S | ਭੁS | ਲਾS | ਇS | ਓS | SS | | | |
| × | | | | 2 | | | | 0 | | | | 3 | | | |

#### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | | | ਧੁਧੁ | ਮ̍ | ਧੁ |
| | | | | | | | | | | | | | ਹਰਿ | ਕ | ਥਾ |
| ਸਂ | ਸਂ | ਸਂ | ਸਂ | ਧੁ | ਨ | ਸਂ | ਰੁਂ | ਸਂ | ਨਸਂ | ਧੁਧੁ | - | - | ਰੁਂ | ਗੁਂ | ਰੁਂ |
| ਹ | ਰਿ | ਜ | ਸ | ਸਾ | S | ਧ | ਸੰ | ਗ | ਤਿS | ਸਿਉ | S | S | ਇ | S | ਕੁ |
| ਸਂ | ਨ | ਧੁ | ਧੁ | ਪ | ਪ | ਮ̍ | ਧੁ | ਮ̍ਧੁ | ਮ̍ਗੁ | ਰੁਗੁ | ਰੁਸ | ਨ਼ਸ | | | |
| ਮੁ | ਹ | ਤੁ | ਨ | ਇ | ਹੁ | ਮ | ਨੁ | ਲਾS | ਇS | ਓS | SS | SS | | | |
| × | | | | 2 | | | | 0 | | | | 3 | | | |

## (ਤ੍ਵ ਪ੍ਰਸਾਦਿ ਸਵੱਯੇ ਪਾਤਸ਼ਾਹੀ ੧੦)

**ਕਹਾ ਭਯੋ ਜੋ ਦੋਊ ਲੋਚਨ ਮੂੰਦ ਕੈ ਬੈਠਿ ਰਹਿਓ ਬਕ ਧਿਆਨ ਲਗਾਇਓ।। ਨ੍ਹਾਤ ਫਿਰਿਓ ਲੀਏ ਸਾਤ ਸਮੁਦ੍ਰਨਿ ਲੋਕ ਗਯੋ ਪਰਲੋਕ ਗਵਾਇਓ।। ਬਾਸ ਕੀਓ ਬਿਖਿਆਨ ਸੋਂ ਬੈਠ ਕੈ ਐਸੇ ਹੀ ਐਸੇ ਸੁ ਬੈਸ ਬਿਤਾਇਓ।। ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ।।੯।।੨੯।।**

ਪਦ ਅਰਥ:- ਕਹਾ ਭਯੋ- ਕੀ ਹੋਇਆ? ਜੋ-ਜੇ। ਦੋਊ ਲੋਚਨ-ਦੋਵੇਂ ਅੱਖਾਂ। ਮੂੰਦ ਕੈ-ਮੀਟ ਕੇ। ਬਕ ਧਿਆਨ- ਬਗਲੇ ਵਾਲੀ ਸਮਾਧੀ। ਨ੍ਹਾਤ ਫਿਰਿਓ- ਇਸ਼ਨਾਨ ਕਰਦਾ ਫਿਰਿਆ। ਲੀਏ ਸਾਤ ਸਮੁਦ੍ਰਨਿ-ਸੱਤਾ ਸਮੁੰਦ੍ਰਾਂ ਤੀਕ। ਲੋਕ-ਇਹ ਜੀਵਨ। ਪਰਲੋਕ-ਅਗਲਾ ਜਨਮ। ਬਾਸ-ਨਿਵਾਸ। ਬਿਖਿਆਨ ਸੋਂ-ਵਿਸ਼ਿਆਂ ਨਾਲ। ਐਸੇ ਹੀ ਐਸੇ-ਐਵੇਂ ਹੀ, ਬੇਅਰਥ ਹੀ। ਬੈਸ-ਉਮਰ। ਬਿਤਾਇਓ-ਲੰਘਾ ਲਈ।

## ਰਾਗੁ ਟੋਡੀ ਤੀਨ ਤਾਲ ਮਾਤਰਾਂ-16 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | ਰੁ | ਗੁ | ਰੁ | ਸ | ਨ਼ | ਸ | ਧ਼ੁ | ਨ਼ |
| | | | | | | | | ਸਾ | ਙ | ਚੁ | ਙ | ਕ | ਹੋਂ | ਸੁ | ਨ |
| ਸ | - | ਰੁ | ਗੁ | ਮ | ਗੁ | ਰੁ | ਸ | ਪ | ਪ | ਪਪ | ਪ | ਮ | - | ਧੁ | - |
| ਲੇ | ਙ | ਹੁ | ਙ | ਸ | ਙ | ਭੈ | ਙ | ਜਿ | ਨ | ਪ੍ਰੇ | ਮ | ਕੀ | ਙ | ਓ | ਙ |
| ਮਮ | ਧੁ | ਮਮ | ਗੁ | ਰੁ | ਰੁਗੁ | ਰੁ | ਸ | | | | | | | | |
| ਤਿਨ | ਹੀ | ਪ੍ਰ | ਭ | ਪਾ | ਇਙ | ਓ | ਙ | | | | | | | | |
| × | | | | 2 | | | | 0 | | | | 3 | | | |

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | ਅੰਤਰਾ | | ਧੁ | ਧੁ | ਮ | ਗੁ | ਮ | ਧੁ | ਨ | ਨ |
| | | | | | | | | ਕ | ਹਾ | ਭ | ਯੋ | ਜੋ | ਙ | ਦੋ | ਊ |
| ਸਂ | - | ਸਂ | ਰੁਂ | ਨ | ਨ | ਸਂ | - | ਰੁਂ | ਗੁਂ | ਰੁਂ | ਸਂ | ਨ | ਸਂਸਂ | ਧੁ | ਧੁ |
| ਲੋ | ਙ | ਚ | ਨ | ਮੂੰ | ਦ | ਕੈ | ਙ | ਬੈ | ਙ | ਠਿ | ਙ | ਰ | ਹਿਓ | ਬ | ਕ |
| ਪ | ਪ | ਮ | ਧੁ | ਮ | ਗੁ | ਰੁਗੁ | ਰੁਸ | | | | | | | | |
| ਧਿ | ਆ | ਨ | ਙ | ਲ | ਗਾ | ਇਙ | ਓਙ | | | | | | | | |
| × | | | | 2 | | | | 0 | | | | 3 | | | |

## ਟੋਡੀ ਬਾਣੀ ਭਗਤਾਂ ਕੀ ੧ੴ ਸਤਿਗੁਰ ਪ੍ਰਸਾਦਿ।। (੭੧੮)

**ਕੋਈ ਬੋਲੈ ਨਿਰਵਾ ਕੋਈ ਬੋਲੈ ਦੂਰਿ।। ਜਲ ਕੀ ਮਾਛੁਲੀ ਚਰੈ ਖਜੂਰਿ।।੧।। ਕਾਂਇ ਰੇ ਬਕਬਾਦੁ ਲਾਇਓ।। ਜਿਨਿ ਹਰਿ ਪਾਇਓ ਤਿਨਹਿ ਛਪਾਇਓ।।੧।।ਰਹਾਉ।। ਪੰਡਿਤੁ ਹੋਇ ਕੈ ਬੇਦੁ ਬਖਾਨੈ।। ਮੂਰਖੁ ਨਾਮਦੇਉ ਰਾਮਹਿ ਜਾਨੈ।।੨।।੧।।**

ਪਦ ਅਰਥ:- ਨਿਰਵਾ-ਨੇੜੇ। ਚਰੈ-ਚੜ੍ਹਦੀ ਹੈ। ਕਾਂਇ ਰੇ- ਕਾਹਦੇ ਲਈ। ਬਕਬਾਦੁ-ਬੇਅਰਥ ਝਗੜਾ। ਪੰਡਿਤੁ-ਵਿਦਵਾਨ। ਹੋਇ ਕੈ -ਬਣ ਕੇ। ਬਖਾਨੈ-ਵਿਆਖਿਆ।

## ਰਾਗੁ ਟੋਡੀ ਸੂਲ ਤਾਲ ਮਾਤਰਾਂ-10 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਧੁ | ਨ | ਸਂ | ਨ | ਧੁ | ਪ | ਮ | ਗੁ | ਮਮ | ਧੁ |
| ਕਾਂ | ਇ | ਰੇ | ਙ | ਬ | ਕ | ਬਾ | ਦੁ | ਲਾਇ | ਓ |

ਰਾਗੁ ਟੋਡੀ

| | | | | | | | | | |
|---|---|---|---|---|---|---|---|---|---|
| ਮੰ | ਧੁ | ਮੰ | ਗੁ | ਰੁਰੁ | ਰੁ | ਰੁਰੁ | ਗੁਗੁ | ਰੁਰੁ | ਸ |
| ਜਿ | ਨਿ | ਹ | ਰਿ | ਪਾਇ | ਓ | ਤਿਨ | ਹਿਛ | ਪਾਇ | ਓ |
| × | | 0 | | 2 | | 3 | | 0 | |

ਅੰਤਰਾ

| | | | | | | | | | |
|---|---|---|---|---|---|---|---|---|---|
| ਮੰ | ਧੁ | ਨ | ਨ | ਸੰਸੰ | ਸੰ | ਰੁੰਰੁੰ | ਗੁੰਗੁੰ | ਰੁੰ | ਸੰ |
| ਕੋ | ਈ | ਬੋ | ਲੈ | ਨਿਰ | ਵਾ | ਕੋਈ | ਬੋਲੈ | ਦੂ | ਰਿ |
| ਨ | ਸੰ | ਨ | ਧੁ | ਪ | ਮੰ | ਧੁ | ਮੰਗੁ | ਰੁਗੁ | ਰੁਸ |
| ਜ | ਲ | ਕੀ | ਮਾ | ਛੁ | ਲੀ | ਚ | ਰੈਖ | ਜੂS | ਰਿS |
| × | | 0 | | 2 | | 3 | | 0 | |

ਤਾਨਾਂ ਤੇ ਤਿਹਾਈਆਂ:-

| | | | | | | | | | | |
|---|---|---|---|---|---|---|---|---|---|---|
| 1) | ਸਰੁ | ਗੁਰੁ | ਗੁਮੰ | ਧੁਨ | ਸੰਨ | ਧੁਪ | ਮੰਗੁ | ਰੁਗੁ | ਰੁਸ | ਨ਼ਸ |
| 2) | ਸਰੁ | ਗੁਰੁ | ਸਰੁ | ਗੁਮ | ਧੁਨ | ਸੰਨ | ਧੁਪ | ਮਗੁ | ਰੁਗੁ | ਰੁਸ |
| 3) | ਮਧੁ | ਨਸੰ | ਨਧੁ | ਪ- | ਮਧੁ | ਮਗੁ | ਰੁਗੁ | ਮਗੁ | ਰੁਸ | ਨ਼ਸ |
| 4) | ਰੁਗੁ | ਰੁਸ | ਗੁਮ | ਧੁਨ | ਸੰਨ | ਧੁਪ | ਮਧੁ | ਮਗੁ | ਰੁਗੁ | ਰੁਸ |

1) ਪਹਿਲੀ ਤੋਂ 6ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਪੰਜਵੀ-ਛੇਵੀਂ 2 ਮਾਤਰਾਂ ਦੇ ਟੁਕੜੇ ਨੂੰ ਦੋ ਵਾਰ ਹੋਰ ਗਾ ਕੇ ਸੱਮ ਤੇ ਆਉਣਾ ਹੈ।

2) ਦੂਜੀ ਮਾਤਰ ਤੋਂ ਪਹਿਲੀਆਂ ਤਿੰਨ ਮਾਤਰਾਂ 'ਕਾਂਇ ਰੇ' ਇਹ ਤੁਕ ਤਿੰਨ ਵਾਰ ਗਾ ਕੇ ਸੱਮ ਤੇ ਆਉਣਾ ਹੈ।

3) 7ਵੀਂ ਤੋਂ 10ਵੀਂ ਮਾਤਰ ਦੀ ਤੁਕ 'ਬਾ ਦੁ ਲਾਇ ਓ' ਇਹ 4 ਮਾਤਰਾਂ ਨੂੰ ਤਿੰਨ ਵਾਰ 9ਵੀਂ ਮਾਤਰ ਤੋਂ ਬਰਾਬਰ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ।

ਟੋਡੀ ਮਹਲਾ ੫ (੭੧੭)

ਮਾਈ ਚਰਨ ਗੁਰ ਮੀਠੇ।। ਵਡੈ ਭਾਗਿ ਦੇਵੈ ਪਰਮੇਸਰੁ ਕੋਟਿ ਫਲਾ ਦਰਸਨ ਗੁਰ ਡੀਠੇ।। ਰਹਾਉ।। ਗੁਨ ਗਾਵਤ ਅਚੁਤ ਅਬਿਨਾਸੀ ਕਾਮ ਕ੍ਰੋਧ ਬਿਨਸੇ ਮਦ ਢੀਠੇ।। ਅਸਥਿਰ ਭਏ ਸਾਚ ਰੰਗਿ ਰਾਤੇ ਜਨਮ ਮਰਨ ਬਾਹੁਰਿ ਨਹੀ ਪੀਠੇ।।੧।। ਬਿਨੁ ਹਰਿ ਭਜਨ ਰੰਗ ਰਸ ਜੇਤੇ ਸੰਤ ਦਇਆਲ ਜਾਨੇ ਸਭਿ ਝੂਠੇ।। ਨਾਮ ਰਤਨੁ ਪਾਇਓ ਜਨ ਨਾਨਕ ਨਾਮ ਬਿਹੂਨ ਚਲੇ ਸਭਿ ਮੂਠੇ।।੨।।੮।।੨੭।।

ਪਦ ਅਰਥ:- ਭਾਗਿ- ਕਿਸਮਤ ਨਾਲ। ਕੋਟਿ ਫਲਾ-ਕ੍ਰੋੜਾਂ ਪੁੰਨਾਂ ਦੇ ਫਲ। ਅਚੁਤ-ਕਦੇ ਨ ਡਿੱਗਣ ਵਾਲਾ, ਅਟੱਲ। ਬਿਨਸੇ-ਨਾਸ਼ ਹੋ ਜਾਂਦੇ ਹਨ। ਮਦ- ਅਹੰਕਾਰ। ਢੀਠੇ-ਢੀਠ। ਅਸਥਿਰ-ਅਡੋਲ। ਬਾਹੁਰਿ-ਮੁੜ। ਪੀਠੇ-ਪੀਸੇ ਜਾਂਦੇ। ਬਿਹੂਨ-ਸੱਖਣੇ। ਮੂਠੇ-ਠੱਗੇ ਹੋਏ।

ਰਾਗੁ ਟੋਡੀ ਏਕ ਤਾਲ ਮਾਤਰਾਂ-12 ਮੱਧ ਲੈਅ

ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਧੁ | ਮੰ | ਧੁ | ਨ | ਧੁ | ਪ | ਮੰ | ਧੁ | ਮੰ | ਗੁ | ਰੁਗ | ਰੁਸ |
| ਮਾ | S | ਈ | ਚ | ਰ | ਨ | ਗੁ | ਰ | S | ਮੀ | ਠੇS | SS |
| ਧ਼ | ਨ਼ | ਸ | ਰੁ | ਗੁ | ਰੁ | ਮੰ | ਧੁ | ਮੰ | ਗੁ | ਰੁ | ਗੁ |
| ਵ | ਡੈ | ਭਾ | ਗਿ | ਦੇ | ਵੈ | ਪ | ਰ | ਮੇ | S | ਸ | ਰੁ |

| | | | | | | | | | | | |
|---|---|---|---|---|---|---|---|---|---|---|---|
| ਮੰ | ਧੁ | ਨ | ਸੰ | ਨ | ਧੁ | ਪ | ਮੰ | ਗੁ | ਰੁ | ਰੁਗੁ | ਰੁਸ |
| ਕੋ | ਟਿ | ਫ | ਲਾ | ਦ | ਰ | ਸ | ਨ | ਗੁ | ਰ | ਡੀS | ਠੇS |
| × | | 0 | | 2 | | 0 | | 3 | | 4 | |

## ਅੰਤਰਾ

| | | | | | | | | | | | |
|---|---|---|---|---|---|---|---|---|---|---|---|
| ਮੰ | ਧੁ | ਮੰ | ਗੁ | ਮੰ | ਧੁ | ਨ | ਸੰ | ਸੰ | ਰੁੰਰੁੰ | ਸੰ | ਸੰ |
| ਗੁ | ਨ | S | ਗਾ | ਵ | ਤ | ਅ | ਚੁ | ਤ | ਅਬਿ | ਨਾ | ਸੀ |
| ਰੁੰ | ਗੁੰ | ਰੁੰ | ਸੰਸੰ | ਨ | ਸੰ | ਨ | ਧੁ | ਪ | ਮੰਗੁ | ਰੁਗੁ | ਰੁਸ |
| ਕਾ | S | ਮ | ਕ੍ਰੋ | S | ਧ | ਬਿ | ਨ | ਸੇ | ਮਦ | ਢੀS | ਠੇS |
| × | | 0 | | 2 | | 0 | | 3 | | 4 | |

**ਤਾਨਾਂ ਤੇ ਤਿਹਾਈਆਂ:-**

1) ਸਰੁ ਗੁਮੰ ਧੁਨ ਧੁਪ ਮੰਧੁ ਨਸੰ ਨਧੁ ਪ- ਮੰਧੁ ਮੰਗੁ ਰੁਗੁ ਰੁਸ
2) ਗੁਰੁ ਮਗੁ ਧੁਪ ਮਗੁ ਰੁਗੁ ਰੁਸ ਧੁਨ ਸੰਨ ਧੁਪ ਮਗੁ ਰੁਗੁ ਰੁਸ
3) ਮਧੁ ਨਸੰ ਨਧੁ ਗੁਮ ਧੁਨ ਧੁਪ ਮਗੁ ਮਧੁ ਮਗੁ ਰੁਗੁ ਰੁਸ ਨੁਸ
4) ਸੰਰੁੰ ਗੁੰਰੁੰ ਸੰਨ ਧੁਪ ਮਧੁ ਨਸੰ ਨਧੁ ਪਪ ਮਧੁ ਮਗੁ ਰੁਗੁ ਰੁਸ

1) ਪਹਿਲੀ ਤੋਂ 6ਵੀਂ ਮਾਤਰ ਤੱਕ ਗਾ ਕੇ ਚੌਥੀ ਤੋਂ ਛੇਵੀਂ ਤਿੰਨ ਮਾਤਰਾਂ ਦੇ ਟੁਕੜੇ ਨੂੰ ਦੋ ਵਾਰ ਹੋਰ ਗਾ ਕੇ ਸੱਮ ਤੇ ਆਉਣਾ ਹੈ।

2) ਪਹਿਲੀ ਮਾਤਰ ਤੋਂ | ਧੁ ਮੰ ਧੁ ਪ / ਮਾ S ਈ S | ਇਸ ਚਾਰ ਮਾਤਰਾਂ ਦੇ ਟੁਕੜੇ ਨੂੰ ਤਿੰਨ ਵਾਰ ਗਾ ਕੇ ਸੱਮ ਤੇ ਆਉਣਾ ਹੈ।

3) ਪਹਿਲੀ ਤੋਂ ਛੇਵੀਂ ਮਾਤਰ ਗਾ ਕੇ 7ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਖਤਮ ਕਰਨਾ ਹੈ।

## ਟੋਡੀ ਮਹਲਾ ੫ ਘਰੁ ੪ ਦੁਪਦੇ ੧ੴ ਸਤਿਗੁਰ ਪ੍ਰਸਾਦਿ॥ (੭੧੫)

ਰੂੜੋ ਮਨੁ ਹਰਿ ਰੰਗੋ ਲੋੜੈ॥ ਗਾਲੀ ਹਰਿ ਨੀਹੁ ਨ ਹੋਇ॥ ਰਹਾਉ॥ ਹਉ ਢੂਢੇਦੀ ਦਰਸਨ ਕਾਰਣਿ ਬੀਥੀ ਬੀਥੀ ਪੇਖਾ॥ ਗੁਰ ਮਿਲਿ ਭਰਮੁ ਗਵਾਇਆ ਹੇ॥੧॥ ਇਹ ਬੁਧਿ ਪਾਈ ਮੈ ਸਾਧੂ ਕੰਨਹੁ ਲੇਖੁ ਲਿਖਿਓ ਧੁਰਿ ਮਾਥੈ॥ ਇਹ ਬਿਧਿ ਨਾਨਕ ਹਰਿ ਨੈਣ ਅਲੋਇ॥੨॥੧॥੧੮॥

ਪਦ ਅਰਥ:- ਰੂੜੋ-ਸੋਹਣਾ। ਰੰਗੋ-ਪ੍ਰੇਮ-ਰੰਗ। ਲੋੜੈ-ਚਾਹੁੰਦਾ ਹੈ। ਗਾਲੀ-ਗੱਲਾਂ ਨਾਲ। ਨੀਹੁ-ਪ੍ਰੇਮ। ਬੀਥੀ ਬੀਥੀ- ਗਲੀ ਗਲੀ। ਪੇਖਾ-ਮੈਂ ਵੇਖਿਆ। ਭਰਮੁ-ਭਟਕਣਾ। ਬੁਧਿ-ਅਕਲ। ਸਾਧੂ ਕੰਨਹੁ-ਗੁਰੂ ਪਾਸੋਂ। ਧੁਰਿ-ਧੁਰ ਦਰਗਾਹ ਤੋਂ। ਅਲੋਇ-ਵੇਖ ਲਿਆ।

## ਰਾਗੁ ਟੋਡੀ ਏਕ ਤਾਲ ਮਾਤਰਾਂ-12 ਮੱਧ ਲੈਅ

## ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | | | ਰੁ | ਗੁ | ਮੰ | ਗੁ | ਰੁ | ਸ |
| | | | | | | ਰੂ | S | ੜੋ | S | ਮ | ਨੁ |
| ਪ | ਪ | ਮੰ | ਧੁ | ਮੰ | ਗੁ | ਮੰ | ਧੁ | ਨ | - | ਧੁ | ਪ |
| ਹ | ਰਿ | ਰੰ | ਗੋ | ਲੋ | ੜੈ | ਗਾ | S | ਲੀ | S | ਹ | ਰਿ |

| | | | | | | | | | | | |
|---|---|---|---|---|---|---|---|---|---|---|---|
| ਮੰ | ਧੁ | ਮੰ | ਗੁ | ਰੁ | ਸ | | | | | | |
| ਨੀ | ਹੁ | ਨ | ਸ | ਹੋ | ਇ | | | | | | |
| × | | 0 | | 2 | | 0 | | 3 | | 4 | |
| | | | | | ਅੰਤਰਾ | ਨਨ | ਸੰ | ਨ | ਧੁ | ਮੰ | ਧੁ |
| | | | | | | ਹਉ | ਸ | ਢੂ | ਢੇ | ਦੀ | ਸ |
| ਸੰ | ਸੰ | ਰੁੰ | ਰੁੰ | ਸੰ | ਸੰਸੰ | ਰੁੰ | ਗੁੰ | ਰੁੰ | ਗੁੰ | ਰੁੰ | ਸੰ |
| ਦ | ਰ | ਸ | ਨ | ਕਾ | ਰਣਿ | ਬੀ | ਸ | ਥੀ | ਸ | ਬੀ | ਥੀ |
| ਨ | ਸੰ | ਨ | ਸੰ | ਧੁ | - | ਪ | ਪ | ਮੰ | ਮੰ | ਧੁਧੁ | ਧੁ |
| ਪੇ | ਸ | ਸ | ਸ | ਖਾ | ਸ | ਗੁ | ਰ | ਮਿ | ਲਿ | ਭਰ | ਮੁ |
| ਮੰ | ਗੁ | ਰੁ | ਗੁ | ਰੁ | ਸ | | | | | | |
| ਗ | ਵਾ | ਇ | ਆ | ਹੇ | ਸ | | | | | | |
| × | | 0 | | 2 | | 0 | | 3 | | 4 | |

**ਤਾਨਾਂ ਤੇ ਤਿਹਾਈਆਂ:- ਤਾਨਾਂ ਪਹਿਲੀ ਏਕਤਾਲ ਬੰਦਸ਼ ਵਾਲੀਆਂ ਹਨ:-**

1) | ਮੰ ਗੁ ਰੁ ਸ | ਰੁ ਡੋ ਮ ਨੁ | ਇਹ 4 ਮਾਤਰਾਂ ਦੇ ਟੁਕੜੇ ਨੂੰ ਪਹਿਲੀ ਮਾਤਰ ਤੋਂ ਲੈ ਕੇ ਤਿੰਨ ਵਾਰ ਗਾ ਕੇ ਸੱਮ ਤੇ ਆਉਣਾ ਹੈ।

2) ਪਹਿਲੀ ਤੋਂ 6ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਇੱਕ ਮਾਤਰ ਬਿਸਰਾਮ ਫਿਰ 5ਵੀਂ-6ਵੀਂ ਮਾਤਰ ਦਾ ਟੁਕੜਾ ਫਿਰ ਇਹ ਬਿਸਰਾਮ ਫਿਰ ਇਹ ਟੁਕੜਾ ਗਾ ਕੇ ਸੱਮ ਤੇ ਆਉਣਾ ਹੈ।

3) 7ਵੀਂ ਤੋਂ 12ਵੀਂ ਮਾਤਰ ਤੱਕ ਦੇ ਟੁਕੜੇ ਨੂੰ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ।

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥**

**ਰਾਗੁ ਟੋਡੀ ਮਹਲਾ ੪ ਘਰੁ ੧ (੭੧੧)**

ਹਰਿ ਬਿਨੁ ਰਹਿ ਨ ਸਕੈ ਮਨੁ ਮੇਰਾ॥ ਮੇਰੇ ਪ੍ਰੀਤਮ ਪ੍ਰਾਨ ਹਰਿ ਪ੍ਰਭੁ ਗੁਰੁ ਮੇਲੇ ਬਹੁਰਿ ਨ ਭਵਜਲਿ ਫੇਰਾ॥੧॥ਰਹਾਉ॥ ਮੇਰੈ ਹੀਅਰੈ ਲੋਚ ਲਗੀ ਪ੍ਰਭ ਕੇਰੀ ਹਰਿ ਨੈਨਹੁ ਹਰਿ ਪ੍ਰਭੁ ਹੇਰਾ॥ ਸਤਿਗੁਰਿ ਦਇਆਲਿ ਹਰਿ ਨਾਮੁ ਦ੍ਰਿੜਾਇਆ ਹਰਿ ਪਾਧਰੁ ਹਰਿ ਪ੍ਰਭ ਕੇਰਾ॥੧॥ ਹਰਿ ਰੰਗੀ ਹਰਿ ਨਾਮੁ ਪ੍ਰਭ ਪਾਇਆ ਹਰਿ ਗੋਵਿੰਦ ਹਰਿ ਪ੍ਰਭ ਕੇਰਾ॥ ਹਰਿ ਹਿਰਦੈ ਮਨਿ ਤਨਿ ਮੀਠਾ ਲਾਗਾ ਮੁਖਿ ਮਸਤਕਿ ਭਾਗੁ ਚੰਗੇਰਾ॥੨॥ ਲੋਭ ਵਿਕਾਰ ਜਿਨਾ ਮਨੁ ਲਾਗਾ ਹਰਿ ਵਿਸਰਿਆ ਪੁਰਖੁ ਚੰਗੇਰਾ॥ ਓਇ ਮਨਮੁਖ ਮੂੜ ਅਗਿਆਨੀ ਕਹੀਅਹਿ ਤਿਨ ਮਸਤਕਿ ਭਾਗੁ ਮੰਦੇਰਾ॥੩॥ ਬਿਬੇਕ ਬੁਧਿ ਸਤਿਗੁਰ ਤੇ ਪਾਈ ਗੁਰ ਗਿਆਨੁ ਗੁਰੂ ਪ੍ਰਭ ਕੇਰਾ॥ ਜਨ ਨਾਨਕ ਨਾਮੁ ਗੁਰੂ ਤੇ ਪਾਇਆ ਧੁਰਿ ਮਸਤਕਿ ਭਾਗੁ ਲਿਖੇਰਾ॥੪॥੧॥

ਪਦ ਅਰਥ:- ਬਹੁਰਿ-ਮੁੜ। ਭਵਜਲਿ- ਸੰਸਾਰ-ਸਮੁੰਦਰ। ਲੋਚ-ਤਾਂਘ। ਹੇਰਾ-ਵੇਖਾਂ। ਪਾਧਰੁ-ਪੱਧਰਾ ਰਾਹ। ਕੇਰਾ-ਦਾ। ਰੰਗੀ- ਅਨੇਕਾਂ ਰੰਗਾਂ-ਕੌਤਕਾਂ ਦਾ ਮਾਲਕ। ਮਸਤਕਿ-ਮੱਥੇ ਉਤੇ। ਬਿਬੇਕ ਬੁਧਿ- ਪਰਖ ਕਰਨ ਵਾਲੀ ਅਕਲ। ਧੁਰਿ-ਧੁਰ ਦਰਗਾਹ ਤੋਂ। ਲਿਖੇਰਾ-ਲਿਖਿਆ ਹੋਇਆ।

## ਰਾਗੁ ਟੋਡੀ ਆਡਾ ਚਾਰ ਤਾਲ ਮਾਤਰਾਂ-14 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਰੁ | ਰੁ | ਗੁ | ਰੁ | ਸ | ਸ | ਪ | - | ਮੰ | ਧੁ | ਮੰ | ਗੁ | ਰੁ | ਸ |
| ਹ | ਰਿ | ਬਿ | ਨੁ | ਰ | ਹਿ | ਨ | ਸ | ਸ | ਕੈ | ਮ | ਨੁ | ਮੇ | ਰਾ |

| | | | | | | | | | | | | | |
|---|---|---|---|---|---|---|---|---|---|---|---|---|---|
| ਸ | ਰੁ | ਗੁਗੁ | ਰੁਰੁ | ਗੁ | ਮੰ | ਗੁ | ਮੰ | ਧੁਧੁ | ਨ | ਧੁ | ਧੁ | ਪ | ਪ |
| ਮੇ | ਰੇ | ਪ੍ਰੀ | ਤਮ | ਪ੍ਰਾ | ਨ | ਹ | ਰਿ | ਪ੍ਰ | ਭੁ | ਗੁ | ਰੁ | ਮੇ | ਲੇ |
| ਮੰ | ਧੁ | ਨ | ਧੁ | ਨ | ਸੰ | ਨ | ਨ | ਧੁ | ਪ | ਮੰ | ਗੁ | ਰੁਗੁ | ਰੁਸ |
| ਬ | ਹੁ | ਰਿ | ਨ | S | S | ਭ | ਵ | ਜ | ਲਿ | ਫੇ | S | ਰਾS | SS |
| × | | 2 | | 0 | | 3 | | 0 | | 4 | | 0 | |

ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| ਧੁ | ਮੰ | ਗੁ | ਮੰ | ਧੁ | ਨ | ਸੰ | ਸੰ | ਸੰ | ਸੰ | ਰੁੰ | ਰੁੰ | ਸੰ | ਸੰ |
| ਮੋ | S | ਹੈ | ਹੀ | ਅ | ਰੈ | ਲੋ | ਚ | ਲ | ਗੀ | ਪ੍ਰ | ਭ | ਕੇ | ਰੀ |
| ਰੁੰ | ਗੁੰ | ਰੁੰ | ਸੰ | ਨ | ਸੰ | ਨ | ਧੁ | ਪਪ | ਪ | ਮੰਧੁ | ਮੰਗੁ | ਰੁਗੁ | ਰੁਸ |
| ਹ | ਰਿ | S | ਨੈ | ਨ | ਹੁ | ਹ | ਰਿ | ਪ੍ਰ | ਭੁ | ਹੇS | SS | ਰਾS | SS |
| × | | 2 | | 0 | | 3 | | 0 | | 4 | | 0 | |

**ਤਾਨਾਂ ਤੇ ਤਿਹਾਈਆਂ:-**

1) ਸਰੁ ਗੁਮੰ ਧੁਪ ਮੰਗੁ ਰੁਸ ਸਰੁ ਗੁਮੰ ਧੁਨ ਸੰਰੁੰ ਗੁੰਰੁੰ ਸੰਨ ਧੁਪ ਮੰਗੁ ਰੁਸ
2 ਗੁਗੁ ਰੁਗੁ ਰੁਸ ਧੁਪ ਮੰਗੁ ਰੁਗੁ ਰੁਸ ਧੁਨ ਸੰਨ ਧੁਪ ਮੰਗੁ ਰੁਗੁ ਰੁਸ ਨੁਸ
3) ਗੁਮੰ ਧੁਨ ਧੁਪ ਮੰਧੁ ਮੰਗੁ ਰੁਗੁ ਰੁਸ ਧੁਨ ਸੰਨ ਧੁਪ ਮੰਧੁ ਮੰਗੁ ਰੁਗੁ ਰੁਸ
4) ਧੁਨ ਸੰਰੁੰ ਸੰਨ ਧੁਪ ਮੰਧੁ ਨਸੰ ਨਧੁ ਪਮੰ ਧੁਨ ਧੁਪ ਮੰਧੁ ਮੰਗੁ ਰੁਗੁ ਰੁਸ

1) ਸੱਮ ਤੋਂ ਅਸਥਾਈ ਦੀਆਂ ਪਹਿਲੀਆਂ 4 ਮਾਤਰਾਂ ਲੈ ਕੇ ਇੱਕ ਮਾਤਰ ਦਾ ਬਿਸਰਾਮ ਇਸ ਤਰਾਂ ਇੱਕ ਵਾਰ ਹੋਰ ਗਾ ਕੇ ਫਿਰ ਤੀਜੀ ਵਾਰ ਗਾ ਕੇ ਬਿਸਰਾਮ ਨਹੀ ਦੇਣਾ ਓਥੇ ਸੱਮ ਆ ਜਾਵੇਗਾ।

2) ਪਹਿਲੀ ਤੋਂ 10ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ 9ਵੀਂ ਤੋਂ 10ਵੀਂ ਮਾਤਰ ਤੱਕ ਦੇ ਟੁਕੜੇ ਨੂੰ ਦੋ ਵਾਰ ਹੋਰ ਗਾ ਕੇ ਸੱਮ ਤੇ ਆਉਣਾ ਹੈ।

3) 7ਵੀਂ ਮਾਤਰ ਤੋਂ | ਪ - - ਪ - - ਪ - / ਨ S S ਨ S S ਨ S | ਇਹ 8 ਮਾਤਰਾਂ ਗਾ ਕੇ ਸੱਮ ਤੇ ਆਉਣਾ ਹੈ।

4) | ਮੰ ਗੁ ਰੁ - ਸ - / ਮ ਨੁ ਮੇ S ਰਾ S | ਇਹ 6 ਮਾਤਰਾਂ ਦੇ ਟੁਕੜੇ ਨੂੰ 11ਵੀਂ ਮਾਤਰ ਤੋਂ ਲਗਾਤਾਰ ਤਿੰਨ ਵਾਰ ਗਾ ਕੇ ਸੱਮ ਤੇ ਮੁਕਾ ਕਰਨਾ ਹੈ।

**ਟੋਡੀ ਮਹਲਾ ੫ ਘਰੁ ੫ ਦੁਪਦੇ ੧ਓ ਸਤਿਗੁਰ ਪ੍ਰਸਾਦਿ।। (੭੧੬)**

ਐਸੋ ਗੁਨੁ ਮੇਰੋ ਪ੍ਰਭ ਜੀ ਕੀਨ।। ਪੰਚ ਦੋਖ ਅਰੁ ਅਹੰ ਰੋਗ ਇਹ ਤਨ ਤੇ ਸਗਲ ਦੂਰਿ ਕੀਨ।। ਰਹਾਉ।। ਬੰਧਨ ਤੋਰਿ ਛੋਰਿ ਬਿਖਿਆ ਤੇ ਗੁਰ ਕੋ ਸਬਦੁ ਮੇਰੈ ਹੀਅਰੈ ਦੀਨ।। ਰੂਪੁ ਅਨਰੂਪੁ ਮੋਰੋ ਕਛੁ ਨ ਬੀਚਾਰਿਓ ਪ੍ਰੇਮ ਗਹਿਓ ਮੋਹਿ ਹਰਿ ਰੰਗ ਭੀਨ।।੧।। ਪੇਖਿਓ ਲਾਲਨੁ ਪਾਟ ਬੀਚ ਖੋਏ ਅਨਦ ਚਿਤਾ ਹਰਖੇ ਪਤੀਨ।। ਤਿਸ ਹੀ ਕੋ ਗ੍ਰਿਹੁ ਸੋਈ ਪ੍ਰਭੁ ਨਾਨਕ ਸੋ ਠਾਕੁਰੁ ਤਿਸ ਹੀ ਕੋ ਧੀਨ।।੨।।੧।।੨੦।।

ਪਦ ਅਰਥ:- ਗੁਨੁ-ਉਪਕਾਰ। ਕੀਨ-ਕੀਤਾ। ਅਹੰ-ਹਉਮੈ। ਬੰਧਨ-ਫਾਹੀਆਂ। ਤੋਰਿ-ਤੋੜ ਕੇ। ਛੋਰਿ-ਛੁਡਾ ਕੇ। ਬਿਖਿਆ-ਮਾਇਆ। ਰੂਪੁ-ਸੁਹਜ। ਅਨਰੂਪੁ-ਕੁਹਜ। ਭੀਨ-ਭਿਉਂ ਦਿੱਤਾ। ਪੇਖਿਓ-ਵੇਖਿਆ। ਪਾਟ ਬੀਚ- ਵਿਚਲੇ ਪਰਦੇ। ਖੋਏ-ਦੂਰ ਕਰਕੇ। ਚਿਤਾ- ਚਿੱਤ ਵਿੱਚ। ਹਰਖੇ-ਖੁਸ਼ੀ ਵਿੱਚ। ਪਤੀਨ-ਗਦ-ਗਦ ਹੋ ਗਿਆ। ਗ੍ਰਿਹੁ-ਸਰੀਰ- ਘਰ। ਧੀਨ-ਸੇਵਕ।

## ਰਾਗੁ ਟੋਡੀ ਤਾਲ ਫਰੋਦਸਤ ਮਾਤਰਾਂ-14 ਮੱਧ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਸ | ਰੁ | ਗੁ | ਮ̍ | ਰੁ | ਗੁ | ਰੁ | ਸ | ਧੁਧੁ | ਪ | ਮ̍ | ਗੁ | ਰੁ | ਸ |
| ਐ | S | ਸੋ | S | ਗੁ | ਨੁ | ਮੇ | ਰੋ | ਪ੍ਰ | ਭ | ਜੀ | ਕੀ | S | ਨ |
| ਰੁ | ਗੁ | ਰੁ | ਸ | ਗੁ | ਮ̍ | ਧੁ | ਪ | ਮ̍ | ਧੁ | ਨ | ਧੁ | ਮ̍ | ਗੁ |
| ਪੰ | S | ਚ | S | ਦੋ | ਖ | ਅ | ਰੁ | ਅ | ਹੰ | S | ਰੋ | S | ਗ |
| ਮ̍ | ਧੁ | ਨ | ਸੰ | ਨ | ਧੁ | ਪ | ਪ | ਮ̍ | ਧੁ | ਮ̍ | ਰੁ | ਗੁਰੁ | ਸ |
| ਇ | ਹ | ਤ | ਨ | ਤੇ | ਸ | ਗ | ਲ | ਦੂ | S | ਰਿ | ਕੀ | SS | ਨ |
| × | . | 0 | | 2 | | 3 | | 4 | | | 5 | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਮ̍ | ਧੁ | ਮ̍ | ਗੁ | ਮ̍ | ਧੁ | ਨ | - | ਸੰ | ਸੰ | ਰੁੰ | ਨ | ਸੰ | ਸੰ |
| ਬੰ | S | ਧ | ਨ | ਤੋ | S | ਰਿ | S | ਛੋ | ਰਿ | ਬਿ | ਖਿ | ਆ | ਤੇ |
| ਰੁੰ | ਗੁੰ | ਰੁੰ | ਰੁੰ | ਸੰ | ਨ | ਧੁ | ਪ | ਮ̍ | ਗੁ | ਰੁ | ਗੁ | ਰੁਗੁ | ਰੁਸ |
| ਗੁ | ਰ | ਕੋ | ਸ | ਬ | ਦੁ | ਮੇ | ਰੈ | ਹੀ | ਅ | ਰੈ | ਦੀ | SS | ਨS |
| × | | 0 | | 2 | | 3 | | 4 | | | 5 | | |

**ਤਾਨਾਂ ਤੇ ਤਿਹਾਈਆਂ:- ਤਾਨਾਂ ਆਡਾ ਚਾਰ ਤਾਲ ਬੰਦਸ਼ ਵਾਲੀਆਂ ਹਨ :-**

1) ਪਹਿਲੀ ਤੋਂ 8ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਇੱਕ ਮਾਤਰ ਬਿਸਰਾਮ ਫਿਰ 7ਵੀਂ-8ਵੀਂ ਮਾਤਰ ਦਾ ਟੁਕੜਾ ਫਿਰ ਬਿਸਰਾਮ ਤੇ ਫਿਰ ਇਹ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

2) ਪਹਿਲੀ ਤੋਂ ਚੌਥੀ ਮਾਤਰ ਤੱਕ ਦੇ ਟੁਕੜੇ ਨੂੰ ਇੱਕ ਮਾਤਰ ਦਾ ਬਿਸਰਾਮ ਦੇ ਕੇ 2 ਵਾਰ ਲੈਣਾ ਹੈ ਤੀਜੀ ਵਾਰ ਇਹ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

3) ਅਸਥਾਈ ਦੀ ਪਹਿਲੀ ਲਾਈਨ ਬੰਦਸ਼ ਅਨੁਸਾਰ ਗਾ ਕੇ ਇੱਕ ਮਾਤਰ ਬਿਸਰਾਮ ਫਿਰ 9ਵੀਂ ਤੋਂ 14ਵੀਂ ਮਾਤਰ ਤੱਕ ਦਾ ਟੁਕੜਾ ਫਿਰ ਬਿਸਰਾਮ ਦੇ ਕੇ ਇਹੀ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

### ਟੋਡੀ ਮਹਲਾ ੫ (੭੧੬)

ਮਾਈ ਮੇਰੇ ਮਨ ਕੀ ਪ੍ਰੀਤਿ।। ਏਹੀ ਕਰਮ ਧਰਮ ਜਪ ਏਹੀ ਰਾਮ ਨਾਮ ਨਿਰਮਲ ਹੈ ਰੀਤਿ।।ਰਹਾਉ।। ਪ੍ਰਾਨ ਅਧਾਰ ਜੀਵਨ ਧਨ ਮੋਰੈ ਦੇਖਨ ਕਉ ਦਰਸਨ ਪ੍ਰਭ ਨੀਤਿ।। ਬਾਟ ਘਾਟ ਤੋਸਾ ਸੰਗਿ ਮੋਰੈ ਮਨ ਅਪੁਨੇ ਕਉ ਮੈ ਹਰਿ ਸਖਾ ਕੀਤ।।੧।। ਸੰਤ ਪ੍ਰਸਾਦਿ ਭਏ ਮਨ ਨਿਰਮਲ ਕਰਿ ਕਿਰਪਾ ਅਪੁਨੇ ਕਰਿ ਲੀਤ। ਸਿਮਰਿ ਸਿਮਰਿ ਨਾਨਕ ਸੁਖੁ ਪਾਇਆ ਆਦਿ ਜੁਗਾਦਿ ਭਗਤਨ ਕੇ ਮੀਤ।।੨।।੨।।੨੧।।

ਪਦ ਅਰਥ:- ਰੀਤਿ-ਤਰੀਕਾ, ਜੀਵਨ ਮਰਿਯਾਦਾ। ਪ੍ਰਾਨ ਅਧਾਰ-ਜਿੰਦ ਦਾ ਆਸਰਾ। ਬਾਟ-ਰਸਤਾ। ਘਾਟ-ਪੱਤਣ। ਤੋਸਾ-ਰਾਹ ਦਾ ਖਰਚ। ਸਖਾ-ਮਿੱਤਰ। ਕਰਿ ਲੀਤ- ਬਣਾ ਲਿਆ। ਆਦਿ-ਸ਼ੁਰੂ ਤੋਂ। ਜੁਗਾਦਿ-ਜੁਗਾਂ ਦੇ ਸ਼ੁਰੂ ਤੋਂ।

## ਰਾਗੁ ਟੋਡੀ ਮੱਤ ਤਾਲ ਮਾਤਰਾਂ-9 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| ਧੁ | ਪ | ਮ̍ | ਗੁ | ਰੁ | ਗੁਗੁ | ਰੁਗੁ | ਰੁਰੁ | ਸ |
| ਮਾ | ਈ | ਮੇ | ਰੇ | S | ਮਨ | ਕੀS | ਪ੍ਰੀ | ਤਿ |

| | | | | | | | | |
|---|---|---|---|---|---|---|---|---|
| ਸ | ਰੁ | ਗੁਰੁ | ਗੁਗੁ | ਮ̍ਗੁ | ਮ̍ | ਧੁ | ਪ | ਪ |
| ਏ | ਹੀ | ਕਰ | ਮਧ | ਰਮ | ਜ | ਪ | ਏ | ਹੀ |
| ਮ̍ | ਧੁ | ਸੰ | ਨ | ਧੁਧੁ | ਪਪ | ਮ̍ਗੁ | ਰੁਗੁ | ਰੁਸ |
| ਰਾ | ਮ | ਨਾ | ਮ | ਨਿਰ | ਮਲ | ਹੈS | ਰੀS | ਤਿS |
| × | | 2 | | | 3 | | | |

**ਅੰਤਰਾ**

| | | | | | | | | |
|---|---|---|---|---|---|---|---|---|
| ਮ̍ਮ̍ | ਧੁ | ਨ | ਧੁਨ | ਧੁਧੁ | ਸੰਸੰ | ਸੰਸੰ | ਰੁੰ | ਸੰ |
| ਪ੍ਰਾ | ਨ | ਅ | ਧਾS | ਰਜੀ | ਵਨ | ਧਨ | ਮੋ | ਰੈ |
| ਰੁੰਗੁੰ | ਰੁੰਰੁੰ | ਸੰਸੰ | ਨਧੁ | ਪਪ | ਮ̍ਧੁ | ਮ̍ਗੁ | ਰੁਗੁ | ਰੁਸ |
| ਦੇS | ਖਨ | ਕਉ | ਦਰ | ਸਨ | ਪ੍ਰS | ਭS | ਨੀS | ਤਿS |
| × | | 2 | | | 3 | | | |

**ਤਾਨਾਂ ਤੇ ਤਿਹਾਈਆਂ:-**

1) ਸਰੁਗੁਮ̍ ਧੁਨਧੁਪ ਮ̍ਧੁਮ̍ਗੁ ਰੁਗੁਰੁਸ ਸਰੁਗੁਮ̍ ਧੁਨਸੰਰੁੰ ਸੰਨਧੁਪ ਮ̍ਧੁਮ̍ਗੁ ਰੁਗੁਰੁਸ
2) ਸਰੁਗੁਗੁ ਰੁਗੁਰੁਸ ਗੁਮਧੁਧੁ ਮਧੁਮਗੁ ਮਧੁਨਸੰ ਨਨਧੁਪ ਮਧੁਮਗੁ ਗੁਮਗੁਰੁ ਰੁਗੁਰੁਸ
3) ਧੁਨਸੰਰੁੰ ਗੁੰਰੁੰਸੰਨ ਧੁਪਮਧੁ ਨਸੰਰੁੰਸੰ ਨਨਧੁਪ ਗੁਮਧੁਨ ਸੰਨਧੁਪ ਮਧੁਮਗੁ ਰੁਗੁਰੁਸ

| | | |
|---|---|---|
| 1) 5ਵੀਂ ਮਾਤਰ ਤੋਂ | ਰੁਸ - ਰੁਸ - ਰੁਸ<br>ਮਨ S ਮਨ S ਮਨ | ਇਹ 5 ਮਾਤਰਾਂ ਦੇ ਟੁਕੜੇ ਨੂੰ ਗਾ ਕੇ ਸੱਮ ਤੇ ਆਉਣਾ ਹੈ। |
| 2) ਤੀਜੀ ਮਾਤਰ ਤੋਂ | ਮ̍ਗੁ ਰੁਗੁ ਰੁਸ ਰੁਗੁ ਰੁਸ ਰੁਗੁ ਰੁਸ<br>ਮੇਰੇ ਮਨ ਕੀS ਮਨ ਕੀS ਮਨ ਕੀS | ਇਹ 7 ਮਾਤਰਾਂ ਦਾ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ। |

3) 6ਵੀਂ ਤੋਂ 9ਵੀਂ ਮਾਤਰ ਦੇ ਟੁਕੜੇ ਮਨ ਕੀ ਪ੍ਰੀਤਿ ਨੂੰ 7ਵੀਂ ਮਾਤਰ ਤੋਂ ਲੈ ਕੇ ਤਿੰਨ ਵਾਰ ਬਰਾਬਰ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ।

**ਟੋਡੀ ਮਹਲਾ ੫ (੭੧੮)**

ਹਰਿ ਹਰਿ ਚਰਨ ਰਿਦੈ ਉਰ ਧਾਰੇ॥ ਸਿਮਰਿ ਸੁਆਮੀ ਸਤਿਗੁਰੁ ਅਪੁਨਾ ਕਾਰਜ ਸਫਲ ਹਮਾਰੇ ॥੧॥ਰਹਾਉ॥ ਪੁੰਨ ਦਾਨ ਪੂਜਾ ਪਰਮੇਸੁਰ ਹਰਿ ਕੀਰਤਿ ਤਤੁ ਬੀਚਾਰੇ॥ ਗੁਨ ਗਾਵਤ ਅਤੁਲ ਸੁਖੁ ਪਾਇਆ ਠਾਕੁਰ ਅਗਮ ਅਪਾਰੇ॥੧॥ ਜੋ ਜਨ ਪਾਰਬ੍ਰਹਮਿ ਅਪਨੇ ਕੀਨੇ ਤਿਨ ਕਾ ਬਾਹੁਰਿ ਕਛੁ ਨ ਬੀਚਾਰੇ॥ ਨਾਮ ਰਤਨੁ ਸੁਨਿ ਜਪਿ ਜਪਿ ਜੀਵਾ ਹਰਿ ਨਾਨਕ ਕੰਠ ਮਝਾਰੇ॥੨॥੧੧॥੩੦॥

ਪਦ ਅਰਥ:-ਰਿਦੈ-ਹਿਰਦੇ ਵਿੱਚ। ਉਰ-ਹਿਰਦਾ। ਧਾਰੇ-ਟਿਕਾਈ ਰੱਖ। ਤਤੁ-ਨਿਚੋੜ। ਅਤੁਲ-ਜਿਹੜਾ ਤੋਲਿਆ ਨ ਜਾ ਸਕੇ। ਬਾਹੁਰਿ-ਮੁੜ। ਕੰਠ-ਗਲਾ। ਮਝਾਰੇ-ਵਿੱਚ।

**ਰਾਗੁ ਟੋਡੀ ਮਹੇਸ਼ ਤਾਲ ਮਾਤਰਾਂ-9 ਵਿਲੰਬਿਤ ਲੈਅ**

**ਅਸਥਾਈ**

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| ਸਰੁ | ਗੁਮ̍ | ਧੁਧੁ | ਪ | ਮ̍ਧੁ | ਮ̍ਗੁ | ਰੁਰੁ | ਗੁਰੁ | ਸ |
| ਹਰਿ | ਹਰਿ | ਚਰ | ਨ | ਰਿS | ਦੈS | ਉਰ | ਧਾS | ਰੇ |

| | | | | | | | | |
|---|---|---|---|---|---|---|---|---|
| ਨੁਨੁ | ਸ | ਰੁਗੁ | ਰੁ | ਸਸ | ਰੁਗੁ | ਮ | ਧੁ | ਪ |
| ਸਿਮ | ਰਿ | ਸੁਆ | ਮੀ | ਸਤਿ | ਗੁਰੁ | ਅ | ਪੁ | ਨਾ |
| ਮਧੁ | ਨ | ਸੰਨ | ਧੁਪ | ਮਮ | ਗੁ | ਰੁਗੁ | ਰੁ | ਸ |
| ਕਾS | ਰ | ਜS | SS | ਸਫ | ਲ | ਹS | ਮਾ | ਰੇ |
| × | | | | 2 | | 3 | | |

## ਅੰਤਰਾ

| | | | | | | | | |
|---|---|---|---|---|---|---|---|---|
| ਮਧੁ | ਗੁ | ਮਧੁ | ਨ | ਸੰ | ਸੰ | ਰੁੰਗੁੰ | ਰੁੰ | ਸੰਸੰ |
| ਪੁੰS | ਨ | ਦਾS | ਨ | ਪੂ | ਜਾ | ਪਰ | ਮੇ | ਸੁਰ |
| ਨਸੰ | ਨ | ਧੁ | ਪਪ | ਮਧੁ | ਮਗੁ | ਰੁ | ਗੁਰੁ | ਸ |
| ਹS | ਰਿ | ਕੀ | ਰਤਿ | ਤS | ਤੁS | ਬੀ | ਚਾS | ਰੇ |
| × | | | | 2 | | 3 | | |

**ਤਾਨਾਂ ਤੇ ਤਿਹਾਈਆਂ:- ਤਾਨਾਂ ਮੱਤ ਤਾਲ ਬੰਦਸ਼ ਵਾਲੀਆਂ ਹਨ :-**

1) ਤੀਜੀ ਮਾਤਰ ਤੋਂ | ਧੁਧੁ ਪ- -ਧੁ ਧੁਪ -- ਧੁਧੁ ਪ- | ਇਹ 7 ਮਾਤਰ ਦਾ ਟੁਕੜਾ ਗਾ ਕੇ ਸੱਮ
| ਚਰ ਨS Sਚ ਰਨ SS ਚਰ ਨS | ਤੇ ਆਉਣਾ ਹੈ।

2) ਦੂਜੀ ਮਾਤਰ ਤੋਂ | ਰੁਰੁ ਗੁਗੁ ਰੁਰੁ ਸ ਰੁਰੁ ਸ ਰੁਰੁ ਸ | ਇਹ 8 ਮਾਤਰਾਂ ਦਾ ਟੁਕੜਾ ਲੈ ਕੇ ਸੱਮ
| ਹਰਿ ਹਰਿ ਚਰ ਨ ਚਰ ਨ ਚਰ ਨ | ਤੇ ਆਉਣਾ ਹੈ।

3) | ਮਗੁ ਰੁ- ਗੁਰੁ ਸ | ਇਹ 4 ਮਾਤਰਾਂ ਦਾ ਟੁਕੜਾ 7ਵੀਂ ਮਾਤਰ ਤੋਂ ਤਿੰਨ ਵਾਰ ਬਰਾਬਰ ਲੈ ਕੇ
| ਊਰ ਧਾS ਰੇS S | ਸੱਮ ਆ ਜਾਵੇਗਾ।

## ਟੋਡੀ ਮਹਲਾ ੫ (੭੧੪)

ਹਰਿ ਕੇ ਚਰਨ ਕਮਲ ਮਨਿ ਧਿਆਉ।। ਕਾਢਿ ਕੁਠਾਰੁ ਪਿਤ ਬਾਤ ਹੰਤਾ ਅਉਖਧੁ ਹਰਿ ਕੋ ਨਾਉ।।੧।।ਰਹਾਉ।। ਤੀਨੇ ਤਾਪ ਨਿਵਾਰਣਹਾਰਾ ਦੁਖ ਹੰਤਾ ਸੁਖ ਰਾਸਿ।। ਤਾ ਕਉ ਬਿਘਨੁ ਨ ਕੋਊ ਲਾਗੈ ਜਾ ਕੀ ਪ੍ਰਭ ਆਗੈ ਅਰਦਾਸਿ।।੧।। ਸੰਤ ਪ੍ਰਸਾਦਿ ਬੈਦ ਨਾਰਾਇਣ ਕਰਣ ਕਾਰਣ ਪ੍ਰਭ ਏਕ।। ਬਾਲ ਬੁਧਿ ਪੂਰਨ ਸੁਖਦਾਤਾ ਨਾਨਕ ਹਰਿ ਹਰਿ ਟੇਕ।।੨।।੮।।੧੩।।

ਪਦ ਅਰਥ:- ਚਰਨ ਕਮਲ-ਕੌਲ ਫੁੱਲ ਵਰਗੇ ਕੋਮਲ ਚਰਨ। ਕੁਠਾਰੁ-ਕੁਹਾੜਾ। ਪਿਤ-ਗਰਮੀ, (ਕ੍ਰੋਧ)। ਬਾਤ-ਵਾਈ (ਅਹੰਕਾਰ)। ਅਉਖਧੁ-ਦਵਾਈ। ਤੀਨੇ ਤਾਪ- ਆਧਿ, ਵਿਆਧਿ, ਉਪਾਧਿ (ਮਾਨਸਕ ਰੋਗ, ਸਰੀਰਕ ਰੋਗ, ਝਗੜੇ ਆਦਿਕ)। ਰਾਸਿ-ਪੂੰਜੀ। ਬਿਘਨੁ-ਰੁਕਾਵਟ। ਸੰਤ ਪ੍ਰਸਾਦਿ-ਗੁਰੂ ਦੀ ਕਿਰਪਾ ਨਾਲ। ਬੈਦ-ਹਕੀਮ। ਟੇਕ-ਆਸਰਾ।

## ਰਾਗੁ ਟੋਡੀ ਝਪ ਤਾਲ ਮਾਤਰਾਂ-10 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| ਧੁਧੁ | ਪ | ਮਮ | ਗੁਮ | ਧੁਧੁ | ਮ | ਗੁ | ਰੁਗੁ | ਰੁ | ਸ |
| ਹਰਿ | ਕੇ | ਚਰ | ਨਕ | ਮਲ | ਮ | ਨਿ | ਧਿS | ਆ | ਉ |
| ਨ | ਸ | ਰੁ | ਗੁਰੁ | ਸ | ਰੁਗੁ | ਰੁ | ਗੁ | ਮਧੁ | ਮਗੁ |
| ਕਾ | ਢਿ | ਕੁ | ਠਾS | ਰੁ | ਪਿਤ | ਬਾ | ਤ | ਹੰS | ਤਾS |

| | | | | | | | | | |
|---|---|---|---|---|---|---|---|---|---|
| ਮਮ | ਧੁਧੁ | ਨ | ਸੰਨ | ਧੁ | ਪ | ਮ | ਗੁ | ਰੁਗੁ | ਰੁਸ |
| ਅਉ | ਖਧੁ | ਹ | ਰਿS | S | ਕੋ | S | ਨਾ | ਉS | SS |

**ਅੰਤਰਾ**

| | | | | | | | | | |
|---|---|---|---|---|---|---|---|---|---|
| ਮ | ਗੁ | ਮ | ਧੁ | ਨ | ਸੰ | ਸੰ | ਰੁੰਰੁੰ | ਰੁੰ | ਸੰ |
| ਤੀ | ਨੇ | ਤਾ | S | ਪ | ਨਿ | ਵਾ | ਰਣ | ਹਾ | ਰਾ |
| ਰੁੰਗੁੰ | ਰੁੰ | ਸੰ | ਨਧੁ | ਪ | ਮ | ਗੁ | ਰੁਗੁ | ਰੁ | ਸ |
| ਦੁS | ਖ | ਹੰ | ਤਾS | S | ਸੁ | ਖ | ਰਾS | S | ਸਿ |
| × | | 2 | | | 0 | | 3 | | |

**ਤਾਨਾਂ ਤੇ ਤਿਹਾਈਆਂ:-**

1) ਸਰੁਗੁਰੁ ਸਰੁਗੁਮ ਗੁਰੁਸਰੁ ਗੁਮਧੁਧੁ ਪਮਗੁਰੁ ਸਰੁਗੁਮ ਧੁਨਸੰਰੁੰ ਸੰਨਧੁਪ ਮਧੁਮਗੁ ਰੁਗੁਰੁਸ

2) ਸਰੁਗੁਮ ਧੁਪਮਗੁ ਮਧੁਨਨ ਸੰਨਧੁਪ ਧੁਨਸੰਰੁੰ ਗੁੰਰੁੰਸੰਨ ਧੁਨਸੰਨ ਧੁਨਧੁਪ ਮਧੁਮਗੁ ਰੁਗੁਰੁਸ

1) ਤੀਜੀ ਮਾਤਰ ਤੋਂ | ਮਧੁ ਮਗੁ - ਮਧੁ ਮਗੁ - ਮਧੁ ਮਗੁ | ਇਹ 8 ਮਾਤਰਾਂ ਦਾ ਟੁਕੜਾ
| ਚਰ ਨS S ਚਰ ਨS S ਚਰ ਨS | ਲੈ ਕੇ ਸੱਮ ਤੇ ਆਉਣਾ ਹੈ।

2) 6ਵੀਂ ਮਾਤਰ ਤੋਂ | ਮਗੁ ਰੁਸ -ਰੁ ਸ- ਰੁਸ | ਇਹ 5 ਮਾਤਰਾਂ ਦਾ ਟੁਕੜਾ ਗਾ ਕੇ ਸੱਮ
| ਮਨਿ ਧਿਆਉ Sਧਿਆ ਉS ਧਿਆਉ | ਲੈਣਾ ਹੈ।

3) ਪਹਿਲੀਆਂ 5 ਮਾਤਰਾਂ ਗਾ ਕੇ 6ਵੀਂ ਤੋਂ 10ਵੀਂ ਮਾਤਰ ਤੱਕ ਦੇ ਟੁਕੜੇ ਨੂੰ ਤਿੰਨ ਵਾਰ ਬਰਾਬਰ ਦੀ ਲੈਅ ਵਿੱਚ ਗਾ ਕੇ ਸੱਮ ਤੇ ਸਮਾਪਤ ਕਰਨਾ ਹੈ।

## ਟੋਡੀ ਮਹਲਾ ੫ (੭੧੭)

ਹਰਿ ਹਰਿ ਪਤਿਤ ਪਾਵਨ॥ ਜੀਅ ਪ੍ਰਾਨ ਮਾਨ ਸੁਖਦਾਤਾ ਅੰਤਰਜਾਮੀ ਮਨ ਕੋ ਭਾਵਨ॥ ਰਹਾਉ॥ ਸੁੰਦਰੁ ਸੁਘੜੁ ਚਤੁਰੁ ਸਭ ਬੇਤਾ ਰਿਦ ਦਾਸ ਨਿਵਾਸ ਭਗਤ ਗੁਨ ਗਾਵਨ॥ ਨਿਰਮਲ ਰੂਪ ਅਨੂਪ ਸੁਆਮੀ ਕਰਮ ਭੂਮਿ ਬੀਜਨ ਸੋ ਖਾਵਨ॥੧॥ ਬਿਸਮਨ ਬਿਸਮ ਭਏ ਬਿਸਮਾਦਾ ਆਨ ਨ ਬੀਓ ਦੂਸਰ ਲਾਵਨ॥ ਰਸਨਾ ਸਿਮਰਿ ਸਿਮਰਿ ਜਸੁ ਜੀਵਾ ਨਾਨਕ ਦਾਸ ਸਦਾ ਬਲਿ ਜਾਵਨ॥੨॥੬॥੨੫॥

ਪਦ ਅਰਥ:- ਮਾਨ-ਆਸਰਾ। ਭਾਵਨ- ਭਾ ਜਾਣ ਵਾਲਾ, ਪਿਆਰਾ। ਚਤੁਰੁ- ਸਿਆਣਾ। ਬੇਤਾ- ਜਾਨਣ ਵਾਲਾ। ਅਨੂਪ- ਬਹੁਤ ਸੁੰਦਰ। ਕਰਮ ਭੂਮਿ-ਸਰੀਰ। ਬਿਸਮਾਦਾ-ਹੈਰਾਨ। ਆਨ-ਹੋਰ। ਬੀਓ-ਦੂਜਾ। ਲਾਵਨ-ਬਰਾਬਰ। ਬਲਿ-ਸਦਕੇ।

## ਰਾਗੁ ਟੋਡੀ ਜਗਪਾਲ ਤਾਲ ਮਾਤਰਾਂ-11 ਵਿਲੰਬਿਤ ਲੈਅ

**ਅਸਥਾਈ**

| 1 | 2 | 3 | 4 | 5 | 6 | 7 | 8 | 9 | 10 | 11 |
|---|---|---|---|---|---|---|---|---|---|---|
| ਪ | ਮ | ਧੁ | ਮ | ਗੁ | ਰੁ | ਗੁ | ਰੁ | ਗੁ | ਰੁਗੁ | ਰੁਸ |
| ਹ | ਰਿ | ਹ | S | ਰਿ | ਪ | ਤਿ | ਤ | ਪਾ | ਵS | ਨS |
| ਨ਼ਨ਼ | ਸ | ਧੁ਼ਧੁ਼ | ਨ਼ | ਸ | ਰੁ | ਗੁ | ਮ | ਧੁ | ਮ | ਗੁ |
| ਜੀਅ | S | ਪ੍ਰਾ | S | ਨ | ਮਾ | ਨ | ਸੁ | ਖ | ਦਾ | ਤਾ |
| ਮਧੁ | ਨਸੰ | ਨ | ਧੁ | ਪ | ਧੁ | ਮ | ਗੁ | ਰੁਗੁ | ਮਗੁ | ਰੁਸ |
| ਅੰS | ਤS | ਰ | ਜਾ | ਮੀ | ਮ | ਨ | ਕੋ | ਭਾS | ਵS | ਨS |
| × | | | | | 2 | | 3 | | 4 | |

## ਅੰਤਰਾ

| | | | | | | | | | | |
|---|---|---|---|---|---|---|---|---|---|---|
| ਮੰ | ਗੁਗੁ | ਮੰ | ਧੁ | ਨ | ਸੰ | ਸੰ | ਸੰ | ਰੁੰਰੁੰ | ਰੁੰ | ਸ |
| ਸੁੰ | ਦਰੁ | ਸੁ | ਘ | ਝੁ | ਚ | ਤੁ | ਰੁ | ਸਭ | ਬੇ | ਤਾ |
| ਨਸੰ | ਰੁੰਗੁੰ | ਰੁੰਰੁੰ | ਸੰ | ਨਸੰ | ਧੁ | ਪ | ਮੰਗੁ | ਰੁਗੁ | ਰੁ | ਸਸ |
| ਰਿਦ | ਦਾS | ਸਨਿ | ਵਾ | ਸS | ਭ | ਗ | ਤS | ਗੁਨ | ਗਾ | ਵਨ |
| × | | | | | 2 | | 3 | | 4 | |

**ਤਾਨਾਂ ਤੇ ਤਿਹਾਈਆਂ:-**

1) ਸਰੁਗੁਰੁ ਸਰੁਗੁਮੰ ਧੁਨਧੁਪ ਮੰਗੁਰੁਗੁ ਰੁਸਸਰੁ ਗੁਰੁਸਰੁ ਗੁਮੰਧਨ ਸੰਰੁੰਗੁੰਰੁੰ ਸੰਨਧੁਪ ਮੰਗੁਰੁਗੁ ਰੁਸਨ਼ਸ

2) ਰੁਗੁਰੁਗੁ ਰੁਸਮਧੁ ਮੰਧੁਮੰਗੁ ਧੁਨਧੁਨ ਧੁਪਮੰਧੁ ਨਸੰਨਧੁ ਧੁਨਧੁਨ ਧੁਪਮੰਧੁ ਮੰਧੁਮੰਗੁ ਰੁਗੁਰੁਗੁ ਰੁਸਨ਼ਸ

1) ਪਹਿਲੀ ਤੋਂ 5ਵੀਂ ਮਾਤਰ ਤੱਕ ਬੰਦਸ਼ ਅਨੁਸਾਰ ਗਾ ਕੇ ਫਿਰ ਤੀਜੀ ਤੋਂ ਪੰਜਵੀਂ ਮਾਤਰ ਤੱਕ ਦੇ ਤਿੰਨ ਮਾਤਰਾਂ ਦੇ ਟੁਕੜੇ ਨੂੰ 2 ਵਾਰ ਗਾ ਕੇ ਸੱਮ ਤੇ ਅਉਣਾ ਹੈ।

2) 6ਵੀਂ ਮਾਤਰ ਤੋਂ | ਗੁਗੁ ਰੁਰੁ ਸਸ ਰੁਰੁ ਸਰੁ ਰੁਸ / ਪਤਿ ਤਪਾ ਵਨ ਪਾਵ ਨਪਾ ਵਨ | ਇਹ 6 ਮਾਤਰਾਂ ਦਾ ਟੁਕੜਾ ਲੈ ਕੇ ਸੱਮ ਤੇ ਆਉਣਾ ਹੈ।

3) | ਗੁਗੁ ਰੁ ਸ ਰੁ ਸ / ਪਤਿ ਤ ਪਾ ਵ ਨ | ਇਹ 5 ਮਾਤਰਾਂ ਦਾ ਟੁਕੜਾ 8ਵੀਂ ਮਾਤਰ ਤੋਂ ਬਰਾਬਰ ਤਿੰਨ ਵਾਰ ਗਾਇਣ ਕਰ ਕੇ ਸੱਮ ਤੇ ਸਮਾਪਤ ਕਰਨਾ ਹੈ।

**(ਟੋਡੀ ਬਾਣੀ ਭਗਤਾਂ ਕੀ) (੭੧੮)**

ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ। ਪਤਿਤ ਪਵਿਤ ਭਏ ਰਾਮੁ ਕਹਤ ਹੀ।੧।।ਰਹਾਉ।। ਰਾਮ ਸੰਗਿ ਨਾਮਦੇਵ ਜਨ ਕਉ ਪ੍ਰਤਗਿਆ ਆਈ।। ਏਕਾਦਸੀ ਬ੍ਰਤੁ ਰਹੈ ਕਾਹੇ ਕਉ ਤੀਰਥ ਜਾਈਂ।।੧।। ਭਨਤਿ ਨਾਮਦੇਉ ਸੁਕ੍ਰਿਤ ਸੁਮਤਿ ਭਏ।। ਗੁਰਮਤਿ ਰਾਮੁ ਕਹਿ ਕੋ ਕੋ ਨ ਬੈਕੁੰਠਿ ਗਏ।।੨।।੨।।

ਪਦ ਅਰਥ:- ਕਲੰਕੁ-ਪਾਪ। ਸੰਗਿ-ਸੰਗਤ ਨਾਲ। ਜਨ-ਦਾਸ। ਪ੍ਰਤਗਿਆ-ਨਿਸ਼ਚਾ। ਰਹੈ- ਰਹਿ ਗਿਆ ਹੈ, ਲੋੜ ਨਹੀਂ। ਭਨਤਿ-ਕਹਿੰਦਾ ਹੈ। ਸੁਕ੍ਰਿਤ-ਚੰਗੀ ਕਰਣੀ ਵਾਲੇ। ਸੁਮਤਿ-ਚੰਗੀ ਮੱਤ ਵਾਲੇ। ਬੈਕੁੰਠਿ-ਪ੍ਰਭੂ ਦੇ ਦੇਸ ਵਿੱਚ।

## ਰਾਗੁ ਟੋਡੀ ਤਾਲ ਭਾਨਮਤੀ/ਚਾਰ ਤਾਲ ਸਵਾਰੀ ਮਾਤਰਾਂ-11 ਵਿਲੰਭਿਤ ਲੈਅ

## ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 |
|---|---|---|---|---|---|---|---|---|---|---|
| ਗੁਗੁ | ਰੁਗੁ | ਰੁ | ਸ | ਧੁ | ਪ | ਮੰ | ਧੁ | ਮੰਗੁ | ਰੁਗੁ | ਰੁਸ |
| ਕਉ | ਨS | ਕੋ | S | ਕ | ਲੰ | ਕੁ | S | ਰਹਿ | ਓS | SS |
| ਮੰ | ਧੁ | ਨ | ਸੰ | ਨ | ਧੁ | ਪ | ਮੰ | ਰੁ | ਰੁਗੁ | ਰੁਸ |
| ਰਾ | ਮ | ਨਾ | S | ਮੁ | S | ਲੇ | ਤ | ਹੀ | SS | SS |
| × | | | | 2 | | 3 | | 4 | | |

## ਅੰਤਰਾ

| | | | | | | | | | | |
|---|---|---|---|---|---|---|---|---|---|---|
| ਮੰਧੁ | ਗੁ | ਮੰਧੁ | ਨ | ਸੰ | ਸੰ | ਰੁੰ | ਸੰ | ਰੁੰਗੁੰ | ਰੁੰ | ਸੰ |
| ਪS | ਤਿ | ਤS | S | ਪ | ਵਿ | ਤ | S | ਭS | ਏ | S |

| | | | | | | | | | | |
|---|---|---|---|---|---|---|---|---|---|---|
| ਨ | ਸੰਨ | ਧੁ | ਪ | ਮੰ | ਗੁ | ਮੰਧੁ | ਮੰਗੁ | ਰੁ | ਰੁਗੁ | ਰੁਸ |
| ਰਾ | ss | ਮੁ | s | ਕ | s | ਹs | ਤs | ਹੀ | ss | ss |
| × | | | | 2 | | 3 | | 4 | | |

**ਤਾਨਾਂ ਤੇ ਤਿਹਾਈਆਂ:- ਤਾਨਾਂ ਜਗਪਾਲ ਤਾਲ ਬੰਦਸ਼ ਵਾਲੀਆਂ ਹਨ**

1) ਪਹਿਲੀ ਤੋਂ ਤੀਜੀ ਮਾਤਰ ਬੰਦਸ਼ ਅਨੁਸਾਰ ਇਹ ਤਿੰਨ ਮਾਤਰਾਂ ਨੂੰ ਗਾ ਕੇ ਇੱਕ ਮਾਤਰ ਬਿਸਰਾਮ ਫਿਰ ਇਹੀ ਟੁਕੜਾ ਗਾ ਕੇ ਬਿਸਰਾਮ ਫਿਰ ਤੀਜੀ ਵਾਰ ਗਾ ਕੇ ਸੱਮ ਆ ਜਾਵੇਗਾ।

2) ਤੀਜੀ ਮਾਤਰ ਤੋਂ | ਗੁਗੁ ਰੁਗੁ ਰੁਸ / ਕਉ ਨs ਕੋs | ਇਹ ਤਿੰਨ ਮਾਤਰਾਂ ਦਾ ਟੁਕੜਾ ਤਿੰਨ ਵਾਰ ਗਾ ਕੇ ਸੱਮ ਤੇ ਆਉਣਾ ਹੈ।

3) 8ਵੀਂ ਮਾਤਰ ਤੋਂ | ਧੁ ਮੰਗੁ ਰੁਗੁ ਰੁ ਸ / ਰ ਹਿs ਓs s s | ਇਹ 5 ਮਾਤਰਾਂ ਦੇ ਟੁਕੜੇ ਨੂੰ ਤਿੰਨ ਵਾਰ ਗਾ ਕੇ ਸੱਮ ਤੇ ਆਉਣਾ ਹੈ।

**(ਸਲੋਕ ਵਾਰਾਂ ਤੇ ਵਧੀਕ।। ਮਹਲਾ ੧।।) (੧੪੧੨)**

ਸਭਨੀ ਘਟੀ ਸਹੁ ਵਸੈ ਸਹ ਬਿਨੁ ਘਟੁ ਨ ਕੋਇ।। ਨਾਨਕ ਤੇ ਸੋਹਾਗਣੀ ਜਿਨ੍ਾ ਗੁਰਮੁਖਿ ਪਰਗਟੁ ਹੋਇ।।੧੯।।

ਪਦ ਅਰਥ:- ਸਭਨੀ ਘਟੀ- ਸਾਰੇ ਸਰੀਰਾਂ ਵਿੱਚ। ਸਹੁ-ਖਸਮ-ਪ੍ਰਭੂ। ਸੋਹਾਗਣੀ-ਖਸਮ ਵਾਲੀਆਂ। ਗੁਰਮੁਖਿ- ਗੁਰੂ ਦੀ ਰਾਹੀਂ।

**ਰਾਗੁ ਟੋਡੀ ਏਕ ਤਾਲ ਮਾਤਰਾਂ-12 ਵਿਲੰਭਿਤ ਲੈਅ**

**ਅਸਥਾਈ**

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | | | | | | | ਧੁਨਸ- | ਰੁਗੁਰੁਸ |
| | | | | | | | | | | ਸਭਨੀs | ਘsਟੀs |
| ਰੁਰੁ | ਰੁਗੁਰੁ- | ਗੁਰੁਸ- | ਸਰੁਗੁ- | ਮੰਧੁਪ- | ਮੰਧੁ | ਮੰਧੁਨਸੰ | ਨਧੁਪ- | ਮੰਧੁਮੰਗੁ | ਰੁਗੁਰੁਸ | | |
| ਸਹੁ | ਵsss | ਸੈsss | ਸsਹs | ਬਿsss | ਨੁs | ਘsਟੁs | ਨsss | ਕੋsss | ਇsss | | |
| × | | 0 | | 2 | | 0 | | 3 | | 4 | |

**ਅੰਤਰਾ**

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| | | | | | | | | | | ਮੰਧੁਨਧੁ | ਮੰਧੁਨ- |
| | | | | | | | | | | ਨਾsਨਕ | ਤੇsss |
| ਸੰਸੰ | ਰੁੰਸੰ | ਰੁੰਗੁੰਰੁੰ- | ਸੰ-ਨਸੰ | ਨਸੰਨਸੰ | ਨਧੁਪ- | ਪ-ਮੰਧੁ | ਮੰਗੁਰੁ- | ਰੁਗੁਰੁ- | ਗੁਰੁਸ- | | |
| ਸੋਹਾ | ਗਣੀ | ਜਿsss | ਨ੍ਾsss | ਗੁsਰs | ਮੁsਖਿs | ਪsਰs | ਗsਟੁs | ਹੋsss | ਇsss | | |
| × | | 0 | | 2 | | 0 | | 3 | | 4 | |

**ਅਲਾਪ, ਤਾਨਾਂ ਤੇ ਤਿਹਾਈਆਂ:-ਅਲਾਪ ਤੇ ਤਾਨਾਂ ਝੂਮਰਾ ਬੰਦਸ਼ ਵਾਲੀਆਂ ਹਨ।**

1) 11ਵੀਂ ਮਾਤਰ ਦੇ ਟੁਕੜੇ ਨੂੰ 9ਵੀਂ ਮਾਤਰ ਤੋਂ ਆਰੰਭ ਕਰਕੇ ਤਿੰਨ ਵਾਰ ਬਰਾਬਰ ਗਾ ਕੇ ਨਾਲ ਹੀ 12ਵੀਂ ਮਾਤਰ ਨੂੰ ਜੋੜ ਕੇ ਸੱਮ ਤੇ ਆਉਣਾ ਹੈ।

2) 9ਵੀਂ ਮਾਤਰ ਤੋਂ 'ਸਭਨੀs' ਲੈ ਕੇ ਫਿਰ 'ਘ s ਟੀ s' ਨੂੰ ਤਿੰਨ ਵਾਰ ਗਾ ਕੇ ਸੱਮ ਤੇ ਆਉਣਾ ਹੈ।

**ਟੋਡੀ ਮ:੫ (੭੧੪)**

ਕਿਰਪਨ ਤਨ ਮਨ ਕਿਲਵਿਖ ਭਰੇ।। ਸਾਧਸੰਗਿ ਭਜਨੁ ਕਰਿ ਸੁਆਮੀ ਢਾਕਨ ਕਉ ਇਕੁ ਹਰੇ ।।੧।।ਰਹਾਉ।। ਅਨਿਕ ਛਿਦ੍ਰ ਬੋਹਿਥ ਕੇ ਛੁਟਕਤ ਥਾਮ ਨ ਜਾਹੀ ਕਰੇ।। ਜਿਸ ਕਾ ਬੋਹਿਥੁ ਤਿਸੁ ਆਰਾਧੇ

ਖੋਟੇ ਸੰਗਿ ਖਰੇ॥੧॥ ਗਲੀ ਸੈਲ ਉਠਾਵਤ ਚਾਹੈ ਓਇ ਊਹਾ ਹੀ ਹੈ ਧਰੇ॥ ਜੋਰੁ ਸਕਤਿ ਨਾਨਕ ਕਿਛੁ ਨਾਹੀ ਪ੍ਰਭ ਰਾਖਹੁ ਸਰਣਿ ਪਰੇ॥੨॥੭॥੧੨॥

ਪਦ ਅਰਥ:- ਕਿਰਪਨ- ਹੇ ਸੂਮ (ਸੁਆਸਾਂ ਦੀ ਪੂੰਜੀ ਨੂੰ ਸਿਮਰਨ ਵੱਲ ਨ ਖਰਚ ਕਰਨ ਵਾਲਾ)। ਕਿਲਵਿਖ- ਪਾਪ। ਹਰੇ- ਹਰੀ, ਪ੍ਰਭੂ। ਛਿਦ੍ਰ-ਛੇਕ। ਬੋਹਿਥ-ਸਰੀਰ ਰੂਪੀ ਜਹਾਜ਼। ਥਾਮ- ਥੰਮੇ। ਗਲੀ-ਗੱਲਾਂ ਨਾਲ। ਸੈਲ-ਪਹਾੜ। ਸਕਤਿ-ਤਾਕਤ।

## ਰਾਗੁ ਟੋਡੀ ਚਾਰ ਤਾਲ ਮਾਤਰਾਂ-12 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| ਸੰਸੰ | ਨ | ਸੰ | ਨਨ | ਧੁ | ਪ | ਮੰਮੰ | ਗੁ | ਰੁ | ਗੁ | ਰੁਗੁ | ਰੁਸ |
| ਕਿਰ | ਪ | ਨ | ਤਨ | ਮ | ਨ | ਕਿਲ | ਵਿ | ਖ | ਭ | ਰੇS | SS |
| ਧੁ | ਨ | ਸ | ਰੁ | ਗੁਰੁ | ਗੁ | ਧੁ | ਪ | ਮੰ | ਗੁਗੁ | ਰੁਰੁ | ਗੁ |
| ਸਾ | S | ਧ | ਸੰ | SS | ਗਿ | ਭ | ਜ | ਨੁ | ਕਰਿ | ਸੁਆ | ਮੀ |
| ਮੰ | ਧੁ | ਨ | ਸੰਸੰ | ਨ | ਧੁ | ਪ | ਮੰ | ਗੁ | ਰੁਗੁ | ਰੁ | ਸ |
| ਢਾ | ਕ | ਨ | ਕਉ | S | S | ਇ | ਕੁ | S | ਹS | ਰੇ | S |
| × | | 0 | | 2 | | 0 | | 3 | | 4 | |

### ਅੰਤਰਾ

| | | | | | | | | | | | |
|---|---|---|---|---|---|---|---|---|---|---|---|
| ਮੰ | ਧੁ | ਗੁ | ਮੰ | ਧੁਧੁ | ਨ | ਸੰ | ਸੰਸੰ | ਸੰ | ਰੁੰਗੁੰ | ਰੁੰ | ਸੰ |
| ਅ | ਨਿ | ਕ | ਛਿ | ਦ੍ਰ | S | ਬੋ | ਹਿਥ | ਕੇ | ਛੂਟ | ਕ | ਤ |
| ਰੁੰ | ਗੁੰ | ਰੁੰ | ਸੰ | ਨ | ਸੰ | ਨ | ਧੁ | ਪ | ਮੰਗੁ | ਰੁਗੁ | ਰੁਸ |
| ਥਾ | S | ਮ | ਨ | S | S | ਜਾ | S | ਹੀ | ਕS | ਰੇS | SS |
| × | | 0 | | 2 | | 0 | | 3 | | 4 | |

ਲੈਅਕਾਰੀਆਂ:-

1) ਦੁਗੁਨ- ਪਹਿਲੀ ਲਾਈਨ ਦੀ ਪਹਿਲੀ ਮਾਤਰ ਤੋਂ ਦੁਗੁਨ ਲੈ ਕੇ ਫਿਰ 7ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਨੂੰ 2 ਵਾਰ ਹੋਰ ਦੁਗੁਨ ਵਿੱਚ ਲੈ ਕੇ ਸੱਮ ਤੇ ਆਉਣਾ ਹੈ।

2) ਦੁਗੁਨ-ਚੌਗੁਨ-ਪਹਿਲੀ ਮਾਤਰ ਤੋਂ ਪਹਿਲੇ ਚੱਕਰ ਦੀ ਦੁਗੁਨ 6 ਮਾਤਰਾਂ ਵਿੱਚ ਫਿਰ ਨਾਲ ਹੀ ਚੌਗੁਨ 3 ਮਾਤਰਾਂ ਵਿੱਚ ਕਰਕੇ 7ਵੀਂ ਤੋਂ 12ਵੀਂ ਮਾਤਰ ਤੱਕ ਦੇ ਟੁਕੜੇ ਨੂੰ 2 ਵਾਰ ਹੋਰ ਚੌਗੁਨ ਕਰਕੇ ਸੱਮ ਤੇ ਆਉਣਾ ਹੈ।

3) ਤਿਗੁਨ-ਛੇਗੁਣ-ਪਹਿਲੀ ਮਾਤਰ ਤੋਂ ਪਹਿਲੇ ਚੱਕਰ ਦੀ 2 ਵਾਰ ਤਿਗੁਨ 8 ਮਾਤਰਾਂ ਵਿੱਚ ਹੋ ਜਾਵੇਗੀ ਨਾਲ ਹੀ ਛੇਗੁਨ ਪਹਿਲੇ ਚੱਕਰ ਦੀ 2 ਮਾਤਰਾਂ ਵਿੱਚ ਤੇ ਫਿਰ 7ਵੀਂ ਤੋਂ 12ਵੀਂ ਮਾਤਰ ਦੇ ਟੁਕੜੇ ਦੀ 2 ਵਾਰ ਹੋਰ ਛੇਗੁਨ 2 ਮਾਤਰਾਂ ਵਿੱਚ ਕਰਕੇ ਸੱਮ ਤੇ ਪਹਿਲੀ ਲੈਅ ਤੇ ਆਉਣਾ ਹੈ।

### ਟੋਡੀ ਮ:੫ (੭੧੩)

ਨੀਕੇ ਗੁਣ ਗਾਉ ਮਿਟਹੀ ਰੋਗ॥ ਮੁਖ ਊਜਲ ਮਨੁ ਨਿਰਮਲ ਹੋਈ ਹੈ ਤੇਰੋ ਰਹੈ ਈਹਾ ਊਹਾ ਲੋਗੁ॥੧॥ਰਹਾਉ॥ ਚਰਨ ਪਖਾਰਿ ਕਰਉ ਗੁਰ ਸੇਵਾ ਮਨਹਿ ਚਰਾਵਉ ਭੋਗ॥ ਛੋਡਿ ਆਪਤੁ ਬਾਦੁ ਅਹੰਕਾਰਾ ਮਾਨੁ ਸੋਈ ਜੋ ਹੋਗੁ॥੧॥ ਸੰਤ ਟਹਲ ਸੋਈ ਹੈ ਲਾਗਾ ਜਿਸੁ ਮਸਤਕਿ ਲਿਖਿਆ ਲਿਖੋਗੁ॥ ਕਹੁ ਨਾਨਕ ਏਕ ਬਿਨੁ ਦੂਜਾ ਅਵਰੁ ਨ ਕਰਣੈ ਜੋਗੁ॥੨॥੩॥੮॥

ਪਦ ਅਰਥ:- ਨੀਕੇ-ਸੁਹਣੇ। ਊਜਲ-ਰੋਸ਼ਨ। ਈਹਾ ਊਹਾ ਲੋਗੁ- ਇਹ ਲੋਕ ਤੇ ਪਰਲੋਕ। ਪਖਾਰਿ-ਧੋ ਕੇ। ਚਰਾਵਉ- ਮੈਂ ਚੜ੍ਹਾ ਦਿਆਂ। ਭੋਗ- ਭੇਟਾ। ਆਪਤੁ-ਆਪਾ ਭਾਵ। ਬਾਦੁ-ਝਗੜਾ। ਹੋਗੁ-ਹੋਵੇਗਾ। ਲਿਖੋਗੁ- ਲੇਖ।

## ਰਾਗੁ ਟੋਡੀ ਜੈ ਤਾਲ ਮਾਤਰਾਂ-13 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 |
|---|---|---|---|---|---|---|---|---|---|---|---|---|
| ਰੁਗੁ | ਮੰ | ਰੁ | ਗੁਰੁ | ਸ | ਪ | ਮੰ | ਧੁ | ਪ | ਮੰ | ਗੁ | ਰੁਗੁ | ਰੁਸ |
| ਨੀ | ਕੇ | ਗੁ | ss | ਣ | ਗਾ | ਉ | ਮਿ | ਟ | ਹੀ | s | ਰੋs | ਗs |
| ਧੁ | ਨ਼ | ਸ | ਰੁਗੁ | ਰੁ | ਗੁ | ਮੰ | ਰੁ | ਗੁ | ਮੰ | ਧੁ | ਪਪ | ਪ |
| ਮੁ | ਖ | ਊ | ਜs | ਲ | ਮ | ਨੁ | ਨਿ | ਰ | ਮ | ਲ | ਹੋਈ | ਹੈ |
| ਮੰ | ਧੁ | ਮੰ | ਧੁ | ਨ | ਸੰ | ਨ | ਧੁ | ਪ | ਮੰ | ਰੁਗੁ | ਰੁ | ਸ |
| ਤੇ | ਰੋ | ਰ | ਹੈ | s | ਈ | ਹਾ | ਊ | ਹਾ | ਲੋ | ss | ਗ | s |
| × | | | | | 2 | | | | 3 | | 4 | |

### ਅੰਤਰਾ

| | | | | | | | | | | | | |
|---|---|---|---|---|---|---|---|---|---|---|---|---|
| ਮੰਮੰ | ਗੁ | ਮੰ | ਧੁਨ | ਧੁ | ਸੰ | ਸੰਸੰ | ਸੰ | ਸੰ | ਰੁੰ | ਰੁੰਗੁੰ | ਰੁੰ | ਸੰ |
| ਚਰ | ਨ | ਪ | ਖਾs | ਰਿ | ਕ | ਰਉ | ਗੁ | ਰ | ਸੇ | ss | ਵਾ | s |
| ਧੁਨ | ਸੰਰੁੰ | ਗੁੰ | ਰੁੰ | ਸੰ | ਨ | ਧੁ | ਪਪ | - | ਮੰਧੁ | ਮੰਗੁ | ਰੁਗੁ | ਰੁਸ |
| ਮs | ਨs | ਹਿ | s | s | ਚ | ਰਾ | ਵਉ | s | ਭੋs | ss | ਗs | ss |
| × | | | | | 2 | | | | 3 | | 4 | |

ਤਾਨਾਂ ਤੇ ਤਿਹਾਈਆਂ:-

1) ਧੁਨ਼ਸਰੁ ਗੁਰੁਸਰੁ ਗੁਮੰਧੁਨ ਧੁਪਮੰਗੁ ਰੁਗੁਰੁਸ ਨ਼ਸਧੁਨ਼ ਸਰੁਗੁਰੁ ਸਰੁਗੁਮੰ ਧੁਨਸੰਰੁੰ ਗੁੰਰੁੰਸੰਨ ਧੁਪਮੰਧੁ ਮੰਗੁਰੁਗੁ ਰੁਸਨ਼ਸ

2) ਰੁਗੁਰੁਸ ਰੁਗੁਮੰਗੁ ਰੁਗੁਰੁਸ ਰੁਗੁਮੰਪ ਮੰਗੁਰੁਗੁ ਰੁਸਰੁਗੁ ਮੰਧੁਮੰਗੁ ਰੁਗੁਰੁਸ ਰੁਗੁਮੰਧੁ ਨਸੰਰੁੰਗੁੰ ਰੁੰਸੰਨਧੁ ਪ-ਮੰਗੁ ਰੁਗੁਰੁਸ

1) 6ਵੀਂ ਮਾਤਰ ਤੋਂ | ਪ ਮੰਧੁ - ਪ ਮੰਧੁ - ਪ ਮੰਧੁ | ਇਹ 8ਮਾਤਰਾਂ ਲੈ ਕੇ ਸੱਮ ਤੇ
ਗਾ ਉs s ਗਾ ਉs s ਗਾ ਉs | ਆਉਣਾ ਹੈ।

2) 11ਵੀਂ ਮਾਤਰ ਤੋਂ | ਗੁਗੁ ਰੁਗੁ ਰੁਸ | ਇਹ ਤਿੰਨ ਮਾਤਰਾਂ ਗਾ ਕੇ ਸੱਮ ਤੇ ਆਉਣਾ ਹੈ।
ਰੋਗ ਰੋਗ ਰੋਗ |

3) 9ਵੀਂ ਮਾਤਰ ਤੋਂ | ਪ ਮੰ ਗੁ ਰੁਗੁ ਰੁ ਸ | ਇਹ 6 ਮਾਤਰਾਂ ਦਾ ਟੁਕੜਾ ਤਿੰਨ ਵਾਰ ਬਰਾਬਰ ਗਾ ਕੇ
ਮਿ ਟ ਹੀ ਰੋs s ਗ | ਸੱਮ ਤੇ ਆਉਣਾ ਹੈ।

(ਸਲੋਕ ਮਹਲਾ ੪) ਸਲੋਕ ਵਾਰਾਂ ਤੇ ਵਧੀਕ (੧੪੨੨)

ਜਿਨ ਕਉ ਪ੍ਰੇਮ ਪਿਆਰੁ ਤਉ ਆਪੇ ਲਾਇਆ ਕਰਮੁ ਕਰਿ।। ਨਾਨਕ ਲੇਹੁ ਮਿਲਾਇ ਮੈ ਜਾਚਿਕ ਦੀਜੈ ਨਾਮੁ ਹਰਿ।।੧੩।।

## ਅਸਥਾਈ ਰਾਗੁ ਟੋਡੀ ਤਾਲ ਝੂਮਰਾ ਮਾਤਰਾਂ-14 ਵਿਲੰਭਿਤ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| | | | | | | | | | | | | | ਸਰੁਗੁਰੁ |
| | | | | | | | | | | | | | ਜਿਨਕਉ |
| ਸ-ਰੁ- | ਗੁ-ਰੁਗੁ | ਰੁਸ | ਧੁਨੁਸਰੁ | ਗੁ-ਮੰਗੁ | ਗੁਮੰ | ਧੁਪ | ਮੰ-ਧੁਨ | ਧੁ-ਪਪ | ਮੰਧੁਮੰਗੁ | ਰੁਗੁ | ਰੁਗੁਰੁ- | ਸ-ਨੁਸ | |
| ਪ੍ਰੇਮS | SSਪਿਆ | ਰੁS | ਤਉSS | ਆSSS | ਪੇS | ਲਾਇ | ਆSSS | SSਕਰ | ਮੁSSS | ਕS | ਰਿSSS | SSSS | |
| X | | | 2 | | | | 0 | | | 3 | | | |

### ਅੰਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| | | | | | | | | | | | | | ਮੰਧੁਨਨ |
| | | | | | | | | | | | | | ਨਾSਨਕ |
| ਸੰ- | --ਰੁੰਸੰ | ਧੁਨਸੰਰੁੰ | ਗੁੰ-ਰੁੰਗੁੰ | ਰੁੰਸੰ | ਨਸੰ | ਨਸੰਧੁ- | ਪ | ਮੰ-ਮੰਧੁ | ਮੰਗੁਰੁ- | ਗੁ-ਰੁਗੁ | ਰੁਗੁਰੁ- | ਸ-ਨੁਸ | |
| ਲੇS | SSਹੁS | ਮਿSਲਾS | ਇSSS | ਮੈS | ਜਾS | ਚਿSਕS | ਦੀ | SSਜੈS | ਨਾSSS | ਮੁSSS | ਹSSS | ਰਿSSS | |
| X | | | 2 | | | | 0 | | | 3 | | | |

### ਅਲਾਪ, ਤਾਨਾਂ ਤੇ ਤਿਹਾਈਆਂ:-

1) ਸ-ਰੁਸ ਧੁਨੁਸ- ਰੁਗੁਰੁਸ ਸਰੁਗੁ- ਮੰਧੁਮੰਗੁ ਮੰਧੁਨਧੁ ਪ- ਮੰਧੁਮੰਗੁ ਰੁਗੁਰੁਸ
2) ਸ-ਰੁਗੁ ਰੁਸ ਸਰੁਗੁਮੰ ਧੁਪ ਮੰਧੁਨ- ਸੰ-ਨਸੰ ਨਧੁਪ- ਮੰਗੁਰੁ- ਗੁਰੁਸ-
1) ਸਰੁਗੁਗੁਰੁਗੁਰੁਸ ਰੁਗੁਮੰਮੰਗੁਮੰਗੁਰੁ ਗੁਮੰਧੁਧੁਮੰਧੁਮੰਗੁ ਮੰਧੁਨਨਧੁਨਧੁਪ ਧੁਨਸੰਸੰਨਸੰਨਧੁ ਸੰਰੁੰਗੁੰਗੁੰਰੁੰਗੁੰਰੁੰਸੰ ਧੁਨਸੰਸੰਨਸੰਨਧੁ ਮੰਧੁਨਨਧੁਨਧੁਪ ਮੰਧੁਮੰਗੁਰੁਗੁਰੁਸ
2) ਗੁਗੁਰੁਗੁਗੁਗੁਰੁਗੁਗੁ ਰੁਗੁਰੁਸਧੁਧੁਮੰਧੁ ਧੁਮੰਧੁਧੁਮੰਧੁਮੰਗੁ ਰੁਗੁਰੁਸਨਨਧੁਨ ਨਧੁਨਨਧੁਨਧੁਪ ਮੰਧੁਮੰਗੁਰੁਗੁਰੁਸ ਸੰਸੰਨਸੰਸੰਨਸੰਸੰ ਨਸੰਨਧੁਧੁਨਧੁਪ ਮੰਧੁਮੰਗੁਰੁਗੁਰੁਸ
1) 14ਵੀਂ ਮਾਤਰ ਦੇ ਟੁਕੜੇ ਨੂੰ 12ਵੀਂ ਮਾਤਰ ਤੋਂ ਤਿੰਨ ਵਾਰ ਲੈ ਕੇ ਸੱਮ ਤੇ ਆਉਣਾ ਹੈ
2) | ਸਰੁਗੁਰੁ ਸਸਸਰੁ ਗੁਰੁਸਸ ਸਰੁਗੁਰੁ | ਇਸ 4 ਮਾਤਰਾਂ ਦੇ ਟੁਕੜੇ ਨੂੰ 11ਵੀਂ ਮਾਤਰ ਤੋਂ ਚੁੱਕ ਕੇ
| ਜਿਨਕਉ ਪ੍ਰੇਮਜਿਨ ਕਉਪ੍ਰੇਮ ਜਿਨਕਉ | ਸੱਮ ਤੇ ਆਉਣਾ ਹੈ।

### ਟੋਡੀ ਮਹਲਾ ੫ (੭੧੩)

ਸਤਿਗੁਰ ਆਇਓ ਸਰਣਿ ਤੁਹਾਰੀ॥ ਮਿਲੈ ਸੂਖੁ ਨਾਮੁ ਹਰਿ ਸੋਭਾ ਚਿੰਤਾ ਲਾਹਿ ਹਮਾਰੀ॥੧॥ਰਹਾਉ॥ ਅਵਰ ਨ ਸੂਝੈ ਦੂਜੀ ਠਾਹਰ ਹਾਰਿ ਪਰਿਓ ਤਉ ਦੁਆਰੀ॥ ਲੇਖਾ ਛੋਡਿ ਅਲੇਖੈ ਛੂਟਹ ਹਮ ਨਿਰਗੁਨ ਲੇਹੁ ਉਬਾਰੀ॥੧॥ ਸਦ ਬਖਸਿੰਦੁ ਸਦਾ ਮਿਹਰਵਾਨਾ ਸਭਨਾ ਦੇਇ ਅਧਾਰੀ॥ ਨਾਨਕ ਦਾਸ ਸੰਤ ਪਾਛੈ ਪਰਿਓ ਰਾਖਿ ਲੇਹੁ ਇਹ ਬਾਰੀ॥੨॥੪॥੯॥

ਪਦ ਅਰਥ:-ਲਾਹਿ-ਦੂਰ ਕਰ। ਠਾਹਰ-ਆਸਰਾ। ਦੁਆਰੀ- ਦਰ ਤੇ। ਅਲੇਖੈ-ਬਿਨਾਂ ਲੇਖਾ ਕਰਨ ਦੇ। ਉਬਾਰੀ-ਬਚਾ ਲੈ। ਅਧਾਰੀ-ਆਸਰਾ। ਇਹ ਬਾਰੀ- ਇਸ ਵਾਰੀ, ਇਸ ਜਨਮ ਵਿੱਚ।

## ਰਾਗੁ ਟੋਡੀ ਤਾਲ ਧਮਾਰ ਮਾਤਰਾਂ-14 ਵਿਲੰਭਿਤ ਲੈਅ

### ਅਸਥਾਈ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| | | | | | | | ਰੁਗੁ | ਰੁ | ਸ | ਧੁ | ਨੁ | ਸ | ਰੁ |
| | | | | | | | ਸਤਿ | ਗੁ | ਰ | ਆ | ਇ | ਓ | S |
| ਗੁ | ਰੁ | ਗੁ | ਮੰ | ਰੁ | ਗੁਰੁ | ਸ | ਸ | ਰੁ | ਗੁ | ਮੰ | ਧੁਨ | ਧੁ | ਪ |
| ਸ | ਰ | ਣਿ | ਤੁ | ਹਾ | ਰੀS | S | ਮਿ | ਲੈ | S | ਸੂ | SS | ਖੁ | S |

## ਸੂਹੀ ਮਹਲਾ ੫ (੭੪੨)

ਦਰਸਨੁ ਦੇਖਿ ਜੀਵਾ ਗੁਰ ਤੇਰਾ॥ ਪੂਰਨ ਕਰਮੁ ਹੋਇ ਪ੍ਰਭ ਮੇਰਾ॥੧॥ ਇਹ ਬੇਨੰਤੀ ਸੁਣਿ ਪ੍ਰਭ ਮੇਰੇ॥ ਦੇਹਿ ਨਾਮੁ ਕਰਿ ਅਪਣੇ ਚੇਰੇ॥੧॥ਰਹਾਉ॥ ਅਪਣੀ ਸਰਣਿ ਰਾਖੁ ਪ੍ਰਭ ਦਾਤੇ॥ ਗੁਰ ਪ੍ਰਸਾਦਿ ਕਿਨੈ ਵਿਰਲੈ ਜਾਤੇ॥੨॥ ਸੁਨਹੁ ਬਿਨਉ ਪ੍ਰਭ ਮੇਰੇ ਮੀਤਾ॥ ਚਰਣ ਕਮਲ ਵਸਹਿ ਮੇਰੈ ਚੀਤਾ॥੩॥ ਨਾਨਕੁ ਏਕ ਕਰੈ ਅਰਦਾਸਿ॥ ਵਿਸਰੁ ਨਾਹੀ ਪੂਰਨ ਗੁਣਤਾਸਿ॥੪॥੧੮॥੨੪॥

ਪਦ ਅਰਥ:- ਕਰਮੁ-ਬਖ਼ਸ਼ਸ਼। ਚੇਰੇ-ਸੇਵਕ। ਗੁਰ ਪ੍ਰਸਾਦਿ-ਗੁਰੂ ਦੀ ਕਿਰਪਾ ਨਾਲ। ਜਾਤੇ-ਡੂੰਘੀ ਸਾਂਝ ਪਾਈ ਹੈ। ਬਿਨਉ-ਬੇਨਤੀ। ਵਸਹਿ-ਵੱਸ ਪੈਣਾ। ਗੁਣਤਾਸਿ-ਹੇ ਗੁਣਾਂ ਦੇ ਖ਼ਜ਼ਾਨੇ।

### ਅਸਥਾਈ ਰਾਗੁ ਸੂਹੀ ਪੰਜਾਬੀ ਠੇਕਾ ਮਾਤਰਾਂ-16 ਮੱਧ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|
| | | | | | | | | | | | ਪ | ਪ | ਨ | ਧ | ਨ |
| | | | | | | | | | | | ਇ | ਹ | ਬੇ | ਨੰ | ਤੀ |
| ਸੰ | - | ਨੁ | ਪ | ਮਮ | ਗ | ਰ | ਗ | ਮ | ਪ | - | ਮ | ਪ | ਨੁ | ਧ | ਪ |
| ਸੁ | S | ਣਿ | S | ਪ੍ਰ | ਭ | ਮੇ | S | ਰੇ | S | S | ਦੇ | S | ਹਿ | S | S |
| ਮ | ਗ | ਰ | ਗ | ਮ | ਗ | ਪ | ਮ | ਗ | ਰ | ਸ | | | | | |
| ਨਾ | ਮੁ | ਕ | ਰਿ | ਅ | ਪ | ਣੇ | S | ਚੇ | S | ਰੇ | | | | | |
| × | | | | 2 | | | | 0 | | | | 3 | | | |
| | | | | | | | | ਅੰਤਰਾ | | | ਪ | ਪ | ਨ | ਧ | ਨ |
| | | | | | | | | | | | ਦ | ਰ | ਸ | S | ਨੁ |
| ਸੰ | ਰੰ | ਸੰ | - | ਰੰ | ਗੰ | ਮੰ | ਗੰ | ਰੰ | ਸੰ | ਸੰ | ਧ | ਨ | ਸੰ | ਨੁ | ਧ |
| ਦੇ | S | ਖਿ | S | ਜੀ | ਵਾ | ਗੁ | ਰ | ਤੇ | S | ਰਾ | ਪੂ | S | ਰ | S | ਨ |
| ਪ | ਪ | ਗ | ਮ | ਨੁ | ਧ | ਪਪ | ਗਮ | ਗ | ਰ | ਸ | | | | | |
| ਕ | ਰ | ਮੁ | S | ਹੋ | ਇ | ਪ੍ਰ | ਭS | ਮੇ | S | ਰਾ | | | | | |
| × | | | | 2 | | | | 0 | | | | 3 | | | |

## ਰਾਗੁ ਸੂਹੀ ਮਹਲਾ ੫ ਘਰੁ ੬ ੴ ਸਤਿਗੁਰ ਪ੍ਰਸਾਦਿ (੭੪੬-੪੭)

ਸਤਿਗੁਰ ਪਾਸਿ ਬੇਨੰਤੀਆ ਮਿਲੈ ਨਾਮੁ ਆਧਾਰਾ॥ ਤੁਠਾ ਸਚਾ ਪਾਤਿਸਾਹੁ ਤਾਪੁ ਗਇਆ ਸੰਸਾਰਾ॥੧॥ ਭਗਤਾ ਕੀ ਟੇਕ ਤੂੰ ਸੰਤਾ ਕੀ ਓਟ ਤੂੰ ਸਚਾ ਸਿਰਜਨਹਾਰਾ॥੧॥ਰਹਾਉ॥ ਸਚੁ ਤੇਰੀ ਸਾਮਗਰੀ ਸਚੁ ਤੇਰਾ ਦਰਬਾਰਾ॥ ਸਚੁ ਤੇਰੇ ਖਾਜੀਨਿਆ ਸਚੁ ਤੇਰਾ ਪਾਸਾਰਾ॥੨॥ ਤੇਰਾ ਰੂਪੁ ਅਗੰਮੁ ਹੈ ਅਨੂਪੁ ਤੇਰਾ ਦਰਸਾਰਾ॥ ਹਉ ਕੁਰਬਾਣੀ ਤੇਰਿਆ ਸੇਵਕਾ ਜਿਨ੍ ਹਰਿ ਨਾਮੁ ਪਿਆਰਾ॥੩॥ ਸਭੇ ਇਛਾ ਪੂਰੀਆ ਜਾ ਪਾਇਆ ਅਗਮ ਅਪਾਰਾ॥ ਗੁਰੁ ਨਾਨਕੁ ਮਿਲਿਆ ਪਾਰਬ੍ਰਹਮੁ ਤੇਰਿਆ ਚਰਣਾ ਕਉ ਬਲਿਹਾਰਾ॥੪॥੧॥੪੭॥

ਪਦ ਅਰਥ:- ਆਧਾਰਾ-ਆਸਰਾ। ਤੁਠਾ-ਪ੍ਰਸੰਨ ਹੋਇਆ। ਤਾਪੁ-ਸੰਸਾਰ ਵਾਲਾ ਤਾਪ, ਮਾਇਆ ਦੇ ਮੋਹ ਦਾ ਤਾਪ। ਟੇਕ- ਸਹਾਰਾ। ਓਟ-ਆਸਰਾ। ਖਾਜੀਨਿਆ-ਖ਼ਜ਼ਾਨੇ। ਅਗੰਮੁ-ਅਪਹੁੰਚ। ਅਨੂਪੁ-ਬੇ-ਮਿਸਾਲ, ਅਦੁੱਤੀ। ਦਰਸਾਰਾ-ਦਰਸ਼ਨ। ਅਪਾਰਾ-ਬੇਅੰਤ।

### ਅਸਥਾਈ ਰਾਗੁ ਸੂਹੀ ਤਾਲ ਦੀਪਚੰਦੀ ਮਾਤਰਾਂ-14 ਮੱਧ ਲੈਅ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|
| ਪਪ | ਗ | ਮ | ਪ | ਨੁ | ਧ | ਪ | ਮ | ਰ | ਗ | ਮ | ਗ | ਰ | ਸ |
| ਭਗ | ਤਾ | ਕੀ | ਟੇ | ਕ | ਤੂੰ | S | ਸੰ | ਤਾ | ਕੀ | ਓ | ਟ | ਤੂੰ | S |
| ਧ | ਨ | ਸੰ | ਨੁ | ਧ | ਪ | ਪ | ਮ | ਪ | ਮ | ਗ | - | ਰ | ਸ |
| ਸ | ਚਾ | S | ਸਿ | ਰ | ਜ | ਨ | ਹਾ | S | S | ਰਾ | S | S | S |
| × | | | 2 | | | | 0 | | | 3 | | | |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਪਪ | ਪ | ਪ | ਨ | ਧ | ਨ | - | ਸੰ | ਸੰ | ਸੰ | ਸੰ | ਰੰ | ਨ | ਸੰ |
| ਸੱਤਿ | ਗੁ | ਰ | ਪਾ | ऽ | ਸਿ | ऽ | ਬੇ | ਨੰ | ਤੀ | ਆ | ऽ | ऽ | ऽ |
| ਸੰ | ਸੰ | - | ਸੰ | ਰੰ | ਸੰ | - | ਧ | ਨ | ਸੰ | ਨੁ | - | ਪ | - |
| ਮਿ | ਲੈ | ऽ | ਨਾ | ऽ | ਮੁ | ऽ | ਆ | ਧਾ | ऽ | ਰਾ | ऽ | ऽ | ऽ |
| ਰੰ | ਗੰ | ਮੰ | ਗੰ | ਰੰ | ਸੰ | - | ਸੰ | ਨ | ਸੰ | ਨੁ | ਧ | ਪ | - |
| ਤੁ | ਠਾ | ऽ | ਸ | ऽ | ਚਾ | ऽ | ਪਾ | ऽ | ਤਿ | ਸਾ | ऽ | ਹੁ | ऽ |
| ਸੰ | ਨੁ | ਧ | ਪਪ | - | ਮ | ਗ | ਰ | ਗ | ਮ | ਗ | ਰ | ਸ | - |
| ਤਾ | ऽ | ਪੁ | ਗਾਇ | ऽ | ਆ | ऽ | ਸੰ | ਸਾ | ऽ | ਰਾ | ऽ | ऽ | ऽ |
| × | | | 2 | | | | 0 | | | 3 | | | |

### ਰਾਗੁ ਸੂਹੀ ਛੰਤ ਮਹਲਾ ੫ ਘਰੁ ੩ ੧ੴ ਸਤਿਗੁਰ ਪ੍ਰਸਾਦਿ॥ (੭੭੯)

ਤੂ ਠਾਕੁਰੋ ਬੈਰਾਗਰੋ ਮੈ ਜੇਹੀ ਘਣ ਚੇਰੀ ਰਾਮ॥ ਤੂੰ ਸਾਗਰੋ ਰਤਨਾਗਰੋ ਹਉ ਸਾਰ ਨ ਜਾਣਾ ਤੇਰੀ ਰਾਮ॥ ਸਾਰ ਨ ਜਾਣਾ ਤੂ ਵਡ ਦਾਣਾ ਕਰਿ ਮਿਹਰੰਮਤਿ ਸਾਂਈ। ਕਿਰਪਾ ਕੀਜੈ ਸਾ ਮਤਿ ਦੀਜੈ ਆਠ ਪਹਰ ਤੁਧੁ ਧਿਆਈ। ਗਰਬੁ ਨ ਕੀਜੈ ਰੇਣ ਹੋਵੀਜੈ ਤਾ ਗਤਿ ਜੀਅਰੇ ਤੇਰੀ। ਸਭ ਊਪਰਿ ਨਾਨਕ ਕਾ ਠਾਕੁਰੁ ਮੈ ਜੇਹੀ ਘਣ ਚੇਰੀ ਰਾਮ॥੧॥

ਪਦ ਅਰਥ:- ਠਾਕੁਰੋ-ਠਾਕੁਰੁ, ਮਾਲਕ। ਬੈਰਾਗਰੋ-ਵਾਸ਼ਨਾ-ਰਹਿਤ। ਘਣ-ਅਨੇਕਾਂ। ਚੇਰੀ-ਦਾਸੀਆਂ। ਰਤਨਾਗਰੋ-ਰਤਨਾਕਰੁ, ਰਤਨਾਂ ਦੀ ਖਾਣ। ਸਾਰ-ਕਦਰ। ਦਾਣਾ-ਸਿਆਣਾ। ਮਿਹਰੰਮਤਿ-ਮਿਹਰ। ਸਾ-ਅਜਿਹੀ। ਦੀਜੈ-ਦੇਹ। ਗਰਬੁ-ਅਹੰਕਾਰ। ਰੇਣ-ਚਰਨ-ਧੂੜ। ਗਤਿ-ਉੱਚੀ ਆਤਮਕ ਅਵਸਥਾ। ਜੀਅਰੇ-ਹੇ ਜੀਵ।

### ਰਾਗੁ ਸੂਹੀ ਤਾਲ ਰੂਪਕ ਮਾਤਰਾਂ-7 ਮੱਧ ਲੈਅ

| ਅਸਥਾਈ | | | | | | | ਅੰਤਰਾ | | | | | | |
|---|---|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | 1 | 2 | 3 | 4 | 5 | 6 | 7 |
| ਰ | ਗ | ਮ | ਪ | - | ਮ | ਪ | ਪ | - | - | ਨ | ਧ | ਨ | - |
| ਤੂ | ਠਾ | ਕੁ | ਰੋ | ऽ | ऽ | ऽ | ਤੂੰ | ऽ | ऽ | ਸਾ | ਗ | ਰੋ | ऽ |
| ਨੁ | ਧ | ਪ | ਮ | ਗ | ਰ | ਸ | ਸੰਸੰ | ਸੰ | ਰੰ | ਨ | - | ਸੰ | - |
| ਬੈ | ਰਾ | ਗ | ਰੋ | ऽ | ऽ | ऽ | ਰਤ | ਨਾ | ਗ | ਰੋ | ऽ | ऽ | ऽ |
| ਨ਼ | ਧ਼ | ਨ਼ | ਸ | ਰ | ਗ | ਮ | ਗੰਗੰ | ਰੰ | ਸੰ | ਨੁ | ਧ | ਪ | ਪ |
| ਮੈ | ऽ | ऽ | ਜੇ | ऽ | ਹੀ | ऽ | ਹਉ | ਸਾ | ਰ | ਨ | ऽ | ਜਾ | ਣਾ |
| ਪਪ | ਮ | ਗ | ਰ | ਗ | ਰ | ਸ | ਮ | ਗ | ਰ | ਗ | - | ਮਗ | ਰਸ |
| ਘਣ | ਚੇ | ਰੀ | ਰਾ | ऽ | ਮ | ऽ | ਤੇ | ऽ | ਰੀ | ਰਾ | ऽ | ਮऽ | ऽऽ |
| × | | | 2 | | 3 | | × | | | 2 | | 3 | |

### (ਤ੍ਵ ਪ੍ਰਸਾਦਿ ਕਬਿੱਤ) ਅਕਾਲ ਉਸਤਤ ਪਾ: ੧੦

ਸੋਧ ਹਾਰੇ ਦੇਵਤਾ ਬਿਰੋਧ ਹਾਰੇ ਦਾਨੋ ਬਡੇ ਬੋਧ ਹਾਰੇ ਬੋਧਕ ਪ੍ਰਬੋਧ ਹਾਰੇ ਜਾਪਸੀ। ਘਸ ਹਾਰੇ ਚੰਦਨ ਲਗਾਇ ਹਾਰੇ ਚੋਆ ਚਾਰੁ ਪੂਜ ਹਾਰੇ ਪਾਹਨ ਚਢਾਇ ਹਾਰੇ ਲਾਪਸੀ॥ ਗਾਹ ਹਾਰੇ ਗੋਰਨ ਮਨਾਇ ਹਾਰੇ ਮੜ੍ਹੀ ਮੱਟ ਲੀਪ ਹਾਰੇ ਭੀਤਨ ਲਗਾਇ ਹਾਰੇ ਛਾਪਸੀ॥ ਗਾਇ ਹਾਰੇ ਗੰਧ੍ਰਬ ਬਜਾਇ ਹਾਰੇ ਕਿੰਨਰ ਸਭ ਪਚ ਹਾਰੇ ਪੰਡਤ ਤਪੰਤ ਹਾਰੇ ਤਾਪਸੀ॥੨੦॥੯੦॥

ਪਦ ਅਰਥ:- ਸੋਧ-ਸ਼ੁੱਧਤਾ, ਪਵਿੱਤਰਤਾ ਜਾਂ ਸੁੱਚਮ ਕਰ ਕਰ ਕੇ। ਬਿਰੋਧ-ਵਿਰੋਧ, ਵੈਰ ਕਰ ਕਰ ਕੇ। ਦਾਨੋ-ਦੈਂਤ। ਬੋਧਕ-ਬੁੱਧੀਵਾਨ। ਪ੍ਰਬੋਧ-ਸਮਝਾ ਸਮਝਾ ਕੇ। ਜਾਪਸੀ-ਜਾਪ ਕਰਨ ਵਾਲੇ। ਘਸ-ਘਸਾ ਘਸਾ ਕੇ। ਚੋਆ ਚਾਰੁ- ਅਗਰ ਬ੍ਰਿਛ ਦੇ ਰਸ ਦਾ ਸੁਗੰਧਤ ਚੰਗਾ ਤੇਲ। ਲਾਪਸੀ-ਪਤਲਾ ਕੜਾਹ। ਗੋਰਨ-ਕਬਰਾਂ। ਮੱਟ-ਮੱਠ। ਭੀਤਨ-ਕੰਧਾਂ। ਛਾਪਸੀ-ਧਾਰਮਿਕ ਚਿੱਤਰ, ਧਾਰਮਿਕ ਛਾਪੇ ਜਾਂ ਚਿੰਨ੍ਹ। ਗੰਧ੍ਰਬ-ਦੇਵਤਿਆਂ ਦੇ ਗਵੱਈਏ ਜਾਂ ਰਾਗੀ। ਕਿੰਨਰ-ਕੁਬੇਰ ਦੀ ਸਭਾ ਦੇ ਨੱਚਣ ਵਾਲੇ ਜਾਂ ਸਾਜ਼ ਵਜਾਉਣ ਵਾਲੇ ਪਚ-ਚਰਚਾ ਕਰ ਕਰ ਕੇ ਖਪਣਾ। ਤਪੰਤ-ਤਪ ਕਰ ਕਰ ਕੇ। ਤਾਪਸੀ-ਤਪੱਸਵੀ॥੨੦॥

## ਰਾਗੁ ਸੂਹੀ ਤਾਲ-ਦਾਦਰਾ ਮਾਤਰਾਂ-6 ਮੱਧ ਲੈਅ

ਅਸਥਾਈ | ਅੰਤਰਾ

| 1 | 2 | 3 | 4 | 5 | 6 | 1 | 2 | 3 | 4 | 5 | 6 |
|---|---|---|---|---|---|---|---|---|---|---|---|
| ਸਸ | ਧ਼ | ਨ਼ | ਸ | ਰਰ | ਗ | ਪਪ | ਪ | ਪ | ਨ | ਧ | ਨ |
| ਗਾਇ | ਹਾ | ਰੇ | ਗੰ | ਧ੍ਰ | ਬ | ਸੋਧ | ਹਾ | ਰੇ | ਦੇ | ਵ | ਤਾ |
| ਮ | ਪਪ | ਮਮ | ਗਗ | ਰ | ਸ | ਸੰ | ਸੰਸੰ | ਸੰਸੰ | ਰੰਰੰ | ਨ | ਸੰ |
| ਬ | ਜਾਇ | ਹਾਰੇ | ਕਿੰਨਰ | ਸ | ਭ | ਬਿ | ਰੋਧ | ਹਾਰੇ | ਦਾਨੋ | ਬ | ਡੇ |
| ਨ਼ਨ਼ | ਸੰ | ਸੰ | ਨੁ | ਧ | ਪ | ਗੰਗੰ | ਰੰ | ਸੰ | ਨੁ | ਧ | ਪ |
| ਪਚ | ਹਾ | ਰੇ | ਪੰ | ਡ | ਤ | ਬੋਧ | ਹਾ | ਰੇ | ਬੋ | ਧ | ਕ |
| ਮਗ | ਮਮ | ਪਪ | ਗਮ | ਗਰ | ਸ | ਮਮ | ਪਪ | ਮਮ | ਮਗ | ਰਗ | ਰਸ |
| ਤS | ਪੰਤ | ਹਾਰੇ | ਤਾS | ਪS | ਸੀ | ਪ੍ਰ | ਬੋਧ | ਹਾਰੇ | ਜਾS | ਪS | ਸੀS |
| × | | | 0 | | | × | | | 0 | | |

## ਵਾਰ ੫ ਪਉੜੀ ੧੩ ਵਾਰਾਂ ਭਾਈ ਗੁਰਦਾਸ ਜੀ

ਸਤਿਗੁਰ ਸਚਾ ਪਾਤਿਸਾਹੁ ਗੁਰਮੁਖਿ ਗਾਡੀ ਰਾਹੁ ਚਲਾਇਆ।। ਪੰਜਿ ਦੂਤਿ ਕਰਿ ਭੂਤ ਵਸਿ ਦੁਰਮਤਿ ਦੂਜਾ ਭਾਉ ਮਿਟਾਇਆ।। ਸਬਦ ਸੁਰਤਿ ਲਿਵਿ ਚਲਣਾ ਜਮੁ ਜਾਗਾਤੀ ਨੇੜਿ ਨ ਆਇਆ।। ਬੇਮੁਖਿ ਬਾਰਹ ਵਾਟ ਕਰਿ ਸਾਧਸੰਗਤਿ ਸਚੁ ਖੰਡੁ ਵਸਾਇਆ।। ਭਾਉ ਭਗਤਿ ਭਉ ਮੰਤ੍ਰ ਦੇ ਨਾਮੁ ਦਾਨੁ ਇਸਨਾਨੁ ਦ੍ਰਿੜਾਇਆ।। ਜਿਉ ਜਲ ਅੰਦਰਿ ਕਮਲ ਹੈ ਮਾਇਆ ਵਿਚਿ ਉਦਾਸੁ ਰਹਾਇਆ।।। ਆਪੁ ਗਵਾਇ ਨ ਆਪੁ ਗਣਾਇਆ।।੧੩।।

ਪਦ ਅਰਥ:- ਜਾਗਾਤੀ-ਮਸੂਲੀਆ। ਬਾਰਹ ਵਾਟ-ਜੋਗੀਆਂ ਦੇ ਬਾਰਾਂ ਪੰਥ। ਭਾਉ-ਪ੍ਰੇਮ। ਭਉ-ਡਰ।

## ਰਾਗੁ ਸੂਹੀ ਤਾਲ ਕਹਿਰਵਾ ਮਾਤਰਾਂ-8 ਮੱਧ ਲੈਅ

ਅਸਥਾਈ | ਅੰਤਰਾ

| 1 | 2 | 3 | 4 | 5 | 6 | 7 | 8 | 1 | 2 | 3 | 4 | 5 | 6 | 7 | 8 |
|---|---|---|---|---|---|---|---|---|---|---|---|---|---|---|---|
| ਪਪ | ਨਧ | ਨਸੰ | ਧਨ | ਸੰਨੁ | ਧਪ | ਮਗ | ਮਪ | ਪ | ਧਨ | ਸੰਰੰ | ਸੰਸੰ | ਗੰਰੰ | ਸੰਨ | ਧਨ | ਸੰ |
| ਸਤਿ | ਗੁਰ | ਸS | ਚਾS | ਪਾS | ਤਿS | ਸਾS | ਹੁS | ਪੰ | ਜਿS | ਦੂਤਿ | ਕਰਿ | ਭੂS | ਤS | ਵS | ਸਿ |
| ਪਨੁ | ਧਪ | ਮਗ | ਮਪ | ਰਗ | ਮਪ | ਮਗ | ਰਸ | ਧਨ | ਸੰਸੰ | ਨੁਧ | ਪ | ਮਪ | ਮਗ | ਰਸ | ਨ਼ਸ |
| ਗੁਰ | ਮੁਖਿ | ਗਾS | ਡੀS | ਰਾS | ਹੁਚ | ਲਾਇ | ਆS | ਦੂਰ | ਮਤਿ | ਦੂS | ਜਾ | ਭਾS | ਉਮਿ | ਟਾਇ | ਆS |
| × | | | | 0 | | | | × | | | | 0 | | | |

## ਸੂਹੀ ਮਹਲਾ ੪ (੭੭੩-੭੪)

ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿ ਰਾਮ ਜੀਉ।। ਬਾਣੀ ਬ੍ਰਹਮਾ ਵੇਦੁ ਧਰਮੁ ਦ੍ਰਿੜਹੁ ਪਾਪ ਤਜਾਇਆ ਬਲਿ ਰਾਮ ਜੀਉ।। ਧਰਮੁ ਦ੍ਰਿੜਹੁ ਹਰਿ ਨਾਮੁ ਧਿਆਵਹੁ ਸਿਮ੍ਰਿਤਿ ਨਾਮੁ ਦ੍ਰਿੜਾਇਆ।। ਸਤਿਗੁਰੁ ਗੁਰੁ ਪੂਰਾ ਆਰਾਧਹੁ ਸਭਿ ਕਿਲਵਿਖ ਪਾਪ ਗਵਾਇਆ।। ਸਹਜ ਅਨੰਦੁ ਹੋਆ ਵਡਭਾਗੀ ਮਨਿ ਹਰਿ ਹਰਿ ਮੀਠਾ ਲਾਇਆ।। ਜਨੁ ਕਹੈ ਨਾਨਕੁ ਲਾਵ ਪਹਿਲੀ ਆਰੰਭੁ ਕਾਜੁ ਰਚਾਇਆ।।੧।।

ਪਦ ਅਰਥ:- ਪਰਵਿਰਤੀ ਕਰਮ- ਪਰਮਾਤਮਾਂ ਦਾ ਨਾਮ ਜੱਪਣ ਦੇ ਆਹਰ ਵਿੱਚ ਰੁੱਝਣ ਦਾ ਕੰਮ। ਦ੍ਰਿੜਾਇਆ-(ਗੁਰੂ ਨੇ) ਨਿਸ਼ਚੇ ਕਰਾਇਆ ਹੈ। ਦ੍ਰਿੜਹੁ-ਹਿਰਦੇ ਵਿੱਚ ਪੱਕਾ ਕਰੋ। ਸਿਮ੍ਰਿਤਿ ਨਾਮੁ ਦ੍ਰਿੜਾਇਆ-ਗੁਰੂ ਨੇ ਜੋ ਹਰਿ ਨਾਮ ਸਿਮਰਨ ਦੀ ਤਾਕੀਦ ਕੀਤੀ ਹੈ ਇਹੀ ਸਿੱਖ ਵਾਸਤੇ ਸਿਮ੍ਰਿਤਿ (ਦਾ ਉਪਦੇਸ਼) ਹੈ। ਕਿਲਵਿਖ-ਪਾਪ। ਸਹਜ ਅਨੰਦੁ- ਆਤਮਕ ਅਡੋਲਤਾ ਦਾ ਸੁੱਖ। ਕਾਜੁ-ਵਿਆਹ।

## ਰਾਗੁ ਸੂਹੀ ਲਾਵਾਂ (ਪਹਿਲੀ) ਤਾਲ ਰੂਪਕ ਮਾਤਰਾਂ -7 ਮੱਧ ਲੈਅ

| 1 | 2 | 3 | 4 | 5 | 6 | 7 |
|---|---|---|---|---|---|---|
| ਸਸ | ਰਰ | ਗਗ | ਮ | ਪ | ਧ | ਪ |
| ਹਰਿ | ਪਹਿ | ਲੜੀ | ਲਾ | s | ਵ | s |
| ਗਗ | ਮ | ਗ | ਰ | ਗ | ਮ | ਪ |
| ਦ੍ਰਿ | ੜਾ | ਇ | ਆ | s | ਬ | ਲਿ |
| ਸਂ | - | ਨ | ਸਂਸਂ | ਸਂ | ਨੁ | ਧ |
| ਬਾ | s | ਣੀ | ਬ੍ਰਹ | ਮਾ | ਵੇ | ਦੁ |
| ਰ | ਗਮ | ਪ | ਧਧ | ਧ | ਨੁ | ਨੁ |
| ਪਾ | ਪs | ਤ | ਜਾਇ | ਆ | ਬ | ਲਿ |
| ਪਪ | ਨ | ਨਨ | ਨਨ | ਧ | ਨ | ਨ |
| ਧਰ | ਮੁ | ਦ੍ਰਿ | ੜਹੁ | s | ਹ | ਰਿ |
| ਨੁ | ਨੁਨੁ | ਧ | ਪ | - | ਮ | ਗ |
| ਸਿ | ਮ੍ਰਿ | ਤਿ | ਨਾ | s | ਮੁ | s |
| ਸਂਸਂ | ਸਂ | ਨ | ਸਂ | ਰਂ | ਨ | ਸਂ |
| ਸਤਿ | ਗੁ | ਰੁ | ਗੁ | s | ਰੁ | s |
| ਰਰ | ਗਗ | ਮਮ | ਪ | ਧ | ਨੁ | - |
| ਸਭਿ | ਕਿਲ | ਵਿਖ | ਪਾ | s | ਪ | s |
| ਪਪ | ਨੁ | ਧ | ਪ | - | ਮ | ਗ |
| ਸਹ | ਜ | ਅ | ਨੰ | s | ਦੁ | s |
| ਗਗ | ਮਮ | ਗਗ | ਰ | ਗ | ਮ | ਪ |
| ਮਨਿ | ਹਰਿ | ਹਰਿ | ਮੀ | s | ਠਾ | s |
| ਸਂਸਂ | ਸਂ | ਰਂ | ਸਂ | ਨ | ਸਂ | ਸਂ |
| ਜਨੁ | ਕ | ਹੈ | ਨਾ | s | ਨ | ਕੁ |
| ਮ | ਗ | ਰ | ਗਮ | ਪ | ਧ | ਨੁ |
| ਆ | ਰੰ | ਭੁ | ਕਾs | s | ਜੁ | s |
| ਰਰ | ਗਗ | ਮਮ | ਪ | ਧ | ਪ | - |
| ਹਰਿ | ਪਹਿ | ਲੜੀ | ਲਾ | s | ਵ | s |
| × | | | 2 | | 3 | |

| 1 | 2 | 3 | 4 | 5 | 6 | 7 |
|---|---|---|---|---|---|---|
| ਪਪ | ਨੁਨੁ | ਧ | ਪ | ਪ | ਮ | - |
| ਪਰ | ਵਿਰ | ਤੀ | ਕ | ਰ | ਮ | s |
| ਧ | ਨੁ | ਨੁ | ਧ | - | - | ਪ |
| ਰਾ | ਮ | ਜੀ | ਉ | s | s | s |
| ਨੁ | ਨੁ | ਧ | ਪਪ | - | ਮਮ | ਗ |
| ਧ | ਰ | ਮੁ | ਦ੍ਰਿ | s | ੜਹੁ | s |
| ਪ | ਧ | ਧ | ਪ | - | - | - |
| ਰਾ | ਮ | ਜੀ | ਉ | s | s | s |
| ਸਂ | ਸਂ | ਰਂ | ਨ | - | ਸਂਸਂ | - |
| ਨਾ | ਮੁ | ਧਿ | ਆ | s | ਵਹੁ | s |
| ਮਮ | ਪ | ਨੁ | ਧ | - | - | ਪ |
| ਦ੍ਰਿ | ੜਾ | ਇ | ਆ | s | s | s |
| ਨੁ | ਧ | ਪ | ਮ | ਪ | ਮਮ | ਗ |
| ਪੂ | ਰਾ | ਆ | ਰਾ | s | ਧਹੁ | s |
| ਪ | ਧ | ਪ | ਮ | ਗ | ਮ | ਪ |
| ਗ | ਵਾ | ਇ | ਆ | s | s | s |
| ਪ | ਨੁ | ਧਧ | ਪ | ਮ | ਗ | ਰ |
| ਹੋ | ਆ | ਵਡ | ਭਾ | s | ਗੀ | s |
| ਧ | ਨੁ | - | ਧ | ਪ | ਧ | - |
| ਲਾ | ਇ | s | ਆ | s | s | s |
| ਨੁ | - | ਧ | ਪ | ਪ | ਮ | ਗ |
| ਲਾ | s | ਵ | ਪ | ਹਿ | ਲੀ | s |
| ਪ | ਧ | ਪ | ਮ | ਗ | ਮ | ਪ |
| ਰ | ਚਾ | ਇ | ਆ | s | s | s |
| × | | | 2 | | 3 | |

# ਤਾਲ ਪਰੀਚੈ

☛ਪਉੜੀ:- ਮਾਤਰਾਂ-4

| ਮਾਤਰਾਂ- | | 1 | 2 | 3 | 4 | 1 | 2 | 3 | 4 |
|---|---|---|---|---|---|---|---|---|---|
| ਬੋਲ | 1-2 | ਗੇ | ਤਿਟ | ਤਾ | ਗੇਤਾ | ਗੇਤਿ | ऽਟ | ਤਾਗੇ | ऽਤਾ |
| ਬੋਲ | 3-4 | ਧਾ | ਗੇਗੇ | ਤਾ | ਗੇਗੇ | ਧਾਗੇ | ऽਗੇ | ਤਾਗੇ | ऽਗੇ |
| ਬੋਲ | 5-6 | ਧਾ | ਗੇਗੇ | ਧਾ | ਤਿਟ | ਧਾਗੇ | ऽਗੇ | ਧਾਤਿ | ऽਟ |
| ਤਾਲ ਚਿੰਨ੍ਹ | | × | | | | × | | | |

ਇਹ ਖੁੱਲ੍ਹੇ ਬੋਲਾਂ ਦਾ ਤਾਲ ਹੈ ਜੋ ਸ਼ਬਦ ਚਉਂਕੀ ਵਿੱਚ ਪਉੜੀ ਨਾਲ ਵਜਾਇਆ ਜਾਂਦਾ ਹੈ।

☛ਤਾਲ ਦਾਦਰਾ:- ਮਾਤਰਾਂ-6, ਵਿਭਾਗ-2, ਹਰ ਇੱਕ ਤਿੰਨ-ਤਿੰਨ ਮਾਤਰਾਂ ਦਾ। ਤਾਲੀ ਪਹਿਲੀ ਤੇ ਖਾਲੀ ਚੌਥੀ ਮਾਤਰ ਤੇ।

| ਮਾਤਰਾਂ | | 1 | 2 | 3 | 4 | 5 | 6 | 1 | 2 | 3 | 4 | 5 | 6 |
|---|---|---|---|---|---|---|---|---|---|---|---|---|---|
| ਬੋਲ | 1-2 | ਧਾ | ਧਿੰ | ਨਾ | ਧਾ | ਤਿੰ | ਨਾ | ਧਾ | ਤਿੰ | ਤਿੰ | ਤਕ | ਧਿੰ | ਧਿੰ |
| ਬੋਲ | 3-4 | ਧਾ | ਤਿੰ | ਤਿੰ | ਤਾਤਾ | ਕੇਤਾ | ਤਾਕੇ | ਧਾ | ਤਿੰ | ਤਿੰ | ਤਕ | ਧਿੰऽऽਕੜ | ਧਿੰਧਿੰ |
| ਬੋਲ | 5-6 | ਧਾਧਾ | ਧਿੰ | ਨਗ | ਤਾਤਾ | ਤਿੰ | ਨਗ | ਧਾਧਾ | ਧਿੰ | ਤਿਰਕਿੜ | ਤਾਤਾ | ਤਿੰ | ਤਿਰਕਿੜ |
| ਬੋਲ | 7-8 | ਧਾਗੇ | ਧਿੰਨਾ | ਗਿਨਾ | ਤਾਕੇ | ਤਿੰਨਾ | ਗਿਨਾ | ਧਾऽਤਿਰ | ਕਿੜਧਿੰऽ | ਨਗ | ਤਾऽਤਿਰ | ਕਿੜਤਿੰऽ | ਨਗ |
| ਤਾਲ ਚਿੰਨ੍ਹ | | × | | | 0 | | | × | | | 0 | | |

ਇਹ ਤਬਲੇ ਦਾ ਤਾਲ ਹੈ। ਸ਼ਬਦ, ਭਜਨ, ਗ਼ਜ਼ਲ, ਗੀਤ, ਲੋਕ ਗੀਤ ਆਦਿ ਨਾਲ ਪ੍ਰਯੋਗ ਹੁੰਦਾ ਹੈ।

☛ਤਾਲ ਕਹਿਰਵਾ:- ਮਾਤਰਾਂ-8, ਵਿਭਾਗ-2, ਹਰ ਇੱਕ ਚਾਰ-ਚਾਰ ਮਾਤਰਾਂ ਦਾ। ਤਾਲੀ ਪਹਿਲੀ ਤੇ ਖਾਲੀ ਪੰਜਵੀਂ ਮਾਤਰ ਤੇ।

| ਮਾਤਰਾਂ- | | 1 | 2 | 3 | 4 | 5 | 6 | 7 | 8 | 1 | 2 | 3 | 4 | 5 | 6 | 7 | 8 |
|---|---|---|---|---|---|---|---|---|---|---|---|---|---|---|---|---|---|
| ਬੋਲ | 1-2 | ਧਾ | ਗੇ | ਨਾ | ਤੀ | ਨ | ਕ | ਧਿੰ | ਨਾ | ਧਾ | ਧਿੰ | ਧਿੰ | ਧਾ | ਧਾ | ਤਿੰ | ਤਿੰ | ਤਾ |
| ਬੋਲ | 3-4 | ਧਾ | ਧਿੰ | ਧਾਧਾ | ਤਿੰ | ਤਾ | ਤਿੰ | ਧਾਧਾ | ਧਿੰ | ਧਾ | ਧਿੰ | ਧਾਗੇ | ਤਿੰ | ਤਾ | ਤਿੰ | ਨਕ | ਧਿੰ |
| ਬੋਲ | 5-6 | ਧਾ | ਤਿਟ | ਤਿੰ | ਤਿੰ | ਤਾ | ਤਿਟ | ਧਿੰ | ਧਿੰ | ਧਾऽਤਿਰ | ਕਿੜਧਿੰऽ | ਨਗੇ | ਧਿੰਨਾ | ਤਾऽਤਿਰ | ਕਿੜਧਿੰऽ | ਨਗੇ | ਤਿੰਨਾ |
| ਤਾਲ ਚਿੰਨ੍ਹ | | × | | | | 0 | | | | × | | | | 0 | | | |

☛ਤਾਲ ਕਹਿਰਵਾ ਚਲੰਤ ਲੈਅ ਮਾਤਰਾਂ-4

| ਮਾਤਰਾਂ- | 1 | 2 | 3 | 4 | 1 | 2 | 3 | 4 | 1 | 2 | 3 | 4 | 1 | 2 | 3 | 4 |
|---|---|---|---|---|---|---|---|---|---|---|---|---|---|---|---|---|
| ਬੋਲ1-4 | ਧਾਗੇ | ਤਿੰਨਾ | ਧਿੰਨਾ | ਗਿਨਾ | ਤਿੰਨਾ | ਨਕ | ਧਾਗੇ | ਧਿੰਨਾ | ਧਿੰਨਾ | ਨਗ | ਤਿੰਨਾ | ਨਕ | ਧਾਗੇ | ਤਿੰਨਾ | ਨਕ | ਧਿੰਨਾ |
| ਤਾਲਚਿੰਨ੍ਹ | × | | | | × | | | | × | | | | × | | | |

ਇਹ ਤਬਲੇ ਦਾ ਤਾਲ ਹੈ। ਸ਼ਬਦ, ਭਜਨ, ਗ਼ਜ਼ਲ, ਗੀਤ, ਲੋਕ ਗੀਤ ਆਦਿ ਨਾਲ ਪ੍ਰਯੋਗ ਹੁੰਦਾ ਹੈ।

☛ਤਾਲ ਰੂਪਕ:- ਮਾਤਰਾਂ-7, ਵਿਭਾਗ-3, ਪਹਿਲਾ ਤਿੰਨ ਮਾਤਰਾਂ ਦਾ, ਦੂਜਾ ਤੇ ਤੀਜਾ ਦੋ-ਦੋ ਮਾਤਰਾਂ ਦੇ। ਤਾਲੀ ਪਹਿਲੀ, ਚੌਥੀ ਤੇ ਛੇਵੀਂ ਮਾਤਰ ਤੇ।

| ਮਾਤਰਾਂ- | | 1 | 2 | 3 | 4 | 5 | 6 | 7 | 1 | 2 | 3 | 4 | 5 | 6 | 7 |
|---|---|---|---|---|---|---|---|---|---|---|---|---|---|---|---|
| ਬੋਲ | 1-2 | ਤਿੰ | ਤਿੰ | ਨਾ | ਧਿੰ | ਨਾ | ਧਿੰ | ਨਾ | ਤਿੰ | ਤਿੰ | ਤਕ | ਧਿੰ | ਧਿੰ | ਧਾਗੇ | ਤਿਟਕਿਟ |
| ਤਾਲ ਚਿੰਨ੍ਹ | | × | | | 2 | | 3 | | × | | | 2 | | 3 | |

ਇਹ ਤਬਲੇ ਦਾ ਤਾਲ ਹੈ। ਸ਼ਬਦ, ਭਜਨ, ਗ਼ਜ਼ਲ, ਗੀਤ, ਲੋਕ ਗੀਤ ਆਦਿ ਨਾਲ ਪ੍ਰਯੋਗ ਹੁੰਦਾ ਹੈ।

☛ਝਪ ਤਾਲ:- ਮਾਤਰਾਂ-10, ਵਿਭਾਗ-4, ਪਹਿਲਾ ਤੇ ਤੀਜਾ ਦੋ-ਦੋ ਮਾਤਰਾਂ ਦੇ, ਦੂਜਾ ਤੇ ਚੌਥਾ ਤਿੰਨ-ਤਿੰਨ ਮਾਤਰਾਂ ਦੇ। ਤਾਲੀ ਪਹਿਲੀ, ਤੀਜੀ ਤੇ ਅੱਠਵੀਂ ਮਾਤਰ ਤੇ ਖਾਲੀ ਛੇਵੀਂ ਮਾਤਰ ਤੇ।

| ਮਾਤਰਾਂ- | 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|---|
| ਬੋਲ | ਧਿ | ਨਾ | ਧਿ | ਧਿ | ਨਾ | ਤਿ | ਨਾ | ਧਿ | ਧਿ | ਨਾ |
| ਤਾਲ ਚਿੰਨ੍ਹ | × | | 2 | | | 0 | | 3 | | |

ਇਹ ਤਬਲੇ ਦਾ ਤਾਲ ਹੈ। ਵਿਲੰਭਿਤ ਤੇ ਮੱਧ ਲੈਅ ਵਿਚ ਖਿਆਲ ਅੰਗ ਨਾਲ ਤੇ ਸ਼ਬਦ ਬੰਦਸ਼ਾਂ ਨਾਲ ਵਜਾਇਆ ਜਾਂਦਾ ਹੈ। ਵਾਦਨ ਵਿੱਚ ਵੀ ਗਤਾਂ ਨਾਲ ਪ੍ਰਯੋਗ ਹੁੰਦਾ ਹੈ।

☛ਤੀਨ ਤਾਲ:- ਮਾਤਰਾਂ-16, ਵਿਭਾਗ-4, ਹਰ ਇਕ ਚਾਰ-ਚਾਰ ਮਾਤਰਾਂ ਦਾ। ਤਾਲੀ ਪਹਿਲੀ, ਪੰਜਵੀਂ ਤੇ ਤੇਹਰਵੀਂ ਮਾਤਰ ਤੇ ਖਾਲੀ ਨੌਵੀਂ ਮਾਤਰ ਤੇ।

| ਮਾਤਰਾਂ | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|---|
| ਬੋਲ | ਧਾ | ਧਿੰ | ਧਿੰ | ਧਾ | ਧਾ | ਧਿੰ | ਧਿੰ | ਧਾ | ਧਾ | ਤਿੰ | ਤਿੰ | ਤਾ | ਤਾ | ਧਿੰ | ਧਿੰ | ਧਾ |
| ਤਾਲ ਚਿੰਨ੍ਹ | × | | | | 2 | | | | 0 | | | | 3 | | | |

ਤਬਲੇ ਦਾ ਇਹ ਪ੍ਰਚਲਿਤ ਤਾਲ ਖਿਆਲ ਗਾਇਣ ਵਿੱਚ ਮੱਧ ਵਿਲੰਭਿਤ ਤੇ ਦਰੁਤ ਲੈਅ ਵਿੱਚ, ਸ਼ਬਦ ਬੰਦਸ਼ਾਂ ਤੇ ਵਾਦਨ ਨਾਲ ਪ੍ਰਯੋਗ ਹੁੰਦਾ ਹੈ।

☛ਏਕ ਤਾਲ:- ਮਾਤਰਾਂ-12, ਵਿਭਾਗ-6, ਹਰ ਇੱਕ ਦੋ-ਦੋ ਮਾਤਰਾਂ ਦਾ। ਤਾਲੀ ਪਹਿਲੀ, ਪੰਜਵੀ, ਨੌਵੀਂ ਤੇ ਗਿਆਰਵੀਂ ਮਾਤਰ ਤੇ, ਖਾਲੀ ਤੀਜੀ ਤੇ ਸੱਤਵੀਂ ਮਾਤਰ ਤੇ।

| ਮਾਤਰਾਂ- | 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|---|
| ਬੋਲ | ਧਿੰ | ਧਿੰ | ਧਾਗੇ | ਤਿਟਕਿਟ | ਤੂ | ਨਾ | ਕ | ਤਾ | ਧਾਗੇ | ਤਿਟਕਿਟ | ਧਿੰ | ਨਾ |
| ਤਾਲ ਚਿੰਨ੍ਹ | × | | 0 | | 2 | | 0 | | 3 | | 4 | |

ਤਬਲੇ ਦਾ ਇਹ ਤਾਲ ਖਿਆਲ ਗਾਇਣ ਵਿੱਚ ਵਿਲੰਭਿਤ, ਮੱਧ ਤੇ ਦਰੁਤ ਲੈਅ ਵਿੱਚ ਤੇ ਸ਼ਬਦ ਬੰਦਸ਼ਾਂ ਨਾਲ ਪ੍ਰਯੋਗ ਹੁੰਦਾ ਹੈ। ਸ਼ਿੰਗਾਰ ਰਸ ਪ੍ਰਧਾਨ ਹੈ।

☛ਚਾਰ ਤਾਲ:- ਮਾਤਰਾਂ-12, ਵਿਭਾਗ-6, ਹਰ ਇੱਕ ਦੋ-ਦੋ ਮਾਤਰਾਂ ਦਾ। ਤਾਲੀ ਪਹਿਲੀ, ਪੰਜਵੀ, ਨੌਵੀਂ ਤੇ ਗਿਆਰਵੀਂ ਮਾਤਰ ਤੇ ਖਾਲੀ ਤੀਜੀ ਤੇ ਸੱਤਵੀਂ ਮਾਤਰ ਤੇ।

| ਮਾਤਰਾਂ- | 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|---|
| ਬੋਲ | ਧਾ | ਧਾ | ਦਿੰ | ਤਾ | ਕਿਟ | ਧਾ | ਦਿੰ | ਤਾ | ਤਿਟ | ਕਤ | ਗਦੀ | ਗਨ |
| ਤਾਲ ਚਿੰਨ੍ਹ | × | | 0 | | 2 | | 0 | | 3 | | 4 | |

ਇਹ ਖੁੱਲ੍ਹੇ ਬੋਲਾਂ ਦਾ ਪਖਾਵਜ ਦਾ ਤਾਲ ਹੈ। ਵਿਲੰਭਿਤ ਲੈਅ ਵਿੱਚ ਧਰੁਪਦ ਗਾਇਣ ਨਾਲ ਪ੍ਰਯੋਗ ਹੁੰਦਾ ਹੈ। ਭਗਤੀ ਤੇ ਬੀਰ ਰਸ ਪ੍ਰਧਾਨ ਹੈ।

☛ਤਾਲ ਤੀਵਰਾ:- ਮਾਤਰਾਂ-7, ਵਿਭਾਗ-3, ਪਹਿਲਾ ਤਿੰਨ ਮਾਤਰਾਂ ਦਾ, ਦੂਜਾ ਤੇ ਤੀਜਾ ਦੋ-ਦੋ ਮਾਤਰਾਂ ਦੇ। ਤਾਲੀ ਪਹਿਲੀ ਚੌਥੀ ਤੇ ਛੇਵੀਂ ਮਾਤਰ ਤੇ।

| ਮਾਤਰਾਂ- | 1 | 2 | 3 | 4 | 5 | 6 | 7 |
|---|---|---|---|---|---|---|---|
| ਬੋਲ | ਧਾ | ਦਿੰ | ਤਾ | ਤਿਟ | ਕਤ | ਗਦੀ | ਗਨ |
| ਤਾਲ ਚਿੰਨ੍ਹ | × | | | 2 | | 3 | |

ਇਹ ਖੁੱਲ੍ਹੇ ਬੋਲਾਂ ਵਾਲਾ ਪਖਾਵਜ ਦਾ ਤਾਲ ਹੈ। ਧਰੁਪਦ ਗਾਇਣ ਸ਼ੈਲੀ ਨਾਲ ਪ੍ਰਯੋਗ ਹੁੰਦਾ ਹੈ।

☛ਸੂਲ ਤਾਲ (ਸੂਲ ਫਾਕ):- ਮਾਤਰਾਂ-10, ਵਿਭਾਗ-5, ਹਰ ਇਕ ਦੋ-ਦੋ ਮਾਤਰਾਂ ਦਾ। ਤਾਲੀ ਪਹਿਲੀ, ਪੰਜਵੀਂ ਤੇ ਸੱਤਵੀਂ ਮਾਤਰ ਤੇ ਖਾਲੀ ਤੀਜੀ ਤੇ ਨੌਵੀਂ ਮਾਤਰ ਤੇ।

| ਮਾਤਰਾਂ- | 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|---|
| ਬੋਲ-1 | ਧਾ | ਧਾ | ਦਿੰ | ਤਾ | ਕਿਟ | ਧਾ | ਤਿਟ | ਕਤ | ਗਦੀ | ਗਨ |
| ਬੋਲ-2 | ਧਾ | ਤਿਰਕਿਟ | ਧਿੰ | ਨਾ | ਧਿੰ | ਧਿੰ | ਧਾ | ਧਾ | ਤਿ | ਟਾ |
| ਤਾਲ ਚਿੰਨ੍ਹ | X | | 0 | | 2 | | 3 | | 0 | |

ਪਹਿਲਾ ਠੇਕਾ ਖੁੱਲ੍ਹੇ ਬੋਲਾਂ ਦਾ ਪਖਾਵਜ ਦਾ ਹੈ ਜੋ ਧਰੁਪਦ ਗਾਇਣ ਲਈ ਵਿਲੰਬਿਤ ਲੈਅ ਵਿੱਚ ਪ੍ਰਯੋਗ ਹੁੰਦਾ ਹੈ ਤੇ ਦੂਜਾ ਠੇਕਾ ਤਬਲੇ ਦਾ (ਪੰਜਾਬ ਬਾਜ) ਮੱਧ ਲੈਅ ਵਿੱਚ ਸ਼ਬਦ ਬੰਦਸ਼ਾਂ ਨਾਲ ਵਜਾਇਆ ਜਾਂਦਾ ਹੈ।

☛ਆਡਾ ਚਾਰ ਤਾਲ:- ਮਾਤਰਾਂ-14, ਵਿਭਾਗ-7, ਹਰ ਇੱਕ ਦੋ-ਦੋ ਮਾਤਰਾਂ ਦਾ। ਤਾਲੀ ਪਹਿਲੀ, ਤੀਜੀ, ਸੱਤਵੀਂ ਤੇ ਗਿਆਰਵੀਂ ਮਾਤਰ ਤੇ ਖਾਲੀ ਪੰਜਵੀਂ, ਨੌਵੀਂ ਤੇ ਤੇਹਰਵੀਂ ਮਾਤਰ ਤੇ।

| ਮਾਤਰਾਂ- | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|---|
| ਬੋਲ-1 | ਧਿੰ | ਧਿੰ | ਧਾਗੇ | ਤਿਰਕਿਟ | ਤੂ | ਨਾ | ਕ | ਤਾ | ਧਿੰ | ਧਿੰ | ਨਾ | ਧਿੰ | ਧਿੰ | ਨਾ |
| ਬੋਲ-2 | ਧਿੰ | ਤਿਰਕਿਟ | ਧਿੰ | ਨਾ | ਤੂ | ਨਾ | ਕ | ਤਾ | ਤਿਰਕਿਟ | ਧਿੰ | ਨਾ | ਧਿੰ | ਧਿੰ | ਨਾ |
| ਤਾਲ ਚਿੰਨ੍ਹ | X | | 2 | | 0 | | 3 | | 0 | | 4 | | 0 | |

ਤਬਲੇ ਦਾ ਇਹ ਤਾਲ ਖਿਆਲ ਸ਼ੈਲੀ ਮੱਧ ਤੇ ਦਰੁਤ ਲੈਅ ਵਿੱਚ ਤੇ ਸ਼ਬਦ ਬੰਦਸ਼ਾਂ ਨਾਲ ਵੀ ਵਜਾਇਆ ਜਾਂਦਾ ਹੈ।

☛ਤਾਲ ਫਰੋਦਸਤ:- ਮਾਤਰਾਂ-14, ਵਿਭਾਗ-6, ਪਹਿਲੇ ਚਾਰ ਦੋ-ਦੋ ਮਾਤਰਾਂ ਦੇ ਪੰਜਵਾਂ ਤੇ ਛੇਵਾਂ ਤਿੰਨ-ਤਿੰਨ ਮਾਤਰਾਂ ਦੇ। ਤਾਲੀ ਪਹਿਲੀ, ਪੰਜਵੀਂ, ਸੱਤਵੀਂ, ਨੌਵੀਂ ਤੇ ਬਾਰਵੀਂ ਮਾਤਰ ਤੇ ਖਾਲੀ ਤੀਜੀ ਮਾਤਰ ਤੇ।

| ਮਾਤਰਾਂ- | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|---|
| ਬੋਲ-1 | ਧਿੰ | ਧਿੰ | ਧਾਗੇ | ਤਿਟਕਿਟ | ਤੂ | ਨਾ | ਕ | ਤਾ | ਧਾਗੇ | ਨਧਾ | ਤਿਟਕਿਟ | ਧਾਗੇ | ਨਧਾ | ਤਿਟਕਿਟ |
| ਬੋਲ-2 | ਧਿੰ | ਧਿੰ | ਧਾਗੇ | ਤਿਟਕਿਟ | ਤੂ | ਨਾ | ਕ | ਤਾ | ਧਾਤ੍ਰਿ | ਕਿੜਧਿੰS | ਨਗ | ਧਾਤ੍ਰਿ | ਕਿੜਧਿੰS | ਨਗ |
| ਤਾਲਚਿੰਨ੍ਹ | X | | 0 | | 2 | | 3 | | 4 | | | 5 | | |

ਤਬਲੇ ਦਾ ਇਹ ਤਾਲ ਖਿਆਲ ਸ਼ੈਲੀ ਮੱਧ ਤੇ ਦਰੁਤ ਲੈਅ ਵਿੱਚ ਤੇ ਸ਼ਬਦ ਬੰਦਸ਼ਾਂ ਨਾਲ ਪ੍ਰਯੋਗ ਹੁੰਦਾ ਹੈ।

☛ਤਾਲ ਝੂਮਰਾ:-ਮਾਤਰਾਂ-14, ਵਿਭਾਗ-4, ਪਹਿਲੇ ਤੇ ਤੀਜੇ ਵਿਭਾਗ ਦੀਆਂ ਤਿੰਨ-ਤਿੰਨ ਮਾਤਰਾਂ, ਦੂਜੇ ਤੇ ਚੌਥੇ ਵਿਭਾਗ ਦੀਆਂ ਚਾਰ-ਚਾਰ ਮਾਤਰਾਂ। ਤਾਲੀ ਪਹਿਲੀ, ਚੌਥੀ ਤੇ ਗਿਆਰਵੀਂ ਮਾਤਰ ਤੇ ਖਾਲੀ ਅੱਠਵੀਂ ਮਾਤਰ ਤੇ।

| ਮਾਤਰਾਂ- | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|---|
| ਬੋਲ | ਧਿੰ | Sਧਾ | ਤਿਟਕਿਟ | ਧਿੰ | ਧਿੰ | ਧਾਗੇ | ਤਿਟਕਿਟ | ਤਿੰ | Sਤਾ | ਤਿਟਕਿਟ | ਧਿੰ | ਧਿੰ | ਧਾਗੇ | ਤਿਟਕਿਟ |
| ਤਾਲਚਿੰਨ੍ਹ | X | | | 2 | | | | 0 | | | 3 | | | |

ਤਬਲੇ ਦਾ ਇਹ ਤਾਲ ਵੱਡੇ ਖਿਆਲਾਂ ਤੇ ਮੰਗਲਾਚਰਣ ਲਈ ਵਿਲੰਬਿਤ ਲੈਅ ਵਿਚ ਪ੍ਰਯੋਗ ਹੁੰਦਾ ਹੈ।

☛ਤਾਲ ਧਮਾਰ:- ਮਾਤਰਾਂ-14, ਵਿਭਾਗ-4, ਪਹਿਲਾ ਪੰਜ, ਦੂਜਾ ਦੋ, ਤੀਜਾ ਤਿੰਨ ਤੇ ਚੌਥਾ ਚਾਰ ਮਾਤਰਾਂ ਦਾ। ਤਾਲੀ ਪਹਿਲੀ, ਛੇਵੀਂ ਤੇ ਗਿਆਰਵੀਂ ਮਾਤਰ ਤੇ ਖਾਲੀ ਅੱਠਵੀਂ ਮਾਤਰ ਤੇ।

| ਮਾਤਰਾਂ- | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|---|
| ਬੋਲ-1 | ਕ | ਧਿ | ਟ | ਧਿ | ਟ | ਧਾ | S | ਗਾ | ਤਿ | ਟ | ਤਿ | ਟ | ਤਾ | S |
| ਬੋਲ-2 | ਤਾ | ਧਿੰ | Sਕੜ਼ | ਧਿੰ | ਧਿੰ | ਧਾਗੇ | ਤਿਟਕਿਟ | ਧਾਗੇ | ਤਿੰ | Sਕੜ਼ | ਤਿੰ | ਤਿਟਕਿਟ | ਤਾ | ਤਿਟਕਿਟ |
| ਤਾਲ ਚਿੰਨ੍ਹ | × | | | | | 2 | | 0 | | | 3 | | | |

ਪਹਿਲਾ ਠੇਕਾ ਪਖਾਵਜ ਦਾ ਧਰੁਪਦ-ਧਮਾਰ ਸ਼ੈਲੀ ਲਈ ਤੇ ਦੂਜਾ ਠੇਕਾ ਤਬਲੇ ਦਾ (ਪੰਜਾਬ ਬਾਜ) ਸ਼ਬਦ ਬੰਦਸ਼ਾਂ ਲਈ ਵਿਲੰਭਿਤ ਲੈਅ ਵਿੱਚ ਪ੍ਰਯੋਗ ਹੁੰਦਾ ਹੈ।

☛ਤਾਲ ਤਿਲਵਾੜਾ:- ਮਾਤਰਾਂ-16, ਵਿਭਾਗ-4, ਹਰ ਇੱਕ ਚਾਰ-ਚਾਰ ਮਾਤਰਾਂ ਦਾ। ਤਾਲੀ ਪਹਿਲੀ, ਪੰਜਵੀ ਤੇ ਤੇਹਰਵੀਂ ਮਾਤਰ ਤੇ ਖਾਲੀ ਨੌਵੀਂ ਮਾਤਰ ਤੇ।

| ਮਾਤਰਾਂ- | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|---|
| ਬੋਲ | ਧਾ | ਤਿਟਕਿਟ | ਧਿੰ | ਧਿੰ | ਧਾ | ਧਾ | ਤਿੰ | ਤਿੰ | ਤਾ | ਤਿਟਕਿਟ | ਧਿੰ | ਧਿੰ | ਧਾ | ਧਾ | ਧਿੰ | ਧਿੰ |
| ਤਾਲ ਚਿੰਨ੍ਹ | × | | | | 2 | | | | 0 | | | | 3 | | | |

ਤਬਲੇ ਦਾ ਇਹ ਤਾਲ ਵਡੇ ਖਿਆਲਾਂ ਤੇ ਕੀਰਤਨ ਵਿੱਚ ਮੰਗਲਾਚਰਣ ਨਾਲ ਵਿਲੰਭਿਤ ਲੈਅ ਵਿੱਚ ਵਜਾਇਆ ਜਾਂਦਾ ਹੈ।

☛ਤਾਲ ਪੰਜਾਬੀ ਠੇਕਾ/ਛੋਟਾ ਤੀਨ ਤਾਲ:- ਮਾਤਰਾਂ-16, ਵਿਭਾਗ-4, ਹਰ ਇਕ ਚਾਰ-ਚਾਰ ਮਾਤਰਾਂ ਦਾ। ਤਾਲੀ ਪਹਿਲੀ, ਪੰਜਵੀਂ ਤੇ ਤੇਹਰਵੀਂ ਮਾਤਰ ਤੇ ਖਾਲੀ ਨੌਵੀਂ ਮਾਤਰ ਤੇ।

| ਮਾਤਰਾਂ- | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|---|
| ਬੋਲ | ਧਾ | Sਧਿੰ | S | ਧਾ | ਧਾ | Sਧਿੰ | S | ਤਾ | ਤਾ | Sਤਿੰ | S | ਧਾ | ਧਾ | Sਧਿੰ | S | ਧਾ |
| ਤਾਲ ਚਿੰਨ੍ਹ | × | | | | 2 | | | | 0 | | | | 3 | | | |

ਤਬਲੇ ਦਾ ਇਹ ਤਾਲ ਛੋਟੇ ਖਿਆਲ, ਭਜਨ ਤੇ ਸ਼ਬਦ ਬੰਦਸ਼ਾਂ ਲਈ ਮੱਧ ਲੈਅ ਵਿੱਚ ਪ੍ਰਯੋਗ ਹੁੰਦਾ ਹੈ।

☛ਤਾਲ ਦੀਪਚੰਦੀ:- ਮਾਤਰਾਂ-14, ਵਿਭਾਗ-4, ਪਹਿਲੇ ਤੇ ਤੀਜੇ ਵਿਭਾਗ ਦੀਆਂ ਤਿੰਨ-ਤਿੰਨ ਮਾਤਰਾਂ, ਦੂਜੇ ਤੇ ਚੌਥੇ ਵਿਭਾਗ ਦੀਆਂ ਚਾਰ-ਚਾਰ ਮਾਤਰਾਂ। ਤਾਲੀ ਪਹਿਲੀ, ਚੌਥੀ ਤੇ ਗਿਆਰਵੀਂ ਮਾਤਰ ਤੇ ਖਾਲੀ ਅੱਠਵੀਂ ਮਾਤਰ ਤੇ।

| ਮਾਤਰਾਂ- | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|---|
| ਬੋਲ | ਧਾ | ਧਿੰ | S | ਧਾ | ਗੇ | ਤਿੰ | S | ਤਾ | ਤਿੰ | S | ਧਾ | ਗੇ | ਧਿੰ | S |
| ਤਾਲਚਿੰਨ੍ਹ | × | | | 2 | | | | 0 | | | 3 | | | |

ਤਬਲੇ ਦਾ ਇਹ ਤਾਲ ਠੁਮਰੀ ਗਾਇਣ ਤੇ ਸ਼ਬਦ ਬੰਦਸ਼ਾਂ ਨਾਲ ਪ੍ਰਯੋਗ ਹੁੰਦਾ ਹੈ।

☛ਜਤ ਤਾਲ:- ਮਾਤਰਾਂ-16, ਵਿਭਾਗ-4, ਹਰ ਇਕ ਚਾਰ-ਚਾਰ ਮਾਤਰਾਂ ਦਾ। ਤਾਲੀ ਪਹਿਲੀ, ਪੰਜਵੀਂ ਤੇ ਤੇਹਰਵੀਂ ਮਾਤਰ ਤੇ ਖਾਲੀ ਨੌਵੀਂ ਮਾਤਰ ਤੇ।

| ਮਾਤਰਾਂ- | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|---|
| ਬੋਲ | ਧਾ | S | ਧਿੰ | S | ਧਾ | ਧਾ | ਤਿੰ | S | ਤਾ | S | ਤਿੰ | S | ਧਾ | ਧਾ | ਧਿੰ | S |
| ਤਾਲ ਚਿੰਨ੍ਹ | × | | | | 2 | | | | 0 | | | | 3 | | | |

ਤਬਲੇ ਦਾ ਇਹ ਤਾਲ ਵਿਲੰਭਿਤ ਲੈਅ ਵਿੱਚ ਵਡੇ ਖਿਆਲਾਂ ਵਿੱਚ ਤੇ ਸ਼ਬਦ ਚਉਂਕੀ ਵਿੱਚ ਮੰਗਲਾਚਰਣ ਨਾਲ ਪ੍ਰਯੋਗ ਹੁੰਦਾ ਹੈ।

☛ਝਪ ਤਾਲ ਵਿੱਚ ਇਕਗੁਨ ਦੁਗੁਨ ਤਿਗੁਨ ਤੇ ਚੌਗੁਨ ਲੈਅਕਾਰੀ।

| ਮਾਤਰਾਂ- | 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|---|
| ਇਕਗੁਨ | ਧਿੰ | ਨਾ | ਧਿੰ | ਧਿੰ | ਨਾ | ਤਿੰ | ਨਾ | ਧਿੰ | ਧਿੰ | ਨਾ |
| ਦੁਗੁਨ | ਧਿੰਨਾ | ਧਿੰਧਿੰ | ਨਾਤਿੰ | ਨਾਧਿੰ | ਧਿੰਨਾ | ਧਿੰਨਾ | ਧਿੰਧਿੰ | ਨਾਤਿੰ | ਨਾਧਿੰ | ਧਿੰਨਾ |
| ਇਕ ਆਵਰਤ | ਧਿੰ | ਨਾ | ਧਿੰ | ਧਿੰ | ਨਾ | ਧਿੰਨਾ | ਧਿੰਧਿੰ | ਨਾਤਿੰ | ਨਾਧਿੰ | ਧਿੰਨਾ |
| ਤਿਗੁਨ | ਧਿੰਨਾਧਿੰ | ਧਿੰਨਾਤਿੰ | ਨਾਧਿੰਧਿੰ | ਨਾਧਿੰਨਾ | ਧਿੰਧਿੰਨਾ | ਤਿੰਨਾਧਿੰ | ਧਿੰਨਾਧਿੰ | ਨਾਧਿੰਧਿੰ | ਨਾਤਿੰਨਾ | ਧਿੰਧਿੰਨਾ |
| ਇਕ ਆਵਰਤ | ਧਿੰ | ਨਾ | ਧਿੰ | ਧਿੰ | ਨਾ | ਤਿੰ | SSਧਿੰ | ਨਾਧਿੰਧਿੰ | ਨਾਤਿੰਨਾ | ਧਿੰਧਿੰਨਾ |
| ਚੌਗੁਨ | ਧਿੰਨਾਧਿੰਧਿੰ | ਨਾਤਿੰਨਾਧਿੰ | ਧਿੰਨਾਧਿੰਨਾ | ਧਿੰਧਿੰਨਾਤਿੰ | ਨਾਧਿੰਧਿੰਨਾ | ਧਿੰਨਾਧਿੰਧਿੰ | ਨਾਤਿੰਨਾਧਿੰ | ਧਿੰਨਾਧਿੰਨਾ | ਧਿੰਧਿੰਨਾਤਿੰ | ਨਾਧਿੰਧਿੰਨਾ |
| ਇਕ ਆਵਰਤ | ਧਿੰ | ਨਾ | ਧਿੰ | ਧਿੰ | ਨਾ | ਤਿੰ | ਨਾ | SSਧਿੰਨਾ | ਧਿੰਧਿੰਨਾਤਿੰ | ਨਾਧਿੰਧਿੰਨਾ |
| | × | | 2 | | | 0 | | 3 | | |

## ਕੁਝ ਅਪ੍ਰਚਲਿਤ ਤਾਲ

☛ਮੱਤ ਤਾਲ: ਮਾਤਰਾਂ-9, ਵਿਭਾਗ-3, ਪਹਿਲੇ ਵਿਭਾਗ ਦੀਆਂ ਦੋ, ਦੂਜੇ ਦੀਆਂ ਤਿੰਨ ਤੇ ਤੀਜੇ ਦੀਆਂ ਚਾਰ ਮਾਤਰਾਂ। ਤਾਲੀ ਪਹਿਲੀ, ਤੀਜੀ ਤੇ ਛੇਵੀਂ ਮਾਤਰ ਤੇ।

| ਮਾਤਰਾਂ- | 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|---|
| ਬੋਲ-1 | ਧਿੰ | ਤਿਟਕਿਟ | ਧਿੰ | ਧਿੰ | ਨਾ | ਧਾ | ਧਾਗੇ | ਨਧਾ | ਤਿਟਕਿਟ |
| ਬੋਲ-2 | ਧਿੰ | ਤਿਟਕਿਟ | ਧਿੰ | ਧਾਗੇ | ਤਿੰ | ਤਿਟਕਿਟ | ਧਿੰਧਿੰ | ਨਾਧਿੰ | ਧਿੰਨਾ |
| ਬੋਲ-3 | ਧੀਂ | ਤਿਰਕਿਟ | ਧੀਂ | ਧਾ | ਤਿ | ਟਾ | ਧਾਗੇ | ਨਧਾ | ਤਿਰਕਿਟ |
| ਬੋਲ-4 | ਧਾ | ਧਿੰ | ਨਕ | ਧਿੰ | ਨਕ | ਤਿਟ | ਕਤਾ | ਗਦੀ | ਗਿਨ |
| ਤਾਲ ਚਿੰਨ੍ਹ | × | | 2 | | | 3 | | | |

☛ਮਹੇਸ਼ ਤਾਲ:- ਮਾਤਰਾਂ-9, ਵਿਭਾਗ-3, ਪਹਿਲੇ ਵਿਭਾਗ ਦੀਆਂ ਚਾਰ, ਦੂਜੇ ਦੀਆਂ ਦੋ ਤੇ ਤੀਜੇ ਦੀਆਂ ਤਿੰਨ ਮਾਤਰਾਂ। ਤਾਲੀ ਪਹਿਲੀ, ਪੰਜਵੀਂ ਤੇ ਸੱਤਵੀਂ ਮਾਤਰ ਤੇ।

| ਮਾਤਰਾਂ- | 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|---|
| ਬੋਲ-1 | ਧਿੰ | ਤਿਟਕਿਟ | ਧਿੰ | ਨਾ | ਤੂ | ਨਾ | ਧਾਗੇ | ਨਧਾ | ਤਿਟਕਿਟ |
| ਬੋਲ-2 | ਧਾ | ਤਿਟ | ਤਿਟ | ਧਾ | ਤਿਟ | ਕਤ | ਗਦੀ | ਗਿਨ | ਤਾ |
| ਤਾਲ ਚਿੰਨ੍ਹ | × | | | | 2 | | 3 | | |

☛ਜਗਪਾਲ ਤਾਲ:- ਮਾਤਰਾਂ-11, ਵਿਭਾਗ-4, ਪਹਿਲੇ ਵਿਭਾਗ ਦੀਆਂ ਪੰਜ, ਦੂਜੇ, ਤੀਜੇ ਤੇ ਚੌਥੇ ਦੀਆਂ 2-2 ਮਾਤਰਾਂ। ਤਾਲੀ ਪਹਿਲੀ, ਛੇਵੀਂ, ਅੱਠਵੀਂ ਤੇ ਦੱਸਵੀਂ ਮਾਤਰ ਤੇ।

| ਮਾਤਰਾਂ- | 1 | 2 | 3 | 4 | 5 | 6 | 7 | 8 | 9 | 10 | 11 |
|---|---|---|---|---|---|---|---|---|---|---|---|
| ਬੋਲ-1 | ਧਿੰ | ਤਿਟਕਿਟ | ਧਿੰ | ਧਿੰ | ਨਾ | ਤੂ | ਨਾ | ਧਾ | ਧਾਗੇ | ਨਧਾ | ਤਿਟਕਿਟ |
| ਬੋਲ-2 | ਧਿੰ | ਤਿਟਕਿਟ | ਧਿੰ | ਧਾਗੇ | ਤਿੰ | ਨਾ | ਕ | ਤਾ | ਧਿੰਧਿੰ | ਨਾਧਿੰ | ਧਿੰਨਾ |
| ਬੋਲ-3 | ਧਾ | ਧਿੰ | ਨਕ | ਥੂ | ਨਾ | ਧੁਮ | ਕਿਟ | ਤਿਟ | ਕਤ | ਗਦੀ | ਗਿਨ |
| ਤਾਲ ਚਿੰਨ੍ਹ | × | | | | | 2 | | 3 | | 4 | |

☛ਭਾਨਮਤੀ/ਕੁੰਭ/ਰੁਦ੍ਰ/ਚਾਰਤਾਲ ਸਵਾਰੀ:- ਮਾਤਰਾਂ-11, ਵਿਭਾਗ-4, ਪਹਿਲੇ ਵਿਭਾਗ ਦੀਆਂ ਚਾਰ, ਦੂਜੇ ਤੇ ਤੀਜੇ ਵਿਭਾਗ ਦੀਆਂ 2-2 ਤੇ ਚੌਥੇ ਵਿਭਾਗ ਦੀਆਂ ਤਿੰਨ ਮਾਤਰਾਂ। ਤਾਲੀ ਪਹਿਲੀ, ਪੰਜਵੀਂ, ਸੱਤਵੀਂ ਤੇ ਨੌਵੀਂ ਮਾਤਰ ਤੇ।

| ਮਾਤਰਾਂ- | 1 | 2 | 3 | 4 | 5 | 6 | 7 | 8 | 9 | 10 | 11 |
|---|---|---|---|---|---|---|---|---|---|---|---|
| ਬੋਲ-1 | ਧਿੰ | ਧਿੰ | ਧਾਗੇ | ਤਿਰਕਿਟ | ਤਿੰ | ਨਾ | ਕਤ | ਤਾ | ਧਾਗੇ | ਨਧਾ | ਤਿਰਕਿਟ |
| ਬੋਲ-2 | ਧਾ | ਤਿਟ | ਧਿੰ | ਨਕ | ਧਿਟ | ਧਿਟ | ਧਾਗੇ | ਤਿਟ | ਤਿੰ | ਗਦੀ | ਗਿਨ |
| ਤਾਲ ਚਿੰਨ੍ਹ | × | | | | 2 | | 3 | | 4 | | |

☛ਜੈ ਤਾਲ:- ਮਾਤਰਾਂ-13, ਵਿਭਾਗ-4, ਪਹਿਲੇ ਵਿਭਾਗ ਦੀਆਂ ਪੰਜ, ਦੂਜੇ ਦੀਆਂ ਚਾਰ, ਤੀਜੇ ਤੇ ਚੌਥੇ ਦੀਆਂ 2-2 ਮਾਤਰਾਂ। ਤਾਲੀ ਪਹਿਲੀ, ਛੇਵੀਂ, ਦਸਵੀਂ ਤੇ ਬਾਰਵੀਂ ਮਾਤਰ ਤੇ।

| ਮਾਤਰਾਂ- | 1 | 2 | 3 | 4 | 5 | 6 | 7 | 8 | 9 | 10 | 11 | 12 | 13 |
|---|---|---|---|---|---|---|---|---|---|---|---|---|---|
| ਬੋਲ-1 | ਧਿੰ | ਤਿਰਕਟ | ਧਿੰ | ਧਿੰ | ਧਾ | ਧਾ | ਤਿ | ਟਾ | ਧਿੰ | ਧਾ | ਧਾਗੇ | ਨਧਾ | ਤਿਰਕਿਟ |
| ਬੋਲ-2 | ਧੀਂ | ਤਿਰਕਿਟ | ਧੀ | ਧੀ | ਧਾ | ਤਿ | ਟ | ਕਤਾ | ਧੀਂ | ਧਾ | ਧਾਗੇ | ਨਧਾ | ਤਿਰਕਿਟ |
| ਬੋਲ-3 | ਧਿੰ | ਤਿਟਕਿਟ | ਧਿੰ | ਧਿੰ | ਨਾ | ਤੂ | ਨਾ | ਕ | ਤਾ | ਧਾ | ਧਾਗੇ | ਨਧਾ | ਤਿਟਕਿਟ |
| ਬੋਲ-4 | ਧਿੰ | ਤਿਟਕਿਟ | ਧਿੰ | ਧਾਗੇ | ਤਿੰ | ਨਾ | ਕ | ਤਾ | ਧਾਗੇ | ਤਿਟਕਿਟ | ਧਿੰਧਿੰ | ਨਾਧਿੰ | ਧਿੰਨਾ |
| ਤਾਲ ਚਿੰਨ੍ਹ | × | | | | | 2 | | | | 3 | | 4 | |

☛ਤਾਲ ਪੰਚਮ ਸਵਾਰੀ:- ਮਾਤਰਾਂ-15, ਵਿਭਾਗ-5, ਪਹਿਲੇ ਵਿਭਾਗ ਦੀਆਂ ਤਿੰਨ, ਦੂਜੇ ਤੇ ਤੀਜੇ ਦੀਆਂ 4-4 ਅਤੇ ਚੌਥੇ ਤੇ ਪੰਜਵੇਂ ਵਿਭਾਗ ਦੀਆਂ 2-2 ਮਾਤਰਾਂ। ਤਾਲੀ ਪਹਿਲੀ, ਚੌਥੀ, ਅੱਠਵੀਂ, ਬਾਰਵੀਂ ਤੇ ਚੌਦਵੀਂ ਮਾਤਰ ਤੇ।

| ਮਾਤਰਾਂ- | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 |
|---|---|---|---|---|---|---|---|---|---|---|---|---|---|---|---|
| ਬੋਲ-1 | ਧਿੰ | ऽਤਾ | ऽਕ | ਧਿੰ | ਧਿੰ | ਧਾ | ਧਾ | ਤਿ | ਟਾ | ਧਿੰ | ਧਿੰ | ਧਾ | ਧਾਗੇ | ਨਧਾ | ਤਿਟਕਿਟ |
| ਬੋਲ-2 | ਧਿੰ | ऽਤਾ | ऽਕ | ਧਿੰ | ਧਿੰ | ਧਾ | ਧਾ | ਤੂ | ਨਾ | ਕ | ਤਾ | ਧਾ | ਧਾਗੇ | ਨਧਾ | ਤਿਟਕਿਟ |
| ਤਾਲ ਚਿੰਨ੍ਹ | × | | | 2 | | | | 3 | | | | 4 | | 5 | |

## ਸਾਢ ਸਵਾਈ ਤੇ ਪੌਣ ਮਾਤਰਾਂ ਵਾਲੇ ਤਾਲ

☛ਜੋਤ ਤਾਲ:- ਮਾਤਰਾਂ -7½ ਵਿਭਾਗ-3, ਪਹਿਲੇ ਤੇ ਦੂਜੇ ਵਿਭਾਗ ਦੀਆਂ 2-3 ਤੇ ਤੀਜੇ ਦੀਆਂ 2½ ਮਾਤਰਾਂ। ਤਾਲੀ ਪਹਿਲੀ, ਤੀਜੀ ਤੇ ਛੇਵੀਂ ਮਾਤਰ ਤੇ।

| ਮਾਤਰਾਂ- | 1 | 2 | 3 | 4 | 5 | 6 | 7 | 7½ |
|---|---|---|---|---|---|---|---|---|
| ਬੋਲ | ਧਿੰ | ਤਿਟਕਿਟ | ਧਿੰ | ਧਿੰ | ਨਾ | ਧਾ | ਧਾऽਤਿਟ | ਕਿਟ |
| ਤਾਲ ਚਿੰਨ੍ਹ | × | | 2 | | | 3 | | |

☛ਰੂਪ ਤਾਲ:- ਮਾਤਰਾਂ - 8½ ਵਿਭਾਗ-3, ਪਹਿਲੇ ਵਿਭਾਗ ਦੀਆਂ ਦੋ, ਦੂਜੇ ਦੀਆਂ ਤਿੰਨ, ਤੀਜੇ ਦੀਆਂ 3½ ਮਾਤਰਾਂ। ਤਾਲੀ ਪਹਿਲੀ, ਤੀਜੀ ਤੇ ਛੇਵੀਂ ਮਾਤਰ ਤੇ।

| ਮਾਤਰਾਂ- | 1 | 2 | 3 | 4 | 5 | 6 | 7 | 8 | 8½ |
|---|---|---|---|---|---|---|---|---|---|
| ਬੋਲ | ਧਿੰ | ਤਿਟਕਿਟ | ਧਿੰ | ਧਿੰ | ਨਾ | ਤੂ | ਨਾ | ਧਾऽਤਿਟ | ਕਿਟ |
| ਤਾਲ-ਚਿੰਨ੍ਹ | × | | 2 | | | 3 | | | |

☛ਕਲਾਵਤੀ ਤਾਲ:- ਮਾਤਰਾਂ- 9½, ਵਿਭਾਗ-3, ਪਹਿਲੇ ਵਿਭਾਗ ਦੀਆਂ ਦੋ, ਦੂਜੇ ਦੀਆਂ ਤਿੰਨ ਤੇ ਤੀਜੇ ਦੀਆਂ $4^{1}/_{2}$ ਮਾਤਰਾਂ। ਤਾਲੀ ਪਹਿਲੀ, ਤੀਜੀ ਤੇ ਛੇਵੀਂ ਮਾਤਰ ਤੇ।

| ਮਾਤਰਾਂ- | 1 | 2 | 3 | 4 | 5 | 6 | 7 | 8 | 9 | $9^{1}/_{2}$ |
|---|---|---|---|---|---|---|---|---|---|---|
| ਬੋਲ-1 | ਧਿੰ | ਤਿਟਕਿਟ | ਧਿੰ | ਧਿੰ | ਨਾ | ਤੂ | ਨਾ | ਧਾ | ਧਾSਤਿਟ | ਕਿਟ |
| ਬੋਲ-2 | ਧਿੰ | ਤਿਟਕਿਟ | ਧਿੰ | ਧਿੰ | ਨਾ | ਧਾSਤਿਟ | ਕਿਟਧਾS | ਤਿਟਕਿਟ | ਧਾSਤਿਟ | ਕਿਟ |
| ਤਾਲ ਚਿੰਨ੍ਹ | X | | 2 | | | 3 | | | | |

☛ਰਮਣੀਕ ਤਾਲ:- ਮਾਤਰਾਂ - $10^{1}/_{2}$, ਵਿਭਾਗ-4, ਪਹਿਲੇ, ਦੂਜੇ ਤੇ ਤੀਜੇ ਵਿਭਾਗ ਦੀਆਂ ਦੋ-ਦੋ ਤੇ ਚੌਥੇ ਦੀਆਂ $4^{1}/_{2}$ ਮਾਤਰਾਂ। ਤਾਲੀ ਪਹਿਲੀ, ਤੀਜੀ, ਪੰਜਵੀਂ ਤੇ ਸੱਤਵੀਂ ਮਾਤਰ ਤੇ।

| ਮਾਤਰਾਂ- | 1 | 2 | 3 | 4 | 5 | 6 | 7 | 8 | 9 | 10 | $10^{1}/_{2}$ |
|---|---|---|---|---|---|---|---|---|---|---|---|
| ਬੋਲ-1 | ਧਿੰ | ਤਿਟਕਿਟ | ਧਿੰ | ਨਾ | ਤੂ | ਨਾ | ਕ | ਤਾ | ਧਾ | ਧਾSਤਿਟ | ਕਿਟ |
| ਬੋਲ-2 | ਧਿੰ | ਤਿਟਕਿਟ | ਧਿੰ | ਨਾ | ਤੂ | ਨਾ | ਧਾSਤਿਟ | ਕਿਟਧਾS | ਤਿਟਕਿਟ | ਧਾSਤਿਟ | ਕਿਟ |
| ਤਾਲ ਚਿੰਨ੍ਹ | X | | 2 | | 3 | | 4 | | | | |

☛ਬਿਲਹੰਸ ਤਾਲ:- ਮਾਤਰਾਂ-$9^{1}/_{4}$ ਵਿਭਾਗ-4, ਪਹਿਲੇ ਤੇ ਤੀਜੇ ਵਿਭਾਗ ਦੀਆਂ ਦੋ-ਦੋ, ਦੂਜੇ ਦੀਆਂ ਤਿੰਨ ਤੇ ਚੌਥੇ ਦੀਆਂ $2^{1}/_{4}$ ਮਾਤਰਾਂ। ਤਾਲੀ ਪਹਿਲੀ, ਤੀਜੀ, ਛੇਵੀਂ ਤੇ ਅੱਠਵੀਂ ਮਾਤਰ ਤੇ।

| ਮਾਤਰਾਂ- | 1 | 2 | 3 | 4 | 5 | 6 | 7 | 8 | 9 | $9^{1}/_{4}$ |
|---|---|---|---|---|---|---|---|---|---|---|
| ਬੋਲ-1 | ਧਿੰ | ਤਿਟਕਿਟ | ਧਿੰ | ਧਿੰ | ਨਾ | ਤੂ | ਨਾ | ਧਾSਤਿਟਕਿਟਧਾS | ਤਿਟਕਿਟਧਾSਤਿਟ | ਕਿਟ |
| ਬੋਲ-2 | ਧਿੰ | ਤਿਟਕਿਟ | ਧਿੰ | ਧਿੰ | ਨਾ | ਤੂ | ਨਾ | ਧਾ | ਧਿੰਧਿੰਨਾਧਿੰ | ਧਿੰ |
| ਤਾਲ ਚਿੰਨ੍ਹ | X | | 2 | | | 3 | | 4 | ਧਾਤਿਟਕਿ | ਟ |

☛ਦੇਵ ਤਾਲ:-ਮਾਤਰਾਂ-$10^{1}/_{4}$ ਵਿਭਾਗ-5, ਪਹਿਲੇ, ਦੂਜੇ, ਤੀਜੇ ਤੇ ਚੌਥੇ ਵਿਭਾਗ ਦੀਆਂ ਦੋ-ਦੋ ਤੇ ਪੰਜਵੇਂ ਦੀਆਂ $2^{1}/_{4}$ ਮਾਤਰਾਂ। ਤਾਲੀ ਪਹਿਲੀ, ਤੀਜੀ, ਪੰਜਵੀਂ, ਸੱਤਵੀਂ ਤੇ ਨੌਵੀਂ ਮਾਤਰ ਤੇ।

| ਮਾਤਰਾਂ- | 1 | 2 | 3 | 4 | 5 | 6 | 7 | 8 | 9 | 10 | $10^{1}/_{4}$ |
|---|---|---|---|---|---|---|---|---|---|---|---|
| ਬੋਲ-1 | ਧਿੰ | ਤਿਟਕਿਟ | ਧਿੰ | ਧਿੰ | ਧਾਗੇ | ਤਿਟਕਿਟ | ਤੂ | ਨਾ | ਧਾSਤਿਟਕਿਧਾS | ਤਿਟਕਿਟਧਾSਤਿਟ | ਕਿਟ |
| ਬੋਲ-2 | ਧਿੰ | ਤਿਟਕਿਟ | ਧਿੰ | ਧਿੰ | ਧਾਗੇ | ਤਿਟਕਿਟ | ਤੂ | ਨਾ | ਧਾ | ਧਿੰਧਿੰਨਾਧਿੰ | ਧਿੰ |
| ਤਾਲ ਚਿੰਨ੍ਹ | X | | 2 | | 3 | | 4 | | 5 | ਧਾਤਿਟਕਿ | ਟ |

☛ਅਨੰਦ ਤਾਲ:- ਮਾਤਰਾਂ - $7^{3}/_{4}$, ਵਿਭਾਗ-3, ਪਹਿਲੇ ਵਿਭਾਗ ਦੀਆਂ 2, ਦੂਜੇ ਦੀਆਂ 3 ਤੇ ਤੀਜੇ ਦੀਆਂ 2¾ ਮਾਤਰਾਂ। ਤਾਲੀ ਪਹਿਲੀ, ਤੀਜੀ, ਤੇ ਛੇਵੀਂ ਮਾਤਰ ਤੇ।

| ਮਾਤਰਾਂ- | 1 | 2 | 3 | 4 | 5 | 6 | 7 | $7^{3}/_{4}$ |
|---|---|---|---|---|---|---|---|---|
| ਬੋਲ | ਧਿੰ | ਤਿਟਕਿਟ | ਧਿੰ | ਧਿੰ | ਨਾ | ਤੂ | ਨਾ | ਧਾਤਿਟ |
| ਤਾਲ ਚਿੰਨ | X | | 2 | | | 3 | | |

☛ਨਾਰਾਇਣੀ ਤਾਲ:- ਮਾਤਰਾਂ-$9^{3}/_{4}$, ਵਿਭਾਗ-4, ਪਹਿਲੇ, ਦੂਜੇ ਤੇ ਤੀਜੇ ਵਿਭਾਗ ਦੀਆਂ ਦੋ-ਦੋ ਚੌਥੇ ਦੀਆਂ $3^{3}/_{4}$ ਮਾਤਰਾਂ। ਤਾਲੀ ਪਹਿਲੀ, ਤੀਜੀ, ਪੰਜਵੀਂ ਤੇ ਸੱਤਵੀਂ ਮਾਤਰ ਤੇ।

| ਮਾਤਰਾਂ- | 1 | 2 | 3 | 4 | 5 | 6 | 7 | 8 | 9 | $9^{3}/_{4}$ |
|---|---|---|---|---|---|---|---|---|---|---|
| ਬੋਲ-1 | ਧਿੰ | ਤਿਟਕਿਟ | ਧਿੰ | ਨਾ | ਤੂ | ਨਾ | ਕ | ਤਾ | ਧਾ | ਧਾਤਿਟ |
| ਬੋਲ-2 | ਧਿੰ | ਤਿਟਕਿਟ | ਧਿੰ | ਨਾ | ਤੂ | ਨਾ | ਧਾਤਿਟਕਿ | ਟਧਾਤਿਟ | ਕਿਟਧਾਤਿ | ਟਕਿਟ |
| ਤਾਲ ਚਿੰਨ | X | | 2 | | 3 | | 4 | | | |

## ਸਵਰ-ਉਚਾਰਣ ਤੇ ਸਵਰ-ਲਿਪੀ (Notation) ਚਿੰਨਾਂ ਬਾਰੇ

1. ਸ, ਗ, ਮ, ਪ, ਧ ਇਹਨਾਂ ਸਵਰਾਂ ਨੂੰ ਕੰਨਾ ਲਗਾ ਕੇ ਗਾਇਣ ਸਮੇਂ ਸਾ, ਗਾ, ਮਾ, ਪਾ, ਧਾ ਉਚਾਰਣ ਕਰਨਾ ਹੈ।
2. ਰ ਸਵਰ ਨੂੰ ਲਾਂ ਲਗਾ ਕੇ ਰੇ ਤੇ ਨ ਸਵਰ ਨੂੰ ਬਿਹਾਰੀ ਲਗਾ ਕੇ ਨੀ ਦਾ ਉਚਾਰਣ ਕਰਨਾ ਹੈ।
3. ਮੱਧ ਸਪਤਕ ਦੇ ਸਵਰਾਂ ਨੂੰ ਲਿਖਣ ਲਈ ਕੋਈ ਨਿਸ਼ਾਨ ਨਹੀਂ ਜਿਵੇਂ ਸ ਰ ਗ ਮ ਪ ਧ ਨ
4. ਮੰਦਰ ਸਪਤਕ ਦੇ ਸਵਰਾਂ ਦੇ ਥੱਲੇ ਬਿੰਦੀ ਦਾ ਨਿਸ਼ਾਨ ਹੈ ਜਿਵੇਂ ਨ਼ ਧ਼ ਪ਼ ਮ਼ ਗ਼ ਰ਼ ਸ਼
5. ਤਾਰ ਸਪਤਕ ਦੇ ਸਵਰਾਂ ਉੱਪਰ ਬਿੰਦੀ ਦਾ ਨਿਸ਼ਾਨ ਹੈ ਜਿਵੇਂ ਸਂ ਰਂ ਗਂ ਮਂ ਪਂ ਧਂ ਨਂ
6. ਕੋਮਲ ਸਵਰ ਲਿਖਣ ਲਈ ਸਵਰ ਦੇ ਥੱਲੇ ਔਂਕੜ ਦੀ ਤਰ੍ਹਾਂ ਲਕੀਰ ਦੇਣੀ ਹੈ ਜਿਵੇਂ <u>ਰੁ</u> <u>ਗੁ</u> <u>ਧੁ</u> <u>ਨੁ</u>
7. ਤੀਵਰ ਸਵਰ ਸਪਤਕ ਵਿੱਚ ਕੇਵਲ ਮਧਿਅਮ ਹੈ, ਉੱਪਰ ਖੜੀ ਲਕੀਰ ਦਾ ਨਿਸ਼ਾਨ ਦੇਣਾ ਹੈ ਜਿਵੇਂ ਮ॑
8. ਸਵਰ ਦੀ ਮਾਤਰ ਵਧਾਉਣ ਲਈ ਹਰ ਮਾਤਰ ਲਈ - ਨੂੰ ਲਗਾਉਣਾ ਹੈ ਜਿਵੇਂ ਰ -, ਮ - -
9. ਸ਼ਬਦ ਦੀ ਮਾਤਰ ਵਧਾਉਣ ਲਈ ਹਰ ਮਾਤਰ ਲਈ S ਨੂੰ ਲਗਾਉਣਾ ਹੈ ਜਿਵੇਂ ਜਾ S, ਗੁ S S
10 ਇੱਕ ਤੋਂ ਜ਼ਿਆਦਾ ਸਵਰਾਂ ਨੂੰ ਇੱਕ ਮਾਤਰ ਵਿੱਚ ਲਿਖਣ ਲਈ ਥੱਲੇ ਅਰਧ-ਚੰਨ ਜਿਵੇਂ ਸਰ ਸਰਗ ਸਰਗਮ
11. ਮੀਂਡ ਦੇ ਪ੍ਰਯੋਗ ਲਈ ਸਵਰ ਦੇ ਉੱਪਰ ⌒ ਇਹ ਨਿਸ਼ਾਨ ਹੈ ਜਿਵੇਂ ਸ ਗੇ, ਮ ਰੇ
12 ਕਣ ਸਵਰ ਦੇ ਪ੍ਰਯੋਗ ਲਈ ਗ ਪ ਭਾਵ ਪ ਸਵਰ ਤੋਂ ਪਹਿਲਾਂ ਗ ਸਵਰ ਦਾ ਸਪੱਰਸ਼ ਦੇਣਾ ਹੈ।
13. ਤਾਲ ਦੇ ਸੱਮ ਦਾ ਨਿਸ਼ਾਨ ਕਾਟਾ × ਤੇ ਖਾਲੀ ਦਾ ਨਿਸ਼ਾਨ ਜ਼ੀਰੋ 0 ਹੈ। ਤਾਲੀ ਦੇ ਨਿਸ਼ਾਨ ਲਈ ਸੱਮ ਨੂੰ ਪਹਿਲੀ ਤਾਲੀ ਮੰਨ ਕੇ ਕ੍ਰਮ ਵਾਰ ਤਾਲੀ ਨੰਬਰ ਦੇਣਾ ਹੈ। ਜਿਵੇਂ ਤੀਨ ਤਾਲ ਵਿੱਚ ਪਹਿਲੀ ਮਾਤਰ ਤੇ × ਪੰਜਵੀਂ ਤੇ 2, ਨੌਵੀਂ ਤੇ 0 ਤੇ ਤੇਰਵੀਂ ਤੇ 3 ਦਿੱਤਾ ਜਾਂਦਾ ਹੈ।
14. ਬਰੈਕਟ ਵਿੱਚ ਦਿੱਤੇ ਸਵਰ ਦਾ ਉਚਾਰਣ ਜਿਵੇਂ (ਪ) <u>ਧਪਮਪ</u> (ਸ) <u>ਰਸਨ਼ਸ</u> ਕਰਨਾ ਹੈ।

## ਰਾਗਾਂ ਦੇ ਸਰੂਪ ਬਾਰੇ

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ੩੧ ਮੁੱਖ ਰਾਗਾਂ ਤੇ ਆਧਾਰਿਤ ਪਹਿਲੇ ਅਦੁੱਤੀ ਗੁਰਮਤਿ ਸੰਗੀਤ ਸੰਮੇਲਨ ਨਵੰਬਰ ੧੯੯੧ ਦੀ ਸਫ਼ਲਤਾ ਲਈ ਰਾਗਾਂ ਦੇ ਸਰੂਪ ਨਿਸਚਿਤ ਕਰਨ ਲਈ ਬਾਬਾ ਸੁੱਚਾ ਸਿੰਘ ਜੀ, ਮੁਖੀ ਗੁਰਦੁਆਰਾ ਗੁਰ ਗਿਆਨ ਪ੍ਰਕਾਸ਼ ਜਵੱਦੀ ਕਲਾਂ, ਲੁਧਿਆਣਾ ਨੇ ਇੱਕ ਰਾਗ-ਨਿਰਣਾਇਕ ਕਮੇਟੀ ਦਾ ਗਠਨ ਕੀਤਾ। ਮਹਿਤਾਬ-ਏ-ਮੌਸੀਕੀ, ਪੰਡਿਤ ਦਲੀਪ ਚੰਦਰ ਜੀ ਬੇਦੀ ਨੂੰ ਇਸ ਦਾ ਸਰਪਰਸਤ ਥਾਪਿਆ ਤੇ ਇਹਨਾਂ ਨਾਲ ਕੁਝ ਉੱਘੇ ਸੰਗੀਤਕਾਰ, ਸੰਗੀਤ ਅਧਿਆਪਕ ਤੇ ਕੀਰਤਨਕਾਰ; ਪ੍ਰਿੰਸੀਪਲ ਰਾਜਿੰਦਰ ਸਿੰਘ (ਲਖਨਊ), ਡਾ. ਅਜੀਤ ਸਿੰਘ ਪੇਂਤਲ, ਸ. ਤੇਜਪਾਲ ਸਿੰਘ, ਸ. ਸੁਰਿੰਦਰ ਸਿੰਘ (ਸਿੰਘ ਬੰਧੂ), ਸ. ਜੇ.ਐੱਸ. ਭੰਵਰਾ, ਭਾਈ ਬਲਬੀਰ ਸਿੰਘ, ਪ੍ਰਿੰ. ਬਲਦੇਵ ਸਿੰਘ, ਪ੍ਰਿੰ. ਚੰਨਣ ਸਿੰਘ ਮਜਬੂਰ, ਪ੍ਰੋ. ਪਰਮਜੋਤ ਸਿੰਘ, ਭਾਈ ਚਰਨਜੀਤ ਸਿੰਘ, ਭਾਈ ਪ੍ਰਿਥੀਪਾਲ ਸਿੰਘ ਤੇ ਪ੍ਰੋ. ਕਰਤਾਰ ਸਿੰਘ (ਦਾਸ) ਨੂੰ ਜੋੜਿਆ ਗਿਆ। ਇਸ ਕਮੇਟੀ ਦਾ ਮੁੱਖ ਉਦੇਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗਾਂ ਦੇ ਸਹੀ ਸਰੂਪਾਂ ਨੂੰ ਨਿਰਧਾਰਤ ਕਰਨਾ ਸੀ। ਇਸ ਕਮੇਟੀ ਨੇ ਲੁਧਿਆਣੇ ਤੇ ਦਿੱਲੀ ਵਿੱਚ ਕੁਝ ਮਹੱਤਵਪੂਰਨ ਮੀਟਿੰਗਾਂ ਕੀਤੀਆਂ ਤੇ ਭਾਰਤੀ ਸੰਗੀਤ ਤੇ ਗੁਰਮਤਿ ਸੰਗੀਤ ਦੇ ਗ੍ਰੰਥਾਂ, ਪੁਰਾਤਨ ਸ਼ਬਦ ਬੰਦਸ਼ਾਂ ਤੇ ਇਨ੍ਹਾਂ ਦੀ ਰੀਕਾਰਡਿੰਗ ਤੇ ਹੋਰ ਵੀ ਉਪਲਬਧ ਸਮੱਗਰੀ ਨੂੰ ਆਧਾਰ ਮਨ ਕੇ ਰਾਗਾਂ ਦੇ ਸਰੂਪ ਨਿਸਚਿਤ ਕੀਤੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ੩੧ ਮੁੱਖ ਰਾਗਾਂ ਵਿੱਚੋਂ ਸਿਰੀ ਰਾਗੁ, ਗੂਜਰੀ, ਬਿਹਾਗੜਾ, ਧਨਾਸਰੀ,

ਜੈਤਸਰੀ, ਟੋਡੀ, ਤਿਲੰਗ, ਬਿਲਾਵਲੁ, ਰਾਮਕਲੀ, ਕੇਦਾਰਾ, ਭੈਰਉ, ਸਾਰਗ, ਕਲਿਆਨੁ ਤੇ ਜੈਜਾਵੰਤੀ, ਇਹ ੧੪ ਐਸੇ ਰਾਗ ਹਨ ਜੋ ਭਾਰਤੀ ਸੰਗੀਤ ਦੇ ਪ੍ਰਚਲਿਤ ਰਾਗਾਂ ਦੀ ਸ੍ਰੇਣੀ ਵਿੱਚ ਆਉਂਦੇ ਹਨ ਤੇ ਗੁਰਮਤਿ ਸੰਗੀਤ ਵਿੱਚ ਵੀ ਇਨਾਂ ਰਾਗਾਂ ਦੇ ਸਰੂਪਾਂ ਵਿੱਚ ਕੋਈ ਅੰਤਰ ਨਹੀਂ ਹੈ। ਰਾਗੁ ਬੈਰਾੜੀ ਤੇ ਮਾਲੀ ਗਉੜਾ ਇਹ ਦੋ ਰਾਗ ਕਠਿਨ ਤੇ ਅਪ੍ਰਚਲਿਤ ਹਨ ਪਰ ਇਹਨਾਂ ਦੇ ਸਰੂਪ ਗੁਰਮਤਿ ਸੰਗੀਤ ਵਿੱਚ ਲਗਭਗ ਭਾਰਤੀ ਸੰਗੀਤ ਵਾਲੇ ਹੀ ਹਨ। ਰਾਗੁ ਗਉੜੀ ਭਾਵੇਂ ਭਾਰਤੀ ਸੰਗੀਤ ਤੇ ਗੁਰਮਤਿ ਸੰਗੀਤ ਵਿੱਚ ਪੂਰਵੀ ਤੇ ਭੈਰਵ ਅੰਗ ਦੁਆਰਾ ਗਾਇਆ ਜਾਂਦਾ ਹੈ, ਪਰ ਗੁਰਮਤਿ ਸੰਗੀਤ ਦੇ ਗ੍ਰੰਥਾਂ ਤੇ ਸ਼ਬਦ ਰੀਤਾਂ ਦੇ ਆਧਾਰ ਤੇ ਭੈਰਵ ਅੰਗ ਦੇ ਰਾਗੁ ਗਉੜੀ ਨੂੰ ਹੀ ਸਵੀਕਾਰ ਕੀਤਾ ਗਿਆ। ਰਾਗੁ ਬਸੰਤ, ਰਾਗੁ ਮਲਾਰ ਤੇ ਰਾਗੁ ਕਾਨੜਾ ਇਹ ਤਿੰਨ ਰਾਗ ਭਾਰਤੀ ਸੰਗੀਤ ਵਿੱਚ ਪ੍ਰਚਲਿਤ ਤੇ ਕੁਝ ਕਠਿਨ ਰਾਗਾਂ ਦੀ ਸ਼੍ਰੇਣੀ ਵਿੱਚ ਆਉਂਦੇ ਹਨ, ਪਰ ਗੁਰਮਤਿ ਸੰਗੀਤ ਵਿੱਚ ਇਹਨਾਂ ਦੇ ਸਰੂਪ ਭਿੰਨ ਹਨ। ਰਾਗੁ ਬਸੰਤ ਪੂਰਬੀ ਥਾਟ ਤੇ ਮਾਰਵਾ ਥਾਟ ਦਾ ਪ੍ਰਚਾਰ ਵਿੱਚ ਹੈ ਪਰ ਗੁਰਮਤਿ ਸੰਗੀਤ ਵਿੱਚ ਬਿਲਾਵਲ ਥਾਟ ਦੇ ਬਸੰਤ ਨੂੰ ਸਵੀਕਾਰਿਆ ਗਿਆ ਕਿਉਂ ਜੋ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਪੁਰਾਣੇ ਸਮੇਂ ਤੋਂ ਹੀ ਬਸੰਤ ਦੇ ਇਸ ਸਰੂਪ ਦਾ ਗਾਇਣ ਹੁੰਦਾ ਆ ਰਿਹਾ ਹੈ। ਸ ਗ ਮ ਪ ਮ, ਧ ਨ ਸੰ, ਸੰ ਨ ਧ ਪ ਮ, ਮ ਪ ਮ, ਗ ਰ ਸ। ਮਲਾਰ ਦਾ ਸਰੂਪ ਭਾਰਤੀ ਸੰਗੀਤ ਵਿੱਚ ਮੀਆਂ ਮਲਾਰ ਦਾ ਹੀ ਹੈ ਪਰ ਗੁਰਮਤਿ ਸੰਗੀਤ ਵਿੱਚ ਗੰਧਾਰ ਸ਼ੁੱਧ ਦੇ ਪ੍ਰਯੋਗ ਨਾਲ ਹੈ। ਸ, ਰ ਗ ਮ, ਰ ਸ, ਰ ਪ, ਮ ਪ ਧ ਨ ਸੰ ਜਾਂ ਮ ਪ ਨੁ ਧ ਨ ਸੰ, ਸੰ ਧ ਨੁ ਪ, ਮ ਪ ਮ, ਗ ਮ ਰ ਸ। ਭਾਰਤੀ ਸੰਗੀਤ ਵਿੱਚ ਕਾਨੜੇ ਦੇ ਕਈ ਪ੍ਰਕਾਰ ਜਿਵੇਂ ਨਾਇਕੀ, ਦਰਬਾਰੀ, ਸੂਹਾ, ਸੁਘਰਈ, ਸ਼ਹਾਨਾ, ਅਭੋਗੀ ਆਦਿ ਐਸੇ ਰਾਗ ਪ੍ਰਚਾਰ ਵਿੱਚ ਹਨ ਪਰ ਰਾਗ ਕਾਨੜਾ ਦਾ ਕੋਈ ਵੱਖਰਾ ਸਰੂਪ ਪ੍ਰਚਾਰ ਵਿੱਚ ਨਹੀਂ ਹੈ। ਗੁਰਮਤਿ ਸੰਗੀਤ ਵਿੱਚ ਕਾਨੜਾ ਜੋ ਪ੍ਰਚਾਰ ਵਿੱਚ ਹੈ ਉਸ ਵਿੱਚ ਧੈਵਤ ਵਰਜਿਤ ਹੈ। ਆਰੋਹ ਵਿੱਚ ਸ਼ੁੱਧ ਤੇ ਅਵਰੋਹ ਵਿੱਚ ਕੋਮਲ ਨਿਸ਼ਾਦ ਦਾ ਪ੍ਰਯੋਗ ਹੈ। ਸ ਰ ਗੁ, ਮ ਰ ਸ, ਮ ਪ ਨ ਸੰ - ਸੰ ਨੁ ਪ, ਮ ਪ ਗੁ ਮ ਰ ਸ। ਇਹ ਤਿੰਨ ਰਾਗ ਵੀ ਪੁਰਾਤਨ ਸ਼ਬਦ ਬੰਦਸ਼ਾਂ ਦੇ ਆਧਾਰ ਤੇ ਪ੍ਰਵਾਣਿਤ ਕੀਤੇ ਗਏ। ਭਾਰਤੀ ਸੰਗੀਤ ਵਿੱਚ ਰਾਗੁ ਸੋਰਠਿ ਨਾਲ ਮਿਲਦਾ ਰਾਗ ਦੇਸ ਪ੍ਰਚਾਰ ਵਿੱਚ ਹੈ ਪਰ ਗੁਰਮਤਿ ਸੰਗੀਤ ਵਿੱਚ ਰਾਗੁ ਸੋਰਠਿ ਪ੍ਰਚਲਿਤ ਹੈ। ਇਸ ਵਿੱਚ ਗੰਧਾਰ ਦਾ ਪ੍ਰਯੋਗ ਗੁਪਤ ਰੂਪ ਵਿੱਚ ਕੀਤਾ ਜਾਂਦਾ ਹੈ ਤੇ ਮ ਤੋਂ ਰ ਮੀਂਡ ਦੁਆਰਾ ਲਿਆ ਜਾਂਦਾ ਹੈ। ਸ ਰ, ਮ ਪ, ਨ ਸੰ, ਸੰ ਨੁ ਧ, ਪ, ਧ ਮ ਰੇ, ਨ਼ ਸ

ਹੋਰ ੧੦ ਰਾਗ, ਮਾਝ, ਆਸਾ, ਦੇਵਗੰਧਾਰੀ, ਵਡਹੰਸੁ, ਸੂਹੀ, ਗੋਂਡ, ਨਟ ਨਾਰਾਇਨ, ਮਾਰੂ, ਤੁਖਾਰੀ ਤੇ ਪ੍ਰਭਾਤੀ, ਭਾਰਤੀ ਸੰਗੀਤ ਵਿੱਚ ਪ੍ਰਚਾਰ ਵਿੱਚ ਨਹੀਂ ਹਨ। ਇਹਨਾਂ ਰਾਗਾਂ ਵਿੱਚ ਗੁਰੂ ਸਾਹਿਬਾਨ ਤੇ ਭਗਤਾਂ ਨੇ ਬਾਣੀ ਦੀ ਰਚਨਾ ਕਰਕੇ ਭਾਰਤੀ ਸੰਗੀਤ ਦੇ ਵਿਰਸੇ ਨੂੰ ਹੋਰ ਅਮੀਰ ਕੀਤਾ ਹੈ। ਰਾਗੁ ਮਾਝ ਦਾ ਭਾਰਤੀ ਸੰਗੀਤ ਦੇ ਗ੍ਰੰਥਾਂ ਵਿੱਚ ਵਰਨਣ ਨਹੀਂ ਮਿਲਦਾ। ਇਸ ਰਾਗ ਦਾ ਸਰੂਪ ਪੰਜਾਬ ਪ੍ਰਾਂਤ ਦੇ ਮਾਝੇ ਦੇ ਇਲਾਕੇ ਦੀਆਂ ਲੋਕ ਧੁਨਾਂ ਤੇ ਆਧਾਰਿਤ ਮੰਨਿਆ ਗਿਆ ਹੈ। ਗੁਰੂ ਸਾਹਿਬਾਨ ਨੇ ਮਾਝ ਦੀ ਵਾਰ ਨੂੰ ਉਸ ਸਮੇਂ ਦੇ ਪ੍ਰਚਲਿਤ 'ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ' ਦੀ ਉਪਮਾ ਦੀ ਵਾਰ ਦੀ ਧੁਨ ਤੇ ਗਾਇਣ ਦਾ ਆਦੇਸ਼ ਦਿਤਾ ਹੈ। ਇਸ ਰਾਗ ਦੀ ਰਚਨਾ ਧਨਾਸਰੀ, ਸੋਰਠਿ ਤੇ ਬਿਲਾਵਲ ਰਾਗਾਂ ਦੇ ਮਿਸ਼ਰਨ ਤੋਂ ਮੰਨੀ ਗਈ ਹੈ। ਆਰੋਹ- ਸ ਰ ਮ ਪ ਨ ਸੰ। ਅਵਰੋਹ- ਸੰ ਨੁ ਧ ਪ, ਧ ਮ ਗ ਮ, ਰ ਪ, ਗੁ, ਰ, ਗੁ ਸ ਰ ਨ਼, ਸ। ਰਾਗੁ ਆਸਾ ਦਾ ਵਰਨਣ ਵੀ ਭਾਰਤੀ ਸੰਗੀਤ ਦੇ ਗ੍ਰੰਥਾਂ ਵਿੱਚ ਉਪਲਬਧ ਨਹੀਂ ਹੈ। ਕੁਝ ਸੰਗੀਤ ਵਿਦਵਾਨਾਂ ਨੇ ਰਾਗ ਮਾਂਡ ਦਾ ਜ਼ਿਕਰ ਕੀਤਾ ਹੈ ਤੇ ਰਾਗੁ ਆਸਾ ਰਾਗ ਮਾਂਡ ਦੇ ਨੇੜੇ ਦਾ ਹੀ ਇੱਕ ਰਾਗ ਹੈ। ਰਾਗੁ ਆਸਾ ਦੀ ਉਪਜ

ਵੀ ਲੋਕ ਧੁਨਾਂ ਤੇ ਆਧਾਰਿਤ ਮੰਨੀ ਗਈ ਹੈ। ਨਿਤ ਅੰਮ੍ਰਿਤ ਵੇਲੇ ਇਸ ਰਾਗ ਵਿੱਚ ਆਸਾ ਦੀ ਵਾਰ ਤੇ ਸ਼ਾਮ ਨੂੰ ਸੋਦਰੁ ਦਾ ਗਾਇਣ ਸਾਡਾ ਵਿਧਾਨ ਹੈ। ਇਸ ਰਾਗ ਦੇ ਮਧੁਰ ਸਵਰਾਂ ਦੀ ਛੇੜ ਤੋਂ ਮਨ ਅਨੰਦਤ ਹੋ ਕਾਦਰ ਦੀ ਕੁਦਰਤ ਦੀ ਸਿਫ਼ਤ ਸਾਲਾਹ ਤੋਂ ਬਲਿਹਾਰੇ ਜਾਣ ਦਾ ਆਤਮਕ ਰਸ ਮਾਣਦਾ ਹੈ। ਇਹ ਰਾਗ ਬਿਲਾਵਲ ਥਾਟ ਦਾ ਹੈ। ਆਰੋਹ ਸ, ਰ ਮ, ਪ, ਧ ਸੰ। ਅਵਰੋਹ- ਸੰ ਨ ਧ ਪ, ਮ, ਗ ਰ, ਸ ਰ ਗ ਸ। ਭਾਰਤੀ ਸੰਗੀਤ ਵਿੱਚ ਰਾਗ ਦੇਵ ਗੰਧਾਰ ਹੈ ਜੋ ਕਠਿਨ ਰਾਗਾਂ ਦੀ ਸ਼੍ਰੇਣੀ ਵਿੱਚ ਆਉਂਦਾ ਹੈ ਪਰ ਦੇਵਗੰਧਾਰੀ ਦਾ ਜ਼ਿਕਰ ਨਹੀਂ ਹੈ। ਇਹ ਰਾਗ ਆਸਾ ਤੇ ਆਸਾਵਰੀ ਦਾ ਇਕ ਸੁੰਦਰ ਮਿਸ਼ਰਨ ਹੈ। ਇਸ ਵਿੱਚ ਦੋਵੇਂ ਧੈਵਤ ਤੇ ਦੋਵੇਂ ਨਿਸ਼ਾਦ ਤੇ ਹੋਰ ਸਵਰ ਸ਼ੁੱਧ ਹਨ। ਪੰਡਿਤ ਦਲੀਪ ਚੰਦਰ ਜੀ ਬੇਦੀ ਨੇ ਇੱਕ ਮੁਲਾਕਾਤ ਵਿੱਚ ਦੇਵਗੰਧਾਰੀ ਰਾਗ ਦਾ ਆਪ ਗਾਇਣ ਕਰ ਕੇ ਤੇ ਕੁਝ ਸਵਰ ਸੰਗਤੀਆਂ ਲਿਖ ਕੇ ਵੀ ਇਸ ਦੇ ਸਰੂਪ ਨੂੰ ਸਪੱਸ਼ਟ ਕੀਤਾ। ਆਰੋਹ-ਸ ਰ ਮ, ਪ ਧ, ਸੰ ਅਵਰੋਹ-ਸੰ ਨ ਧ ਪ, ਮ ਪ ਧੁ ਨੁ ਧੁ ਪ ਮ ਗ ਰ ਸ। ਰਾਗ ਬਡਹੰਸ-ਸਾਰੰਗ ਭਾਰਤੀ ਸੰਗੀਤ ਵਿੱਚ ਸਾਰੰਗ ਦਾ ਇੱਕ ਪ੍ਰਕਾਰ ਹੈ, ਪਰ ਗੁਰਮਤਿ ਸੰਗੀਤ ਵਿੱਚ ਰਾਗੁ ਵਡਹੰਸੁ ਦਾ ਆਪਣਾ ਇੱਕ ਵੱਖਰਾ ਸਰੂਪ ਹੈ ਜੋ ਦੇਸ, ਬਰਵਾ, ਤਿਲਕ ਕਾਮੋਦ ਤੇ ਸਾਰੰਗ ਰਾਗਾਂ ਦਾ ਮਿਸ਼ਰਨ ਹੈ। ਇਸ ਦਾ ਸਰੂਪ ਵੀ ਲੋਕ ਧੁਨਾਂ ਤੇ ਆਧਾਰਿਤ ਮੰਨਿਆ ਗਿਆ ਹੈ। ਇਸ ਰਾਗ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਲਾਹਣੀਆ ਤੇ ਗੁਰੂ ਰਾਮਦਾਸ ਜੀ ਨੇ ਘੋੜੀਆ ਦੇ ਸਿਰਲੇਖ ਹੇਠ ਵੀ ਬਾਣੀ ਦੀ ਰਚਨਾ ਕੀਤੀ ਹੈ। ਰਾਗ ਦਾ ਸਰੂਪ ਖਮਾਜ ਥਾਟ ਤੋਂ ਮੰਨਿਆ ਗਿਆ ਹੈ। ਆਰੋਹ-ਸ ਰ ਮ ਪ, ਧ ਨੁ ਪ, ਨ ਸੰ। ਅਵਰੋਹ- ਸੰ ਨੁ ਪ, ਧ ਮ ਗ ਰ, ਸ ਨ਼ ਸ। ਰਾਗੁ ਸੂਹੀ ਨੂੰ ਕੁਝ ਸੰਗੀਤਕਾਰਾਂ ਨੇ ਕਾਨੜਾ ਦੇ ਇਕ ਪ੍ਰਕਾਰ ਸੂਹਾ ਨੂੰ ਹੀ ਸੂਹੀ ਦਾ ਸਰੂਪ ਮੰਨਿਆ ਹੈ। ਪਰ ਸੂਹੀ ਦਾ ਆਪਣਾ ਇੱਕ ਵੱਖਰਾ ਸਰੂਪ ਹੈ, ਜੋ ਬਿਲਾਵਲ ਥਾਟ ਦਾ ਹੈ ਤੇ ਅਵਰੋਹ ਵਿੱਚ ਨਿਸ਼ਾਦ ਕੋਮਲ ਦਾ ਪ੍ਰਯੋਗ ਹੈ। ਆਰੋਹ- ਸ ਰ ਗ ਮ, ਪ ਨ ਧ ਨ ਸੰ। ਅਵਰੋਹ- ਸੰ ਨੁ ਧ ਪ, ਮ ਗ, ਰ ਗ ਰ ਸ। ਭਾਰਤੀ ਸੰਗੀਤ ਵਿੱਚ ਗੌਂਡ ਸਾਰੰਗ, ਗੌਂਡ ਮਲਾਰ ਰਾਗ ਪ੍ਰਚਾਰ ਵਿੱਚ ਹਨ ਪਰ ਰਾਗੁ ਗੋਂਡ ਦਾ ਵੱਖਰਾ ਸਰੂਪ ਪ੍ਰਚਲਿਤ ਨਹੀਂ ਹੈ। ਇਸ ਰਾਗ ਵਿੱਚ ਮਧਿਅਮ ਤੇ ਨਿਆਸ ਨਾਲ ਰਾਗ ਦਾ ਸਰੂਪ ਜਾਗਦਾ ਹੈ। ਆਰੋਹ-ਸ ਰ ਗ ਮ, ਪ ਧ ਨ ਧ, ਨ ਸੰ। ਅਵਰੋਹ-ਸੰ ਨ ਧ, ਨ ਪ, ਮ ਗ ਰ ਸ। ਰਾਗੁ ਨਟ ਨਾਰਾਇਨ ਭਾਰਤੀ ਸੰਗੀਤ ਵਿੱਚ ਪ੍ਰਚਾਰ ਵਿੱਚ ਘੱਟ ਹੈ ਪਰ ਰਾਗ ਨਟ ਕਠਿਨ ਰਾਗਾਂ ਦੀ ਸ਼੍ਰੇਣੀ ਵਿੱਚ ਆਉਂਦਾ ਹੈ ਤੇ ਉਸ ਦਾ ਸਰੂਪ ਨਟ ਨਾਰਾਇਨ ਤੋਂ ਬਿਲਕੁਲ ਵੱਖ ਹੈ। ਗੁਰਮਤਿ ਸੰਗੀਤ ਵਿੱਚ ਇਸ ਰਾਗ ਦਾ ਸਰੂਪ ਕਾਮੋਦ ਤੇ ਸ਼ਾਮ ਕਲਿਆਨ ਰਾਗਾਂ ਦੇ ਮਿਸ਼ਰਨ ਤੋਂ ਮੰਨਿਆ ਗਿਆ ਹੈ। ਆਰੋਹ- ਸ ਮ ਗ ਮ ਰ, ਮੰ ਪ ਧ ਨ ਸੰ। ਅਵਰੋਹ-ਸੰ ਧ ਪ, ਮੰ ਧ ਪ, ਗ ਮ ਰ ਸ। ਰਾਗੁ ਮਾਰੂ ਗੁਰਮਤਿ ਸੰਗੀਤ ਦੇ ਕਠਿਨ ਰਾਗਾਂ ਦੀ ਸ਼੍ਰੇਣੀ ਵਿੱਚ ਆਉਂਦਾ ਹੈ। ਕੁਝ ਸੰਗੀਤ ਵਿਦਵਾਨਾਂ ਨੇ ਭਾਰਤੀ ਸੰਗੀਤ ਦੇ ਰਾਗ ਮਾਰਵਾ ਨੂੰ ਹੀ ਮਾਰੂ ਦਾ ਨਾਮ ਦਿੱਤਾ ਹੈ। ਰਾਗ ਮਾਰੂ ਦਾ ਮਾਰਵਾ ਤੋਂ ਬਿਲਕੁਲ ਹੀ ਭਿੰਨ ਸਰੂਪ ਹੈ। ਮਾਰੂ ਵਿੱਚ ਦੋਵੇਂ ਨਿਸ਼ਾਦ, ਦੋਵੇਂ ਧੈਵਤ, ਦੋਵੇਂ ਮਧਿਅਮ ਤੇ ਹੋਰ ਸਵਰ ਸ਼ੁੱਧ ਹਨ। ਪੰਡਿਤ ਦਲੀਪ ਚੰਦਰ ਜੀ ਬੇਦੀ ਨੇ ਰਾਗ ਦੇ ਇਸ ਸਰੂਪ ਦੀ ਭਾਈ ਛੈਲ ਰਬਾਬੀ ਦੀ ਇੱਕ ਪੁਰਾਤਨ ਬੰਦਸ਼ ਜੋ ਅੰਦਾਜ਼ਨ ੧੯੨੦ ਤੋਂ ਉਨ੍ਹਾਂ ਦੇ ਧਿਆਨ ਵਿੱਚ ਸੀ, ਦਾ ਗਾਇਣ ਕਰ ਕੇ ਇਸ ਦੇ ਸਰੂਪ ਨੂੰ ਸਪੱਸ਼ਟ ਕੀਤਾ ਤੇ ਇਸ ਦੇ ਕੁਝ ਸਵਰ-ਸਮੂਹ ਲਿਖ ਕੇ ਵੀ ਦਿਤੇ। ਆਰੋਹ-ਸ ਗ ਮ ਪ ਧ ਨ ਸੰ। ਅਵਰੋਹ-ਸੰ ਨੁ ਧ ਪ, ਮੰ ਪ ਧੁ ਨ ਧੁ ਪ, ਪ ਧ ਪ ਗ, ਰ ਗ ਸ। ਰਾਗੁ ਤੁਖਾਰੀ ਭਾਰਤੀ ਸੰਗੀਤ ਵਿੱਚ ਪ੍ਰਚਾਰ ਵਿੱਚ ਨਹੀਂ ਹੈ, ਪਰ ਰਾਗ ਮਧੂਵੰਤੀ ਇੱਕ ਕਠਿਨ ਤੇ ਬਹੁਤ ਮਧੁਰ ਰਾਗ ਹੈ ਤੇ ਉਸ ਵਿੱਚ ਹੀ ਕੁਝ ਪਰਿਵਰਤਨ ਨਾਲ ਇਸ ਰਾਗ ਦਾ ਸਰੂਪ ਬਣ ਜਾਂਦਾ ਹੈ। ਕੁਝ ਵਿਦਵਾਨ ਦੋਵੇਂ ਮਧਿਅਮ ਦੋਵੇਂ ਨਿਸ਼ਾਦ

ਦੇ ਪ੍ਰਯੋਗ ਦੁਆਰਾ ਵੀ ਤੁਖਾਰੀ ਗਾਉਂਦੇ ਹਨ, ਪਰ ਇੱਥੇ ਦੋਵੇਂ ਨਿਸ਼ਾਦ ਤੇ ਤੀਵਰ ਮਧਿਅਮ ਦੇ ਪ੍ਰਯੋਗ ਵਾਲਾ ਸਰੂਪ ਹੀ ਪ੍ਰਵਾਣਿਆ ਗਿਆ। ਆਰੋਹ- ਨ਼ ਸ ਗੁ ਮੰ ਪ ਨ ਸਂ। ਅਵਰੋਹ-ਸਂ ਨ ਧ ਪ, ਧ ਨੁ ਧ ਪ, ਮੰ ਪ ਗੁ ਰ ਸ। ਗੁਰਮਤਿ ਸੰਗੀਤ ਵਿੱਚ ਰਾਗੁ ਪ੍ਰਭਾਤੀ, ਇੱਕ ਭੈਰਵ ਥਾਟ ਤੇ ਦੂਜਾ ਕਲਿਆਨ ਥਾਟ ਦਾ ਪ੍ਰਚਾਰ ਵਿੱਚ ਹੈ। ਪੁਰਾਤਨ ਬੰਦਸ਼ਾਂ ਦੇ ਆਧਾਰ ਤੇ ਕਲਿਆਨ ਥਾਟ ਦੇ ਹੀ ਪ੍ਰਭਾਤੀ ਰਾਗ ਨੂੰ ਪ੍ਰਵਾਣਿਆ ਗਿਆ। ਆਰੋਹ-ਸ ਰ ਗ, ਪ ਧ - ਪ, ਧ ਸਂ। ਅਵਰੋਹ- ਸਂ ਨ ਧ ਨ - ਪ, ਗ ਰ ਸ।

੩੧ ਮੁੱਖ ਰਾਗਾਂ ਤੋਂ ਬਿਨਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹੋਰ ੩੦/੩੧ ਰਾਗ ਪ੍ਰਕਾਰ ਤੇ ਮਿਸ਼ਰਤ ਰਾਗ ਵੀ ਹਨ। ਇਨ੍ਹਾਂ ਦੇ ਸਰੂਪ ਨਿਸਚਿਤ ਕਰਨ ਲਈ ਪ੍ਰਿੰ. ਸ਼ਮਸ਼ੇਰ ਸਿੰਘ ਕਰੀਰ, ਡਾਕਟਰ ਗੁਰਨਾਮ ਸਿੰਘ ਤੇ ਭਾਈ ਅਵਤਾਰ ਸਿੰਘ ਦਿੱਲੀ ਨੂੰ ਰਾਗ ਨਿਰਣਾਇਕ ਕਮੇਟੀ ਨਾਲ ਜੋੜਿਆ ਗਿਆ। ਇਨ੍ਹਾਂ ਰਾਗਾਂ ਵਿੱਚ ਸ਼ਬਦਾਂ ਦਾ ਗਾਇਣ ਦੂਜੇ ਅਦੁੱਤੀ ਗੁਰਮਤਿ ਸੰਗੀਤ ਸੰਮੇਲਨ ੧੯੯੨ ਸਮੇਂ ਜਵੱਦੀ ਕਲਾਂ (ਲੁਧਿਆਣਾ) ਵਿਖੇ ਹੋਇਆ।

## ਸ਼ਬਦ-ਬੰਦਸ਼, ਲੈਅ ਤੇ ਤਾਨਾਂ ਦੇ ਪ੍ਰਯੋਗ ਬਾਰੇ

ਸ਼ਬਦ-ਬੰਦਸ਼ ਕਿਸੇ ਰਾਗ ਦੇ ਸਰੂਪ ਨੂੰ ਮੁੱਖ ਰੱਖ ਕੇ ਇੱਕ ਤਾਲ-ਬੱਧ ਰਚਨਾ ਹੈ ਤੇ ਜਿਸ ਨੂੰ ਪਹਿਲਾਂ ਚੀਜ਼ ਵੀ ਕਿਹਾ ਜਾਂਦਾ ਸੀ ਹੁਣ ਕੰਪੋਜ਼ੀਸ਼ਨ ਜਾਂ ਬੰਦਸ਼ ਕਹਿ ਦਿੰਦੇ ਹਾਂ। ਇਸ ਦੀ ਰਚਨਾ ਕਰਨ ਸਮੇਂ ਇਸ ਦੀ ਚਾਲ, ਗਤੀ ਜਾਂ ਲੈਅ ਨੂੰ ਧਿਆਨ ਵਿੱਚ ਰੱਖਿਆ ਜਾਂਦਾ ਹੈ ਤਾਂ ਹੀ ਉਹ ਠੀਕ ਢੰਗ ਨਾਲ ਉਸੇ ਹੀ ਲੈਅ ਅਨੁਸਾਰ ਗਾਈ ਜਾ ਸਕਦੀ ਹੈ। ਲੈਅ ਇੱਕ ਐਸਾ ਸਾਧਨ ਹੈ ਜੋ ਬੰਦਸ਼ ਨੂੰ ਪ੍ਰਭਾਵਸ਼ਾਲੀ ਬਣਾ ਸਕਦਾ ਹੈ। ਸ਼ਬਦ-ਬੰਦਸ਼ ਦੀ ਰਚਨਾ ਜੇ ਧੀਮੀ ਗਤੀ ਵਿੱਚ ਗਾਇਣ ਕਰਨ ਨੂੰ ਮੁੱਖ ਰੱਖ ਕੇ ਕੀਤੀ ਗਈ ਹੈ ਤਾਂ ਉਸ ਨੂੰ ਤੇਜ਼ ਗਾਇਣ ਕਰਨ ਨਾਲ ਉਸ ਦਾ ਰਸ ਨਹੀਂ ਲਿਆ ਜਾ ਸਕਦਾ ਤੇ ਜੇ ਸ਼ਬਦ-ਬੰਦਸ਼ ਦੀ ਰਚਨਾ ਹੀ ਚੜ੍ਹੀ ਲੈਅ ਅਨੁਸਾਰ ਹੈ ਤਾਂ ਉਸੇ ਲੈਅ ਵਿੱਚ ਗਾਇਣ ਕਰਨ ਨਾਲ ਹੀ ਉਸ ਦਾ ਆਨੰਦ ਲਿਆ ਜਾ ਸਕਦਾ ਹੈ। ਸੋ ਬਹੁਤ ਹੀ ਸੁੰਦਰ ਸ਼ਬਦ-ਬੰਦਸ਼ ਨੂੰ ਰਸ ਭਰਪੂਰ ਬਨਾਉਣ ਲਈ ਲੈਅ ਹੀ ਮੁੱਖ ਸਾਧਨ ਹੈ।

ਲੈਅ ਦੀ ਵੰਡ ਆਮ ਤੌਰ ਤੇ ਤਿੰਨ ਪ੍ਰਕਾਰ ਦੀ ਹੀ ਕੀਤੀ ਗਈ ਹੈ। ਪਹਿਲੀ ਮੱਧ ਲੈਅ-ਜੋ ਨਾ ਧੀਮੀ ਹੈ ਨ ਤੇਜ਼ ਹੈ। ਦੂਜੀ ਵਿਲੰਭਿਤ ਲੈਅ-ਜੋ ਮੱਧ ਲੈਅ ਤੋਂ ਅੱਧੀ ਘੱਟ ਹੈ ਤੇ ਤੀਜੀ ਦਰੁਤ ਲੈਅ-ਜੋ ਮੱਧ ਲੈਅ ਤੋਂ ਦੁਗੁਨੀ ਤੇ ਵਿਲੰਭਿਤ ਲੈਅ ਤੋਂ ਚੌਗੁਣੀ ਤੇਜ਼ ਹੈ। ਲੈਅ ਦੀ ਗੱਲ ਇਸ ਤਰ੍ਹਾਂ ਵੀ ਸਪੱਸ਼ਟ ਹੋ ਸਕੇਗੀ ਜੇ ਅਸੀਂ ਨ ਧੀਮੀ ਨ ਤੇਜ਼ ਇੱਕ ਚਾਲ ਵਿੱਚ ਸੱਜੇ ਹੱਥ ਨਾਲ ਖੱਬੇ ਹੱਥ ਤੇ ਤਾਲੀ ਦਿੰਦੇ ਜਾਈਏ ਤੇ ਨਾਲ ਨਾਲ 1 2 3 4 ਦਾ ਉਚਾਰਨ ਬਾਰ ਬਾਰ ਕਰਦੇ ਜਾਈਏ, ਇਸ ਤਰ੍ਹਾਂ ਇਹ 4 ਮਾਤਰਾਂ ਦਾ ਇੱਕ ਚੱਕਰ ਬਣਦਾ ਜਾਵੇਗਾ। ਇਹ ਚੱਕਰ ਨਿਰਵਿਘਨ ਇੱਕ ਸਾਰ ਚਲ ਰਿਹਾ ਹੈ ਤੇ ਇਸ ਵਿੱਚ ਜੋ 1 ਤੋਂ 2, 2 ਤੋਂ 3, 3 ਤੋਂ 4 ਦੇ ਸਮਾਨ ਅੰਤਰ ਦੀ ਤਾਲੀ ਲੱਗ ਰਹੀ ਹੈ, ਉਹ ਸਮਾਨ ਅੰਤਰ ਹੀ ਇੱਕ ਲੈਅ ਹੈ ਜੋ ਮੱਧ ਲੈਅ ਬਣਦੀ ਜਾਏਗੀ। ਜਿਵੇਂ ਤੀਨਤਾਲ ਦੇ ਇੱਕ ਵਿਭਾਗ ਦੇ ਬੋਲ ਧਾ ਧਿੰ ਧਿੰ ਧਾ ਜਾਂ ਸ਼ਬਦ ਦੇ ਬੋਲ ਹ ਰਿ ਬਿ ਨ। ਇਸ ਮੱਧ ਲੈਅ ਤੋਂ ਵਿਲੰਭਿਤ ਲੈਅ ਵਿੱਚ ਜਾਣ ਲਈ ਜਿੱਥੇ ਅਸੀਂ ਪਹਿਲਾਂ 1 2 3 4 ਮਾਤਰਾਂ ਦਾ ਚੱਕਰ ਕਾਇਮ ਕੀਤਾ ਹੋਇਆ ਹੈ ਉਸ ਸਮੇਂ ਵਿੱਚ ਹੀ ਅਸੀਂ 4 ਦੀ ਬਜਾਏ 2 ਤਾਲੀਆਂ ਇੱ ਕ ਦੋ S (1S2S) ਦੇਵਾਂਗੇ। ਇਸ ਤਰ੍ਹਾਂ ਮੱਧ ਲੈਅ ਦੀਆਂ ਇਹ 4 ਮਾਤਰਾਂ, ਵਿਲੰਭਿਤ ਲੈਅ ਦੀਆਂ 2 ਮਾਤਰਾਂ ਬਣ ਜਾਣਗੀਆਂ। ਇੱਥੇ ਮਾਤਰ ਦੇ ਸਮੇਂ ਦੀ ਲੰਬਾਈ ਦੁਗੁਨੀ ਹੋ ਗਈ ਹੈ ਤੇ ਮਾਤਰਾਂ ਦੀ ਗਿਣਤੀ ਅੱਧੀ 4 ਦੀ ਬਜਾਏ 2 ਹੋ ਗਈ ਹੈ। ਇਸ ਤਰ੍ਹਾਂ ਪਹਿਲੀ ਮੱਧ ਲੈਅ ਤੋਂ ਇਹ ਵਿਲੰਭਿਤ ਲੈਅ ਬਣ ਜਾਂਦੀ ਹੈ ਤੇ ਜਿੰਨੇ

ਸਮੇਂ ਵਿੱਚ ਧਾ ਧਿੰ ਧਿੰ ਧਾ ਲਿਆ ਸੀ ਹੁਣ ਧਾS ਧਿੰS ਹੀ ਲਿਆ ਜਾਵੇਗਾ। ਇਹੀ ਮੱਧ ਲੈਅ ਦੀਆਂ 4 ਮਾਤਰਾਂ ਤੋਂ ਵਿਲੰਭਿਤ ਦੀਆਂ 2 ਮਾਤਰਾਂ ਤੇ ਫਿਰ ਐਨੇ ਸਮੇਂ ਵਿੱਚ ਇੱਕ ਤਾਲੀ 1SSS ਦਿੱਤੀ ਜਾਵੇ ਤਾਂ ਇਹੀ ਅਤੀ ਵਿਲੰਭਿਤ ਲੈਅ ਦੀ 1 ਮਾਤਰ ਬਣ ਜਾਵੇਗੀ। ਇਸ ਵਿੱਚ ਮਾਤਰ ਦੀ ਲੰਬਾਈ ਦਾ ਸਮਾਂ ਚੌਗੁਣਾ ਜ਼ਿਆਦਾ ਹੋ ਜਾਵੇਗਾ ਪਰ ਚਾਰ ਮਾਤਰਾਂ ਦੀ ਬਜਾਏ ਇਕ ਮਾਤਰ ਬਣ ਜਾਏਗੀ। ਅਤੀ ਵਿਲੰਭਿਤ ਲੈਅ ਵਿੱਚ ਇੱਕ ਮਾਤਰ ਵਿੱਚ ਧਾSSS ਲਿਆ ਜਾਵੇਗਾ। ਮਧ ਲੈਅ ਤੋਂ ਦਰੁਤ ਲੈਅ ਵਿੱਚ ਜਾਣ ਲਈ ਜੋ 4 ਮਾਤਰਾਂ ਦਾ ਮੱਧ ਲੈਅ ਦਾ ਚੱਕਰ 1 2 3 4 ਤਾਲੀਆਂ ਦੁਆਰਾ ਚਲ ਰਿਹਾ ਹੈ ਇਹ ਗਿਣਤੀ ਦੁਗੁਨੀ 4 ਤੋਂ 8 ਹੋ ਜਾਵੇਗੀ। ਇਸ ਤਰ੍ਹਾਂ ਮਾਤਰ ਦੀ ਲੰਬਾਈ ਮੱਧ ਲੈਅ ਤੋਂ ਅੱਧੀ ਹੋ ਗਈ ਪਰ ਮਾਤਰਾਂ ਦੀ ਗਿਣਤੀ ਦੁਗੁਨੀ ਹੋ ਜਾਵੇਗੀ। ਤੀਨਤਾਲ ਦੇ ਮਧ ਲੈਅ ਦੇ ਇਕ ਵਿਭਾਗ ਦੇ ਸਮੇਂ ਵਿੱਚ 2 ਵਿਭਾਗ ਆ ਜਾਣਗੇ।

ਲੈਅ ਦੇ ਸਿਸਟਮ ਨੂੰ ਹੋਰ ਜ਼ਿਆਦਾ ਇਸ ਤਰ੍ਹਾਂ ਵੀ ਸਪੱਸ਼ਟ ਕਰ ਸਕਦੇ ਹਾਂ ਕਿ ਘੜੀ ਦੀ ਸੈਕਿੰਡ ਵਾਲੀ ਸੂਈ ਦੀ ਟਿਕ-ਟਿਕ ਦੇ ਅੰਤਰ 1-2, 1-2 ਨੂੰ ਲੈਅ ਦਾ ਆਧਾਰ ਮੰਨ ਲਈਏ ਤੇ ਇਸ ਨਾਲ ਤੀਨ ਤਾਲ ਦੇ ਇੱਕ ਵਿਭਾਗ ਦੇ ਬੋਲ ਤੇ ਧਾ-ਧਿੰ-ਧਿੰ-ਧਾ- ਬੋਲੇ ਜਾਣ। ਇਹ ਲੈਅ ਘੱਟ ਹੋਣ ਕਾਰਨ ਇਸ ਨੂੰ ਮੱਧ ਲੈਅ ਨਹੀਂ ਮੰਨਿਆ ਜਾ ਸਕੇਗਾ ਨਾ ਹੀ ਇਸ ਲੈਅ ਵਿੱਚ ਤੀਨ ਤਾਲ ਜੈਸੇ ਮੱਧ ਲੈਅ ਦੇ ਤਾਲਾਂ ਵਿੱਚ ਬੰਦਸ਼ ਨੂੰ ਠੀਕ ਗਾਇਆ ਜਾ ਸਕੇਗਾ। ਇਸ ਲਈ ਘੜੀ ਦੀ ਟਿਕ-ਟਿਕ ਦੇ 1 ਸੈਕਿੰਡ ਨੂੰ ਮੱਧ ਲੈਅ ਦੀਆਂ ਦੋ ਮਾਤਰਾਂ ਤੇ ਵਿਲੰਭਿਤ ਲੈਅ ਦੀ ਇੱਕ ਮਾਤਰ ਹੀ ਮੰਨਣਾ ਠੀਕ ਹੋਵੇਗਾ। ਇਸ ਪੁਸਤਕ ਵਿੱਚ ਆਈਆਂ ਸ਼ਬਦ ਬੰਦਸ਼ਾਂ ਮੱਧ ਲੈਅ, ਵਿਲੰਭਿਤ ਲੈਅ ਤੇ ਅਤੀ ਵਿਲੰਭਿਤ ਲੈਅ ਵਿੱਚ ਹਨ। ਵਿਲੰਭਿਤ ਲੈਅ ਵਿੱਚ ਮੱਤ ਤਾਲ, ਝਪ ਤਾਲ, ਜਗਪਾਲ ਤਾਲ, ਜੈ ਤਾਲ, ਧਮਾਰ, ਪੰਚਮ ਸਵਾਰੀ ਆਦਿ ਤੇ ਸਾਢ, ਪੌਣ, ਸਵਾਈ ਮਾਤਰਾਂ ਵਾਲੀਆਂ ਤਾਲਾਂ ਦੀਆਂ ਬੰਦਸ਼ਾਂ ਆ ਜਾਂਦੀਆਂ ਹਨ ਤੇ ਇਹਨਾਂ ਵਿੱਚ ਚੌਗੁਨ ਲੈਅ ਦੀਆਂ ਤਾਨਾਂ ਦਾ ਪ੍ਰਯੋਗ ਹੈ। ਫਿਰ ਇਸ ਲੈਅ ਤੋਂ ਦੁਗੁਨੀ ਤੇਜ਼ ਲੈਅ ਵਿੱਚ ਤੀਨ ਤਾਲ, ਸੂਲ ਤਾਲ, ਏਕ ਤਾਲ, ਆਡਾ ਚਾਰ ਤਾਲ, ਫਰੋਦਸਤ ਆਦਿ ਮੱਧ ਲੈਅ ਦੀਆਂ ਬੰਦਸ਼ਾਂ ਹਨ ਤੇ ਇਹਨਾਂ ਵਿੱਚ ਤਾਨਾਂ ਦਾ ਪ੍ਰਯੋਗ ਦੁਗੁਨ ਲੈਅ ਵਿੱਚ ਹੈ। ਘੜੀ ਦੀ ਟਿਕ-ਟਿਕ ਦੇ ਇੱਕ ਸੈਕਿੰਡ ਦੀ ਇੱਕ ਮਾਤਰ ਹੈ ਤੇ 2 ਸੈਕਿੰਡ ਨੂੰ ਇੱਕ ਮਾਤਰ ਮੰਨ ਕੇ ਏਕਤਾਲ, ਤਿਲਵਾੜਾ, ਝੂਮਰਾ ਤਾਲ ਦੀਆਂ ਬੰਦਸ਼ਾਂ ਅਤੀ ਵਿਲੰਭਿਤ ਲੈਅ ਵਿੱਚ ਆਉਂਦੀਆਂ ਹਨ ਤੇ ਇਨ੍ਹਾਂ ਵਿੱਚ 8 ਗੁਨ ਦੀਆਂ ਤਾਨਾਂ ਦਾ ਪ੍ਰਯੋਗ ਹੋਵੇਗਾ। ਤਾਨਾਂ ਦਾ ਅਭਿਆਸ ਸਰਗਮਾਂ ਦੁਆਰਾ ਕਰਨਾ ਹੈ ਪਰ ਕੀਤਰਨ ਸਮੇਂ ਸਰਗਮ ਨੂੰ ਆSSS ਅਕਾਰ ਦੁਆਰਾ ਹੀ ਗਾਇਣ ਕਰਨਾ ਹੈ।

## ਸਾਢ, ਸਵਾਈ ਤੇ ਪੌਣੀ ਮਾਤਰ ਦੇ ਤਾਲਾਂ ਦੇ ਪ੍ਰਯੋਗ ਬਾਰੇ

ਅਸੀਂ ਘੜੀ ਦੀ ਸੈਕਿੰਡ ਵਾਲੀ ਸੂਈ ਦੀ ਟਿਕ ਟਿਕ ਦੇ ਅੰਤਰ ਨੂੰ ਵਿਲੰਭਿਤ ਲੈਅ ਮੰਨ ਲਿਆ ਤੇ ਇਸ ਤੋਂ ਦੁਗੁਨੀ ਤੇਜ਼ ਲੈਅ ਭਾਵ ਇੱਕ ਸੈਕਿੰਡ ਵਿੱਚ 2 ਮਾਤਰਾਂ ਨੂੰ ਮੱਧ ਲੈਅ ਮੰਨਿਆ ਹੈ ਤੇ ਵਿਲੰਭਿਤ ਲੈਅ ਤੋਂ ਅੱਧੀ ਲੈਅ ਭਾਵ 2 ਸੈਕਿੰਡ ਦੀ ਲੰਬਾਈ ਵਾਲੀ ਇੱਕ ਮਾਤਰ ਨੂੰ ਅਤੀ ਵਿਲੰਭਿਤ ਲੈਅ ਮੰਨਿਆ ਹੈ। ਜੋ ਬੰਦਸ਼ਾਂ ਅੱਧੀ ਮਾਤਰ ਵਾਲੀਆਂ ਤਾਲਾਂ ਜਿਵੇਂ $7^1/_2$, $8^1/_2$, $9^1/_2$ ਤੇ $10^1/_2$ ਮਾਤਰਾਂ ਵਾਲੀਆਂ ਹਨ, ਇਹ ਸਾਰੀਆਂ ਹੀ ਵਿਲੰਭਿਤ ਲੈਅ ਦੀਆਂ ਹਨ। ਇੱਕ ਢੰਗ ਸਾਢ ਮਾਤਰ ਨੂੰ ਸਮਝਣ ਦਾ ਇਹ ਹੈ ਕਿ ਜੇ ਬੰਦਸ਼ $7^1/_2$ ਮਾਤਰਾਂ ਜੋਤ ਤਾਲ ਦੀ ਹੈ ਇਹ ਇੱਕ ਸੈਕਿੰਡ ਦੀ ਇੱਕ ਮਾਤਰ ਹੈ ਤੇ $7^1/_2$ ਸੈਕਿੰਡ ਵਿੱਚ ਤਾਲ ਦਾ ਇੱਕ ਚੱਕਰ (ਆਵਰਤ) ਬਣੇ ਗਾ। ਜੇ ਅਸੀਂ ਇੱਕ ਸੈਕਿੰਡ ਵਿੱਚ 2 ਮਾਤਰਾਂ ਬੋਲੀਏ ਤਾਂ $7^1/_2$ ਸੈਕਿੰਡ ਵਿੱਚ 15 ਮਾਤਰਾਂ ਦੁਗੁਨ ਵਿੱਚ ਹੋ ਜਾਣਗੀਆਂ ਤੇ ਫਿਰ

ਪਹਿਲੀ ਮਾਤਰ ਤੇ ਸੱਮ ਆ ਜਾਵੇ ਗਾ। ਜੋ ਦੁਗੁਨ ਵਿੱਚ 15 ਮਾਤਰਾਂ ਬਣੀਆਂ ਹਨ ਉਹ ਵਿਲੰਭਿਤ ਵਿੱਚ $7\frac{1}{2}$ ਮਾਤਰਾਂ ਬਣ ਗਈਆਂ ਤੇ ਵਿਲੰਭਿਤ ਲੈਅ ਦੇ $7\frac{1}{2}$ ਮਾਤਰਾਂ ਦੇ ਤਾਲ ਦਾ ਚੱਕਰ ਬਣਿਆ ਰਹੇਗਾ। ਸਾਢ ਮਾਤਰਾਂ ਵਾਲੇ ਤਾਲ ਦੀ ਲੈਅ ਨੂੰ ਸਮਝਣ ਦਾ ਇਕ ਹੋਰ ਵੀ ਢੰਗ ਹੈ। $7\frac{1}{2}$ ਮਾਤਰਾਂ ਵਾਲੇ ਤਾਲ ਦੀਆਂ 6 ਮਾਤਰਾਂ ਅਸੀਂ ਬਰਾਬਰ ਲੈਅ ਵਿੱਚ ਤਾਲੀ ਦੇ ਕੇ ਬੋਲਦੇ ਜਾਈਏ ਤੇ 7ਵੀਂ ਮਾਤਰ ਤੋਂ ਹੱਥ ਦੀ ਤਾਲੀ ਦੁਗੁਨ ਵਿੱਚ ਕਰ ਦੇਈਏ ਤੇ ਮੂੰਹ ਤੋਂ 1 2 3 ਦੁਗੁਨ ਵਿੱਚ ਬੋਲਣ ਤੋਂ ਬਾਅਦ ਫਿਰ ਪਹਿਲੀ ਮਾਤਰ ਤੇ ਪਹਿਲੀ ਲੈਅ ਅਨੁਸਾਰ ਹੀ ਤਾਲੀ ਸ਼ੁਰੂ ਕਰ ਦੇਈਏ। ਦੁਗੁਨ ਵਿੱਚ ਜੋ ਤਿੰਨ ਤਾਲੀਆਂ ਦਿੱਤੀਆਂ ਉਹ $\frac{3}{2} = 1\frac{1}{2}$ ਮਾਤਰਾਂ ਬਣ ਗਈ ਤੇ $6+1\frac{1}{2} = 7\frac{1}{2}$ ਮਾਤਰਾਂ ਦਾ ਵਿਲੰਭਿਤ ਲੈਅ ਦਾ ਚੱਕਰ ਬਣ ਗਿਆ। ਵੈਸੇ ਘੜੀ ਦੀ ਟਿਕ-ਟਿਕ ਅਨੁਸਾਰ ਵੀ 6 ਬਰਾਬਰ ਦੀ ਲੈਅ ਵਿੱਚ ਗਿਣ ਕੇ 7ਵੀਂ ਮਾਤਰ ਤੋਂ ਦੁਗੁਨ ਵਿੱਚ 1 2 3 ਗਿਣ ਲਈਏ, ਇਸ ਤਰ੍ਹਾਂ ਵੀ ਇਨਾਂ ਤਿੰਨਾਂ ਮਾਤਰਾਂ ਦੀ ਵਿਲੰਭਿਤ ਲੈਅ ਵਿੱਚ $1\frac{1}{2}$ ਮਾਤਰਾਂ ਬਣ ਗਈ ਤੇ $7\frac{1}{2}$ ਮਾਤਰਾਂ ਦਾ ਚੱਕਰ ਲਗਾਤਾਰ ਚਲਦਾ ਰਹੇ ਗਾ। ਰੂਪ ਤਾਲ $8\frac{1}{2}$ ਮਾਤਰਾਂ ਦਾ ਤਾਲ ਹੈ। 7 ਮਾਤਰਾਂ ਘੜੀ ਦੀ ਟਿਕ-ਟਿਕ ਅਨੁਸਾਰ ਗਿਣ ਲਈਏ ਫਿਰ ਦੁਗੁਨ ਵਿੱਚ 1 2 3 ਗਿਣ ਕੇ $\frac{3}{2} = 1\frac{1}{2}$ ਮਾਤਰਾਂ ਬਣ ਜਾਏਗੀ ਤੇ $7+1\frac{1}{2}=8\frac{1}{2}$ ਮਾਤਰਾਂ ਦਾ ਚੱਕਰ ਚੱਲਦਾ ਰਹੇਗਾ। ਇਹੀ ਤਰੀਕਾ ਸਾਢ ਮਾਤਰਾਂ ਵਾਲੇ ਦੂਜੇ ਤਾਲਾਂ ਤੇ ਵਰਤਣਾ ਹੈ।

ਸਵਾਈ ਮਾਤਰਾਂ ਵਾਲੇ ਤਾਲਾਂ ਦੀਆਂ ਬੰਦਸ਼ਾਂ ਵਿਲੰਭਿਤ ਲੈਅ ਦੀਆਂ ਹਨ। ਇਹਨਾਂ ਦੀ ਲੈਅ ਸਮਝਣ ਲਈ ਤਾਲ ਦੀ ਆਖਰੀ ਸਵਾ ਮਾਤਰ ਨੂੰ ਵਿਲੰਭਿਤ ਲੈਅ ਤੋਂ ਚੌਗੁਨ ਵਿੱਚ ਗਿਣਨ ਨਾਲ ਤਾਲ ਦਾ ਚੱਕਰ ਇਸ ਪ੍ਰਕਾਰ ਬਣ ਸਕੇਗਾ। ਜੇ ਬੰਦਸ਼ ਦੇਵ ਤਾਲ $10\frac{1}{4}$ ਮਾਤਰਾਂ ਦੀ ਹੈ ਤਾਂ ਘੜੀ ਦੀ ਟਿਕ-ਟਿਕ ਦੇ ਅੰਤਰ ਨੂੰ ਵਿਲੰਭਿਤ ਮੰਨ ਕੇ 9 ਮਾਤਰਾਂ ਬਰਾਬਰ ਵਿੱਚ ਬੋਲ ਕੇ ਤਾਲੀ ਦਿਤੀ ਜਾਵੇਗੀ, ਫਿਰ ਦਸਵੀਂ ਮਾਤਰ ਤੋਂ ਚੌਗੁਨ ਵਿੱਚ ਤਾਲੀ ਦੇਣੀ ਹੈ। 1234 ਫਿਰ 5 ਤੇ ਤਾਲੀ, ਫਿਰ ਇੱਕ ਤੇ ਸੱਮ ਪਹਿਲੀ ਲੈਅ ਅਨੁਸਾਰ। ਭਾਵ 1 ਤੋਂ 5 ਤੱਕ ਚੌਗੁਨ ਵਿੱਚ ਗਿਣਨ ਤੋਂ ਬਾਅਦ, ਫਿਰ ਪਹਿਲੀ ਵਿਲੰਭਿਤ ਲੈਅ ਵਿੱਚ ਆਉਣਾ ਹੈ। ਇਸ ਤਰ੍ਹਾਂ ਇਹ $1\frac{1}{4}$ ਤੇ ਪਹਿਲੀਆਂ 9 ਮਾਤਰਾਂ ਇਹ $10\frac{1}{4}$ ਮਾਤਰਾਂ ਦਾ ਇੱਕ ਚੱਕਰ ਬਣ ਗਿਆ। ਇਹੀ ਢੰਗ ਹੋਰ ਵੀ ਸਵਾਈ ਮਾਤਰਾਂ ਵਾਲੇ ਤਾਲਾਂ ਲਈ ਵਰਤਣਾ ਹੈ।

ਪੌਣ ਮਾਤਰ ਵਾਲੇ ਤਾਲਾਂ ਦੀਆਂ ਬੰਦਸ਼ਾਂ ਵੀ ਵਿਲੰਭਿਤ ਲੈਅ ਦੀਆਂ ਹਨ। ਇਹਨਾਂ ਦੀ ਲੈਅ ਨੂੰ ਸਮਝਣ ਲਈ ਇਹ ਚੌਗੁਨ ਵਾਲਾ ਹੀ ਢੰਗ ਵਰਤਣਾ ਪਵੇਗਾ। ਜੇ ਬੰਦਸ਼ ਨਾਰਾਇਣੀ ਤਾਲ $9\frac{3}{4}$ ਮਾਤਰਾਂ ਦੀ ਹੈ ਤਾਂ 8 ਮਾਤਰਾਂ ਨੂੰ ਘੜੀ ਦੀ ਟਿਕ-ਟਿਕ ਵਾਲੀ ਲੈਅ ਅਨੁਸਾਰ ਭਾਵ ਬਰਾਬਰ ਲੈਅ ਵਿੱਚ ਬੋਲ ਕੇ 9ਵੀਂ ਮਾਤਰ ਤੋਂ ਫਿਰ ਇੱਕ ਮਾਤਰ ਦੀਆਂ ਚਾਰ ਮਾਤਰਾਂ ਬਣਾ ਕੇ 1234 567 ਫਿਰ 1 ਤੇ ਸੱਮ, ਫਿਰ ਪਹਿਲੀ ਲੈਅ ਅਨੁਸਾਰ। ਭਾਵ 1 ਤੋਂ 7 ਗਿਣ ਕੇ ਫਿਰ ਪਹਿਲੀ ਵਿਲੰਭਿਤ ਲੈਅ ਵਿੱਚ ਆਉਣਾ ਹੈ। ਇਹ $\frac{7}{4}$ ਦੀਆਂ $1\frac{3}{4}$ ਮਾਤਰਾਂ ਬਣ ਗਈਆਂ। ਇਸ ਤਰ੍ਹਾਂ $8+1\frac{3}{4} = 9\frac{3}{4}$ ਮਾਤਰਾਂ ਬਣ ਗਈਆਂ ਜਾਂ 9 ਮਾਤਰਾਂ ਬਰਾਬਰ ਦੀ ਲੈਅ ਵਿੱਚ ਗਿਣਨ ਤੋਂ ਬਾਅਦ ਚੌਗੁਣ ਵਿੱਚ 1 2 3 ਬੋਲ ਕੇ ਫਿਰ ਪਹਿਲੀ ਲੈਅ ਅਨੁਸਾਰ ਸੱਮ ਦੇਣਾ ਹੈ। ਇਸ ਤਰ੍ਹਾਂ ਇਹ ਵੀ $9 + \frac{3}{4} = 9\frac{3}{4}$ ਮਾਤਰਾਂ ਬਣ ਜਾਣਗੀਆਂ। ਇਹੀ ਫਾਰਮੂਲਾ ਪੌਣ ਮਾਤਰਾਂ ਵਾਲੇ ਹੋਰ ਤਾਲਾਂ ਵਿੱਚ ਵੀ ਵਰਤਣਾ ਹੈ।

# ਸਹਾਇਕ ਪੁਸਤਕਾਵਲੀ


- ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਡਾਕਟਰ ਸਾਹਿਬ ਸਿੰਘ, ਡੀ.ਲਿਟ. ਰਾਜ ਪਬਲੀਸ਼ਰਜ਼, ਜਲੰਧਰ।
- ਮਹਾਨ ਕੋਸ਼, ਭਾਈ ਕਾਨ੍ਹ ਸਿੰਘ ਨਾਭਾ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ।
- ਸ੍ਰੀ ਮੁਖ ਬਾਣੀਆਂ ਪਾਤਸ਼ਾਹੀ ੧੦, ਸੰਪਾਦਕ ਡਾਕਟਰ ਬਲਕਾਰ ਸਿੰਘ, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ
- ਸ਼ਬਦਾਰਥ ਦਸਮ ਗ੍ਰੰਥ ਸਾਹਿਬ, ਸੰਪਾਦਕ ਭਾਈ ਰਣਧੀਰ ਸਿੰਘ, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ ਪਟਿਆਲਾ।
- ਸ੍ਰੀ ਗੁਰੂ ਗ੍ਰੰਥ ਸਾਹਿਬ ਰਾਗ ਰਤਨਾਵਲੀ, ਪ੍ਰੋ. ਤਾਰਾ ਸਿੰਘ, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ।
- ਸ੍ਰੀ ਗੁਰੂ ਤੇਗ ਬਹਾਦਰ ਰਾਗ ਰਤਨਾਵਲੀ, ਪ੍ਰੋ. ਤਾਰਾ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ।
- ਗੁਰਬਾਣੀ ਸੰਗੀਤ ਪ੍ਰਾਚੀਨ ਰੀਤ ਰਤਨਾਵਲੀ, ਭਾਈ ਅਵਤਾਰ ਸਿੰਘ, ਭਾਈ ਗੁਰਚਰਨ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ।
- ਗੁਰਬਾਣੀ ਸੰਗੀਤ, ਸ. ਗਿਆਨ ਸਿੰਘ ਐਬਟਾਬਾਦ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ।
- ਗੁਰਮਤ ਸੰਗੀਤ ਸਾਗਰ, ਪ੍ਰਿੰਸੀਪਲ ਦਿਆਲ ਸਿੰਘ, ਗੁਰੂ ਨਾਨਕ ਵਿਦਿਆ ਭੰਡਾਰ ਟ੍ਰਸਟ, ਨਵੀਂ ਦਿੱਲੀ।
- ਸੁਰ ਸਿਮਰਣ ਸੰਗੀਤ, ਸੰਤ ਸਰਵਣ ਸਿੰਘ ਗੰਧਰਵ, ਪਿੰਡ ਤੇ ਡਾਕਖਾਨਾ ਡੁਮੇਲੀ, ਬਰਾਸਤਾ ਫਗਵਾੜਾ, ਜ਼ਿਲਾ ਕਪੂਰਥਲਾ
- ਆਦਿ ਗ੍ਰੰਥ ਰਾਗ-ਕੋਸ਼, ਡਾਕਟਰ ਗੁਰਨਾਮ ਸਿੰਘ, ਪਵਿੱਤਰ ਪ੍ਰਮਾਣਿਕ ਪ੍ਰਕਾਸ਼ਨ, ਪਟਿਆਲਾ।
- ਗੁਰਮਤ ਸੰਗੀਤ ਪਰ ਹੁਣ ਤਕ ਮਿਲੀ ਖੋਜ ਭਾਗ-2, ਸ੍ਰੀ ਮਾਨ ਡਾਕਟਰ ਭਾਈ ਵੀਰ ਸਿੰਘ, ਚੀਫ਼ ਖਾਲਸਾ ਦੀਵਾਨ ਸ੍ਰੀ ਅੰਮ੍ਰਿਤਸਰ ਜੀ।
- ਗੁਰਮਤ ਸੰਗੀਤ ਪਰ ਹੁਣ ਤਕ ਮਿਲੀ ਖੋਜ ਭਾਗ-4, ਸ੍ਰੀ ਮਾਨ ਡਾਕਟਰ ਚਰਨ ਸਿੰਘ, ਚੀਫ਼ ਖਾਲਸਾ ਦੀਵਾਨ ਸ੍ਰੀ ਅੰਮ੍ਰਿਤਸਰ ਜੀ।
- ਗੁਰਮਤ ਸੰਗੀਤ ਪਰ ਹੁਣ ਤਕ ਮਿਲੀ ਖੋਜ, ਰਤਨ ਸੰਗੀਤ ਭੰਡਾਰ, ਰਾਗੀ ਮਾਸਟਰ ਭਾਈ ਪ੍ਰੇਮ ਸਿੰਘ ਜੀ, ਚੀਫ਼ ਖਾਲਸਾ ਦੀਵਾਨ ਸ੍ਰੀ ਅੰਮ੍ਰਿਤਸਰ ਜੀ।
- ਗੁਰਮਤਿ ਸੰਗੀਤ ਵਿਸ਼ੇਸ਼ ਅੰਕ, ਵਿਸਮਾਦ ਨਾਦ, ਗੁਰਦੁਆਰਾ ਗੁਰ ਗਿਆਨ ਪ੍ਰਕਾਸ਼, ਜਵੱਦੀ ਟਕਸਾਲ ਲੁਧਿਆਣਾ।
- ਗੁਰੂ ਨਾਨਕ ਸੰਗੀਤ ਪਧਤੀ ਗ੍ਰੰਥ, ਵਿਸਮਾਦ ਨਾਦ ਗੁ. ਗੁਰ ਗਿਆਨ ਪ੍ਰਕਾਸ਼, ਜੱਵਦੀ ਟਕਸਾਲ, ਲੁਧਿਆਣਾ।
- ਸੰਗੀਤ ਕੌਮੁਦੀ, ਵੀ.ਐਸ. ਨਿਗਮ. ਅਨੁਵਾਦਕ ਪ੍ਰੋ. ਸ਼ਮਸ਼ੇਰ ਸਿੰਘ ਕਰੀਰ, ਕੰਵਰ ਮ੍ਰਿਗਿੰਦਰ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ
- ਵਾਦਨ ਸਾਗਰ : ਕੰਵਰ ਮ੍ਰਿਗਿੰਦਰ ਸਿੰਘ ਪੰਜਾਬੀ ਯੂਨੀਵਰਸਿਟੀ, ਪਟਿਆਲਾ

- क्रमिक पुस्तक मालिका, पं० विष्णुनारायण भातखंडे, संगीत कार्यालय, हाथरस (उ०प्र०)
- संगीत पद्धतियों का तुलनात्मक अध्ययन, भातखंडे, संगीत कार्यालय, हाथरस (उ०प्र०)
- अप्रकाशित राग, ज.दे.पत्की, संगीत कार्यालय, हाथरस (उ०प्र०)
- उत्तर भारतीय संगीत का संक्षिप्त इतिहास, भातखंडे, संगीत कार्यालय, हाथरस (उ०प्र०)
- संगीत-तबला अंक 1993, प्रधान संपादक डा. लक्ष्मी नारायण गर्ग, संगीत कार्यालय, हाथरस (उ०प्र०)
- राग-विज्ञान, पं० विनायक राव नारायण पटवर्धन, संगीत गौरव ग्रंथमाला, पुणें
- अभिनव गीतांजलि, पं० रामाश्रय झा 'रामरंग' संगीत सदन प्रकाशन, इलाहाबाद
- संगीत प्रवीण दर्शिका, पं० नारायण लक्ष्मण गुणे, 22 नया बैरहाना, इलाहाबाद
- राग प्रवीण, पं० रामकृष्ण व्यास, सरला प्रकाशन, इलाहाबाद
- सुलभ संगीत प्रवीण, रघुनाथ तलेगांवकर, श्रीमनी सुलभा तलेगांवकर, राजा की मंडी (आगरा)
- राग शास्त्र, डा० गीता बैनर्जी, संगीत सदन प्रकाशन, इलाहाबाद
- राग परिचय, हरिश्चन्द्र श्रीवास्तव, संगीत सदन प्रकाशन, इलाहाबाद
- अभिनव गीत मंजरी पद्म भूषण श्री कृष्ण नारायण रातंजनकर आचार्य एस.एन. रातंजनकर फाऊण्डेशन, दादर, मुम्बई।
- राग व्याकरण, विमलाकान्त राय चौधरी, भारतीय ज्ञानपीठ, नई दिल्ली
- Indian Classical Music and Sikh Kirtan by Gobind Singh Mansukhani, Oxford & Jbh Publishing Co. New Delhi, Bombay, Calcutta.
- The Encyclopaedia of Sikhism by Prof. Harbans Singh, Punjabi University, Patiala.


